ਪੁ: ਨੰ: ੧੭੫

ੴ ਸਤਿਗੁਰਪ੍ਰਸਾਦਿ ॥

ਗੁਰਮਤ ਨੈਸ਼ਨਲ ਏਜੰਸੀ ਵਲੋਂ

ਸਾਹਿਬ ਦਸਮ ਪਾਤਸ਼ਾਹ ਜੀ ਮਹਾਰਾਜ ਦਾ

# ਔਰੰਗਜ਼ੇਬ ਵਲ ਮੁਰਾਸਲਾ

ਅਰਥਾਤ

# ਜ਼ਫ਼ਰ ਨਾਮਾ

## ਸਟੀਕ

ਟੀਕਾਕਾਰ ਮੁਨਸ਼ੀ ਮੰਗਲ ਸਿੰਘ ਜੀ

ਲੇਟ ਹੈਡ ਪਰਸ਼ੀਅਨ ਟੀਚਰ ਖਾਲਸਾ ਕਾਲਜ

ਅੰਮ੍ਰਿਤਸਰ

ਪ੍ਰਕਾਸ਼ਕ !

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਵਾਲੇ, ਮਾਲਕ–ਗੁਰਮਤ ਨਸ਼ਨਲ ਏਜੰਸੀ

ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

---

ਦੇਵੀ ਦਾਸ ਪ੍ਰਿੰਟਿੰਗ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਸੁੰਦਰ ਸਿੰਘ

ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ ॥

ਦੂਜੀ ਵਾਰ ੧੦੦੦ ਭੇਟਾ ੧), ਵਧੀਆ ਕਾਗਜ਼ ੧॥)

੧ ਓ ਸਤਿਗੁਰਪ੍ਰਸਾਦਿ ॥

# ਉਥਾਨਕਾ

ਸ੍ਰੀ ਗੁਰੂ ਕਲਗੀਧਰ ਜੀ ਮਹਾਰਾਜ ਨੇ ਦੀਨੇ ਕਾਂਗੜ (ਜ਼ਿਲਾ ਫੀਰੋਜ਼ ਪੁਰ) ਤੇ ਇਹ ਜ਼ਫਰਨਾਮਾ ਫਾਰਸੀ ਬੋਲੀ ਵਿਚ ਲਿਖਕੇ ਭਾਈ ਦਯਾ ਸਿੰਘ ਜੀ ਦੀ ਹੱਥੀਂ ਔਰੰਗੇ ਨੂੰ ਜੋ ਉਸ ਸਮੇਂ ਦੱਖਣ ਦੇਸ ਵਿਚ ਸੀ "ਹੁਕਮ ਸਤਿ" ਰੂਪੀ ਪੱਤ੍ਰਕਾ ਭੇਜੀ ਸੀ ਜਿਸਨੂੰ ਪੜ੍ਹਦੇ ਸਾਰ ਓਹ ਚਲਾਣਾ ਕਰ ਗਿਆ ਸੀ ॥

ਅੱਜ ਕੱਲ ਦੇ ਕਈ ਲੋਕ ਭਰਮ ਕਰਦੇ ਹਨ ਜੋ ਸ੍ਰੀ ਦਸਮੇਸ਼ ਜੀ ਮਹਾਰਾਜ ਜੀ ਦੀ ਰਚਤ ਏਸ ਪੁਸਤਕ ਦੀ ਫਾਰਸੀ ਬੋਲੀ ਸੁਧ ਨਹੀਂ ॥

ਇਸਗੱਲ ਨੂੰ ਸੋਚਕੇ ਚਿੱਤਵਿਚ ਫੁਰਨਾ ਹੋਇਆ ਜੋ ਇਜੇਹਾ ਟੀਕਾ ਲੋੜੀਦਾ ਹੈ ਜੋ ਕੱਲੇ ਕੱਲੇ ਪਦਾਂ ਦੇ ਅਰਥ ਹੋਕੇ ਭਾਵ ਖੋਲ੍ਹਿਆ ਜਾਵੇ ਅਰ ਹਰ ਏਕ ਭਾਈ ਨੂੰ ਦੱਸਿਆ ਜਾਵੇ ਜੋ ਸ੍ਰੀ ਦਸਮੇਸ਼ ਜੀ ਦਾ ਕੋਈ ਅੱਖਰ ਅਸੁੱਧ ਨਹੀਂ। ਭਾਵੇਂ ਇਸ ਤੇ ਪਹਿਲੇ ਕਈ ਸੱਜਣਾਂ ਨੇ ਇਸ ਗ੍ਰੰਥ ਦਾ ਟੀਕਾ ਕੀਤਾ ਹੈ ਪਰ ਓਨ੍ਹਾਂ ਤੇ (ਪਦ ਅਰਥ ਨਾ ਹੋਣ ਕਰਕੇ) ਲੋਕਾਂ ਦਾ ਉੱਪਰ ਲਿਖਿਆ ਭਰਮ ਦੂਰ ਨਹੀਂ ਹੋ ਸੱਕਦਾ ਸੀ ਸੋ ਇਸ ਦਾਸ ਨੇ ਸ੍ਰੀ ਅਕਾਲ ਪੁਰਖ ਨੂੰ ਧਿਆਕੇ ਸ੍ਰੀ ਮਾਨ ਭਾਈ ਬਿਸ਼ਨ ਸਿੰਘ ਜੀ (ਸੁਹਾਣਾ)-ਗਿਆਨੀ-ਅਧਿਆਪਕ ਖਾਲਸਾ ਕਾਲਜ ਦੀ ਸਹਾਇਤਾ ਲੈਕੇ ਆਰੰਭ ਕਰ ਦਿਤਾ ਜੋ ਸ੍ਰੀ ਗੁਰੂ ਜੀ ਮਹਾਰਾਜ ਦੀ ਕ੍ਰਿਪਾ ਨਾਲ ਸੰਪੂਰਣ ਹੋਇਆ ॥

ਇਹ ਟੀਕਾ ਪਿਛਲੇ ਟੀਕਿਆਂ ਨਾਲੋਂ ਇਕ ਹੋਰ ਗੱਲ ਵਿਚ ਭੀ ਵਿਸ਼ੇਸ ਹੈ ਜੋ ਏਹ ਠੇਠ ਪੰਜਾਬੀ ਬੋਲੀ ਵਿਚ ਹੈ ਅਤੇ ਹੋਰ ਦੇਸਾਂ ਦੀ ਬੋਲੀ ( ਫਾਰਸੀ ਅੰਗ੍ਰੇਜ਼ੀ ਆਦਿ) ਦਾ ਯਥਾ ਸ਼ਕਤ ਕੋਈ ਬੋਲਾ ਨਹੀਂ ॥

ਇਸ ਪੁਸਤਕ ਦੀ ਪੈਹਲੀ ਐਡੀਸ਼ਨ ਨੂੰ ਗੁਣੀ ਜਨਾਂ ਨੇ ਸਤਿਕਾਰਿਆ ਹੈ ਉਸਦਾ ਮੈਂ ਧੰਨਵਾਦੀ ਹਾਂ, ਹੁਣ ਦੀ ਦੂਸਰੀ ਐਡੀਸ਼ਨ ਕਾਫੀ ਧਿਆਨ ਨਾਲ ਸੋਧਕੇ ਛਪਵਾਈ ਗਈ ਹੈ ਅਤੇ ਇਸਦਾ ਹੱਕ ਸਦੀਵ ਵਾਸਤੇ ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਨੂੰ ਦਿੱਤਾ ਗਿਆ ਹੈ। ਲੇਖਕ

ਮੱਘਰ
ਸੰ: ਨਾ: ਸ਼ਾਹੀ ੪੬੧ } **ਦਾਸ–ਮੰਗਲ ਸਿੰਘ**

# ਅਥ ਜ਼ਫ਼ਰਨਾਮਾ ਸਟੀਕ ਲਿਖ੍ਯਤੇ ॥

## ੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਇਕ ਵਾਹਿਗੁਰੂ ਪ੍ਰੇਮ ਸਰੂਪ, ਸੋਭਾ ਵਾਲਾ। ਅਸਚਰਜ ਰੂਪ, ਅਗਜਾਨ ਅੰਧੇਰੇ ਤੋਂ ਪ੍ਰਕਾਸ਼ਕ ਜੀਵ ਦੀ ਫਤਹ ਕਰਨ ਵਾਲਾ ਹੈ।

## ਜ਼ਫ਼ਰਨਾਮਾ ਪਾਦਸ਼ਾਹੀ ੧੦ ॥

ਛਤੇ ਦੀ ਪੱਤ੍ਰਕਾ ਜੋ ਸ੍ਰੀ ਗੁਰੂ ਦਸਮੇਸ ਜੀ ਨੇ ਉਚਾਰਨ ਕੀਤੀ ਅਤੇ ਔਰੰਗੇ ਨੂੰ ਘੱਲੀ।

# ਹਕਾਇਤ ਪਹਿਲੀ ਤਬਾ ਪਹਿਲੀ ਕਹਾਣੀ

**ਕਮਾਲੇ ਕਰਾਮਾਤ ਕਾਯਮ ਕਰੀਮ।**
**ਰਜ਼ਾ ਬਖਸ਼ੋ ਰਾਜ਼ਿਕ ਰਿਹਾ ਕੋ ਰਹੀਮ॥ ੧ ॥**

{ ਕਮਾਲੇ = ਪੂਰਨ। ਕਰਾਮਾਤ = ਸ਼ਕਤੀ। ਕਾਇਮ = ਇਸਥਿਤ। ਕਰੀਮ = ਕਿਰਪਾਲੂ। ਰਜ਼ਾ ਬਖਸ਼ = ਭਾਣਾ ਮਨਾਉਣ ਵਾਲਾ। ਰਾਜ਼ਿਕ = ਅੰਨ ਦਾ ਦਾਤਾ। ਰਿਹਾ = ਛੁਟਕਾਰਾ ਕਰਨ ਹਾਰਾ। ਕੋ = (ਇਹ ਪਦ 'ਕਿ' ਅਤੇ 'ੳ' ਦੇ ਮੇਲ ਨਾਲ ਬਣਿਆਂ ਹੈ। ਕਿ = ਅਤੇ। ਊ = ਓਹ) ਅਤੇ ਓਹ। ਰਹੀਮ = ਦਿਆਲੂ। }

ਭਾਵ—ਓਹ ਪੂਰਨ ਸ਼ਕਤੀ ਵਾਲਾ, ਇਸਥਿਤ ਕ੍ਰਿਪਾਲੂ, ਭਾਣਾ ਮਨਾਉਣ ਵਾਲਾ, ਅੰਨ ਦਾਤਾ, ਛੁਟਕਾਰਾ ਕਰਨ ਹਾਰ ਅਤੇ ਦਜਾਲੂ ਹੈ॥ ੧ ॥

**ਅਮਾਂ ਬਖ਼ਸ਼ ਬਖ਼ਸ਼ਿੰਦਹ ੳ ਦਸਤਗੀਰ ॥**
**ਰਜ਼ਾ ਬਖਸ਼ ਰੋਜ਼ੀ ਦਿਹੋ ਦਿਲ ਪਜ਼ੀਰ ॥ ੨ ॥**

{ ਅਮਾਂ ਬਖ਼ਸ਼ = ਸੁਖਦਾਤਾ। ਬਖਸ਼ਿੰਦਹ = ਖਿਮਾਂ ਕਰਨ ਵਾਲਾ। ੳ = ਅਤੇ। ਦਸਤਗੀਰ = ਹੱਥ ਫੜਨ ਵਾਲਾ। ਰਜ਼ਾ = ਭਾਣਾ ਮਨਾਉਣ ਵਾਲਾ। ਰੋਜ਼ੀ ਦਿਹ = ਗੱਫਾ ਦੇਣ ਵਾਲਾ। (ੳ ਪਦ ਵਾ ਸ਼ਬਦ ਤੇ ਬਣਦਾ ਹੈ। ਵਾ ਹੋਰ)ਦਿਲ ਪਜ਼ੀਰ = ਮਨਭਾਉਂਦਾ॥ }

**ਸ਼ਾਹਿਨਸ਼ਾਹਿ ਖ਼ੂਬੀ ਦਿਹੋ ਰਹਿਨਮੂੰ ॥**
**ਕਿ ਬੇ ਗੂੰਨੋ ਬੇਚੂੰਨੋ ਚੂੰ ਬੇ ਨਮੂੰ ॥ ੩ ॥**

ਸ਼ਾਹਿਨਸ਼ਾਹ = ਰਾਜਿਆਂ ਦਾ ਰਾਜਾ। ਖ਼ੂਬੀ ਦਿਹੋ = ਚੰਗਿਆਈਆਂ ਦੇਣ ਵਾਲਾ। ਰਹਿਨਮੂੰ = ਰਸਤੇ ਪਾਉਣ ਵਾਲਾ। ਕਿ = ਅਤੇ। ਬੇਗੂੰਨੋ = ਰੰਗਾਂ ਤੋਂ ਰਹਤ। ਬੇਚੂੰਨੋ = ਦ੍ਰਿਸ਼ਟਾਂਤ ਰਹਿਤ। ਚੂੰ = ਜੇਹਾ, ਵਰਗਾ। ਬੇਨਮੂੰ = ਨਿਰਾਕਾਰ ॥ ੩ ॥

**ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫ਼ਰਸ਼ ॥**
**ਖ਼ੁਦਾਵੰਦ ਬਖ਼ਸ਼ਿੰਦਾ ਓ ਐਸ਼ ਅਰਸ਼ ॥ ੪ ॥**

ਨ = ਨਹੀਂ। ਸਾਜ਼ = ਸਮਿਆਨ। ਨ = ਨਹੀਂ। ਬਾਜ਼ = ਉਗਰਾਹੀ, ਮਾਮਲਾ ਕਰ। ਨ = ਨਹੀਂ। ਫੌਜੋ = ਜੱਥਾ। ਨ = ਨਹੀਂ। ਫਰਸ਼ = ਵਿਛਾਈ। ਖੁਦਾਵੰਦ = ਪਤੀ। ਬਖ਼ਸ਼ਿੰਦ = ਦਾਤਾ। ਐਸ਼ = ਸ੍ਵਰਗ। ਅਰਸ਼ = ਅਠਵਾਂ ਅਸਮਾਨ। ਓ = (ਵਾਚਕ ਵਾ ਪਦ ਦਾ ਹੈ। ਵਾ ਹੋਰ) ਹੋਰ ॥ ੪ ॥

**ਜਹਾਂ ਪਾਕ ਜ਼ਬਰੱਸਤ ਜ਼ਾਹਰ ਜ਼ਹੂਰ ॥**
**ਅਤਾ ਮੇ ਦਿਹੱਦ ਹਮ ਚੁ ਹਾਜ਼ਿਰ ਹਜ਼ੂਰ ॥ ੫ ॥**

ਜਹਾਂ ਪਾਕ = ਜਗਤ ਦੇ ਪਵਿੱਤ੍ਰ ਕਰਨਹਾਰਾ। ਜਬਰ = ਤਕੜਾ। ਅਸਤ = ਹੈ। ਜ਼ਾਹਿਰ = ਪ੍ਰਗਟ। ਜ਼ਹੂਰ = ਪ੍ਰਤਾਪ। ਅਤਾ = ਦਾਤ। ਮੇਦਿਹੱਦ = ਦਿੰਦਾ ਹੈ। ਹਮਚੁ = ਜਿਉਂ। ਹਾਜ਼ਿਰ = ਸਾਹਮਣੇ। ਹਜ਼ੂਰ = ਪਰਤੱਖ ॥ ੫ ॥

**ਅਤਾ ਬਖਸ਼ ਦੋ ਪਾਕੁ ਪਰਵਰਦਿਗਾਰ ॥**
**ਰਹੀਮ ਅਸਤ ਰੋਜ਼ੀ ਦਿਹੋ ਹਰ ਦਿਆਰ ॥ ੬ ॥**

ਅਤਾ = ਗੱਫੇ। ਬਖਸ਼ਦ = ਦਿੰਦਾ ਹੈ। ਓ = ਅਤੇ। ਪਾਕ = ਸੁਧ। ਪਰਵਰਦਿਗਾਰ = ਪ੍ਰਿਤਪਾਲਾ ਕਰਨ ਵਾਲਾ। ਰਹੀਮ = ਦਯਾਲੂ। ਅਸਤ = ਹੈ। ਰੋਜ਼ੀ ਦਿਹ = ਦਾਤ ਦੇਣ ਵਾਲਾ ਅਰਥਾਤ ਦਾਤਾ। ਓ = ਅਤੇ। ਹਰ = ਸਭ। ਦਿਆਰ = ਦੇਸ ॥ ੬ ॥

**ਕਿ ਸਾਹਿਬ ਦਿਆਰੱਸਤੁ ਆਜ਼ਮ ਅਜ਼ੀਮ ॥**
**ਕਿ ਹੁਸਨਲ ਜਮਾਲੱਸਤੁ ਰਾਜ਼ਿਕ ਰਹੀਮ ॥ ੭ ॥**

ਕਿ = ਜੋ। ਸਾਹਿਬ = ਪਤੀ। ਦਿਆਰ = ਦੇਸ ਭਾਵ ਦੇਸ ਪਤੀ। ਅਸਤੁ = ਹੈ। ਆਜ਼ਮ = ਬਹੁਤ ਹੀਉੱਚਾ। ਅਜ਼ੀਮ = ਉੱਚਾ ਭਾਵ ਉੱਚੇ ਤੇ ਉੱਚਾ ਅਰਥਾਤ ਅਤਿ ਊਚਾ। ਕਿ = ਜੋ। ਹੁਸਨ = ਸੁੰਦਰ। (ਅਲ–ਅਰਬੀ ਦੇ ਪਦਾਂ ਦੇ ਪਹਿਲੇ ਫਾਲਤੂ ਬੋਲਦੇ ਹਨ। ਅਤੇ 'ਕਾ'

ਦਾ ਅਰਥ ਭੀ ਦਿਆ ਕਰਦਾ ਹੈ ਅਰਥਾਤ 'ਅਲ' 'ਕਾ' ਦਾ ਬੋਧਕ ਹੈ)
ਜਮਾਲ = ਰੂਪ । ਅਸਤ = ਹੈ, ਭਾਵ ਸੁੰਦਰ ਸਰੂਪ ਹੈ ।
ਰਾਜ਼ਿਕ = ਰਿਜ਼ਕ ਦੇਣ ਵਾਲਾ । ਰਹੀਮ = ਦਿਆਲੂ ॥ ੭ ॥

**ਕਿ ਸਾਹਿਬ ਸ਼ਊਰ ਅਸਤੁ ਆਜਿਜ਼ ਨਿਵਾਜ਼ ।**
**ਗ਼ਰੀਬੁਲ ਪ੍ਰਸਤੋ ਗ਼ਨੀਮੁਲ ਗੁਦਾਜ਼ ॥ ੮ ॥**

ਕਿ = ਜੋ । ਸਾਹਿਬ ਸ਼ਊਰ = ਸਮਝ ਵਾਲਾ । ਅਸਤ = ਹੈ । ਆਜਿਜ਼ ਨਿਵਾਜ਼ = ਅਨਾਥਾਂ ਦੀ ਪਾਲਨਾ ਕਰਨ ਹਾਰਾ । ਗਰੀਬ = ਪ੍ਰਦੇਸੀ । ਅਲ = ਕਾ । ਪ੍ਰਸਤੋ = ਪੂਜਕ ਅਰਥਾਤ ਸਹਾਈ, ਭਾਵ ਪ੍ਰਦੇਸੀਆਂ ਦਾ ਸਹਾਈ । ਗਨੀਮੁਲ ਗੁਦਾਜ = ਵੈਰੀਆਂ ਦੇ ਗਾਲਣ ਵਾਲਾ, ਭਾਵ ਵੈਰੀਆਂ ਦੇ ਨਾਸ ਕਰਨ ਵਾਲਾ ਹੈ । ੮ ॥

**ਸ਼ਰੀਅਤ ਪ੍ਰਸਤੋ ਫ਼ਜ਼ੀਲਤ ਮਆਬ ।**
**ਹਕੀਕਤ ਸ਼ਨਾਸੋ ਨਬੀਉਲ ਕਿਤਾਬ ॥੯॥**

ਸ਼ਰੀਅਤ ਪ੍ਰਸਤੁ = ਮਰਯਾਦਾ ਵਾਲਾ । ਫ਼ਜ਼ੀਲਤ = ਵਡਿਆਈ । ਮਆਬ = ਭਰਿਆ ਹੋਇਆ, ਭਾਵ ਵਡਿਆਈ ਦਾ ਪੁੰਜ। ਹਕੀਕਤ = ਤੱਤ । ਮੁਸਲਮਾਨਾ ਦੇ ਮਜ਼ਹਬ ਵਿਚ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਚਾਰ ਦਰਜੇ ਲਿਖੇ ਹਨ:—ਪਹਿਲਾ ਸ਼ਰੀਅਤ, ਦੂਜਾ ਤ੍ਰੀਕਤ, ਤੀਜਾ ਮਾਰਫਤ,ਚੌਥਾ ਹਕੀਕਤ। ਹਕੀਕਤ ਸ਼ਨਾਸ = ਤੱਤ ਦੇ ਜਾਨਣ ਵਾਲਾ ਨਬੀ – ਮੱਨਿਆਂ ਦੱਨਿਆਂ। ਉਲ = ਕਾ। ਕਿਤਾਬ = ਕੁਰਾਣ,ਵੇਦ, ਸ਼ਾਸਤ੍ਰ ਆਦਿਕ ਗ੍ਰੰਥ। ਭਾਵ ਜਿਸ ਵਾਹਿਗੁਰੂ ਨੂੰ ਸਭ ਵੇਦ ਸ਼ਾਸਤ੍ਰ ਗ੍ਰੰਥ ਗਾਉਂਦੇ ਹਨ ॥ ੯ ॥

**ਕਿ ਦਾਨਿੱਸ਼ ਪਯੋਹ ਅਸਤ ਸਾਹਿਬ ਸ਼ਊਰ ।**
**ਹਕੀਕਤ ਸ਼ਨਾਸੱਸਤੋ ਜ਼ਾਹਰ ਜ਼ਹੂਰ ॥੧੦ ॥**

ਕਿ = ਜੋ। ਦਾਨਿੱਸ਼ ਪਯੋਹ = ਸਮਝ ਦਾ ਗਾਹਕ,ਭਾਵ ਜਾਨੀ ਜਾਣ। ਅਸਤ = ਹੈ। ਸਾਹਿਬ = ਪਤੀ। ਸ਼ਊਰ = ਸੋਝੀ ਭਾਵ ਸੋਝੀ ਵਾਲਾ। ਹਕੀਕਤ ਸ਼ਨਾਸ = ਸਚਿਆਈ ਦਾ ਪਾਰਖੂ । ਅਸਤ = ਹੈ । ਜ਼ਾਹਿਰ = ਪ੍ਰਤੱਖ। ਜ਼ਹੂਰ = ਪ੍ਰਤਾਪਭਾਵ ਪ੍ਰਗਟ ਪ੍ਰਤਾਪ ਵਾਲਾ॥੧੦।

**ਸ਼ਨਾ ਸਿੰਦਹ ਏ ਇਲਮਿ ਆਲਮ ਖ਼ੁਦਾਇ ।**
**ਕੁਸ਼ਾਇੰਦਹ ਏ ਕਾਰਿ ਆਲਮ ਕੁਸ਼ਾਇ ॥ ੧੧ ॥**

ਸ਼ਨਾ ਸਿੰਦਹ = ਜਾਨੂ । ਭਾਵ ਜਾਣਨੇ ਵਾਲਾ (ਏ, ਲਗਮਾਤ੍ਰਾ ਫਾਰਸੀ

ਬੋਲੀ ਵਿਚ ਕਾ, ਦਾ ਬੋਧਕ ਹੁੰਦੀ ਹੈ) । ਇਲਮ = ਜਾਚ, ਭਾਵ ਵਿਦਿਆ ਜਾਨਣੇ ਵਾਲਾ । ਆਲਮ = ਪ੍ਰਿਥਵੀ । ਖੁਦਾਇ = ਪਤੀ, ਭਾਵ ਪਰਜਾ ਪਤੀ । ਕੁਸ਼ਾਇੰਦ ਹੇ = ਸੌਖਾ ਕਰਨ ਵਾਲਾ । ਏ = ਕਾ ਕਾਰਿ, ਕੰਮ । ਭਾਵ ਕੰਮਾਂ ਦੇ ਸੌਖਾ ਅਤੇ ਸੰਪੂਰਨ ਕਰਨ ਵਾਲਾ। ਆਲਮ ਕੁਸ਼ਾਇ = ਸਾਰੀ ਧਰਤੀ ਨੂੰ ਜੈ ਕਰਨ ਵਾਲਾ । ਭਾਵ ਜਗਤ ਦੇ ਕੰਮਾਂ ਦੇ ਚਲਾਉਣ ਵਾਲਾ ॥ ੧੧ ॥

**ਗੁਜ਼ਾਰਿੰਦਹ ਏ ਕਾਰਿ ਆਲਮ ਕਬੀਰ ॥**
**ਸ਼ਨਾਸਿੰਦਹ ਏ ਇਲਮਿ ਆਲਮ ਅਮੀਰ ॥ ੧੨ ॥**

ਗੁਜ਼ਾਰਿੰਦਏ – ਚਲੌਣਵਾਲਾ । ਕਾਰਿ = ਕੰਮ । ਆਲਮ = ਪਰਜਾ । ਕਬੀਰ = ਵੱਡਾ । ਸ਼ਨਾਸਿੰਦਹਏ = ਜਾਨਣਵਾਲਾ। ਇਲਮ = ਵਿੱਦਜਾ। ਆਲਿਮ = ਜਗਤ । ਅਮੀਰ = ਵੱਡਾ । ਭਾਵ ਸੰਸਾਰ ਦਾ ਮੋਹਰੀ । ਜੋ ਪੂਰਬੋਕਤ ਗੁਣਾ ਪ੍ਰਵੀਨ ਹੈ ਮੈਂ ਉਸਦਾ ਸੇਵਨ ਕਰਦਾ ਹਾਂ॥ ੧੨ ॥

## ਦਾਸਤਾਨ--ਸਾਖੀ

**ਮਰਾ ਏਤਬਾਰੇ ਬਰੀਂ ਕਸਮ ਨੇਸਤ ॥**
**ਕਿ ਏਜ਼ਦ ਗਵਾਹ ਅਸਤੁ ਯਜ਼ਦਾਂ ਯਕੇਸਤ ॥ ੧੩ ॥**

ਮਰਾ = ਮੈਨੂੰ । ਏਤਬਾਰੇ = ਭਰੋਸਾ । ਲਾਂ ਮਾਤ੍ਰਾਂ ਦਾ ਭਾਵ ਕੋਈ । ਬਰ = ਉਪਰ । ਈਂ = ਇਸ।(ਬਰੀਂ = ਬਰ ਅਤੇ ਈਂ,ਸਬਦ ਦਾ ਜੋੜ ਹੈ) ਕਸਮ = ਸੁਗੰਦ । ਨੇਸਤ = (ਨ ਅਤੇ ਅਸਤ ਦਾ ਜੋੜ ਹੈ) ਨਹੀਂ ਹੈ । ਕਿ = ਅਤੇ । ਏਜ਼ਦ = ਅਕਾਲ ਪੁਰਖ । ਗਵਾਹ = ਸਾਖੀ । ਅਸਤੁ = ਹੈ । ਯਜ਼ਦਾਂ = ਪਰਮੇਸ਼ਰ । ਯਕੇਸਤ = (ਯਕੇ ਅਤੇ ਅਸਤ ਦਾ ਜੋੜ)ਯਕੇ = ਇਕ । ਅਸਤ = ਹੈ।

**ਭਾਵ**–ਹੇ ਔਰੰਗੇ ਮੈਨੂੰ ਇਸ ਸੁਗੰਦ ਤੇ ਕੋਈ ਭਰੋਸਾ ਨਹੀਂ ਅਤੇ ਸ੍ਰੀ ਅਕਾਲ, ਪ੍ਰਮੇਸ਼ਰ ਜੋ ਇੱਕ ਹੈ ਇਸ ਗਲ ਨੂੰ ਜਾਣਦਾ ਹੈ ॥ ੧੩ ॥

**ਨ ਕਤਰਾਹ ਮਰਾ ਏਤਬਾਰੇ ਬਰੋਸਤ ॥**
**ਕਿ ਬਖ਼ਸ਼ੀਓ ਦੀਵਾਂ ਹਮਹ ਕਿਜ਼ਬ ਗੋਸਤ ॥੧੪॥**

ਨ = ਨਹੀਂ । ਕਤਰਾ = ਪਾਣੀ ਦਾ ਤਿਪਕਾ । ਭਾਵ ਬਹੁਤ ਥੋੜਾ । ਏਤਬਾਰ = ਭਰੋਸਾ । ਬਰ = ਉਤੇ । ਓ = ਉਸ । ਅਸਤ = ਹੈ । (ਬਰੋਸਤ = ਬਰਓ। ਅਤੇ ਅਸਤ ਦਾ ਜੋੜ ਹੈ) ਕਿ = ਕਿਉਂ ਜੋ । ਬਖਸ਼ੀ = ਜੱਥੇਦਾਰ । ਦੀਵਾਂ = ਸਭਾ ਪੜੀ । ਹਮਹ = ਸਾਰੇ ।

ਕਿਜ਼ਬਗੋ = ਝੂਠੇ ।ਅਸਤ = ਹੈ।(ਅਸਤ ਦਾ ਅ,ਦੂਸਰੇ ਅੱਖਰ ਨਾਲ ਰਲਣ ਕਰਕੇ ਅਲੋਪ ਹੋ ਜਾਂਦਾ ਹੈ)

**ਭਾਵ**—ਮੈਨੂੰ ਰੱਤੀ ਭੀ ਓਸ ਉੱਤੇ ਭਰੋਸਾ ਨਹੀਂ,ਕਿਉਂਜੋ ਜੱਥੇਦਾਰ ਅਤੇ ਸਭਾਪਤੀ ਸਾਰੇ ਝੂਠੇ ਹਨ ॥ ੧੪ ॥

**ਕਸੇ ਕੌਲਿ ਕੁਰਆਂ ਕੁਨਦ ਏਤਬਾਰ ॥**

**ਹਮਾਂ ਰੋਜ਼ਿ ਆਖ਼ਿਰ ਸ਼ਵਦ ਮਰਦ ਖ਼੍ਵਾਰ ॥ ੧੫ ॥**

ਕਸੇ = ਜੋ ਕੋਈ। ਕੌਲਿ = ਗੱਲ। ਕੁਰਆਂ = ਕੁਰਾਨ (ਮੁਸਲਮਾਨਾਂ ਦੀ ਦੀਨੀ ਕਿਤਾਬ ਹੈ ਜਿਸ ਵਿਚ ਉਸਦੇ ਕਰਤਾ ਮੁਹੰਮਦ ਨੇ ਆਪਣੀ ਕਾਰਜ ਸਿਧੀ ਸਮੇਂ ਸਮੇਂ ਅਨੁਸਾਰ ਲਈ ਸੇਵਕਾਂ ਨੂੰ ਦਸਿਆ ਹੈਕਿ ਏਹ ਗੱਲਾਂ ਰੱਬ ਨੇ ਮੈਨੂੰ ਕਹੀਆਂ ਹਨ, ਜੋ ਮੈਂ ਤੁਹਾਨੂੰ ਦੱਸਦਾ ਹਾਂ) ਕੁਨਦ = ਕਰੇ।ਏਤਬਾਰ = ਅਮੱਨ ਭਾਵ ਭਰੋਸਾ। ਹਮ = ਭੀ। ਆਂ = ਓਹ। ਰੋਜ਼ਿ = ਦਿਨ। ਆਖ਼ਿਰ = ਅੰਤ। ਸ਼ਵਦ = ਹੋਵੇ।ਮਰਦ = ਪੁਰਖ। ਖ਼੍ਵਾਰ = ਮੰਦਾ ਵੇਸ॥

**ਭਾਵ**—ਜੋ ਕੋਈ ਪੁਰਸ਼ ਕੁਰਾਨ ਦੀ ਬਾਤ ਉਤੇ ਭਰੋਸਾ ਕਰੇ ਸੋ ਓਹ ਮਰਦ ਭੀ ਅੰਤ ਕਾਲ ਨੂੰ ਮੰਦੇ ਵੇਸ ਹੋਵੇ ਹੈ ॥ ੧੫ ॥

**ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ ॥**

**ਬਰੋ ਦਸਤ ਦਾਰਦ ਨ ਜ਼ਾਗੇ ਦਲੇਰ ॥ ੧੬ ॥**

ਹੁਮਾ = ਇਕ ਪੰਛੀ ਦਸਦੇ ਹਨ,(ਅਜੇਹਾ ਭਈ ਜਿਸ ਪੁਰਸ਼ਉਤੇ ਓਸਦਾ ਪਰਛਾਵਾਂ ਪੈ ਜਾਵੇ ਓਹ ਰਾਜ ਭਾਗ ਨੂੰ ਅਵੱਸ਼ ਹੀ ਪ੍ਰਾਪਤ ਹੋ ਜਾਂਦਾ ਹੈ) ਰਾ = ਕੇ। ਕਸੇ = ਜੋ ਕੋਈ।ਸਾਯਹ = ਪਰਛਾਵਾਂ। ਆਯਦ = ਆਵੇ। ਬਜ਼ੇਰ = ਹੇਠਾਂ। ਜ਼ੇਰ = ਤਲੇ ਅਤੇ ਬ = ਪਦ ਜੋੜਕੇ। ਬਰ = ਉਪਰ। ਓ = ਉਸ। ਦਸਤ = ਹਥ। ਦਾਰਦ – ਰਖੇ। ਨ = ਨਹੀਂ।ਜ਼ਾਗ, ਕਾਉਂ।ਏ = ਕੋਈ।ਦਲੇਰ = ਸੂਰਮਾ।

**ਭਾਵ**—ਜੋ ਕੋਈ ਹੁਮਾ ਦੇ ਪਰਛਾਵੇਂ ਤੱਲੇ ਆ ਜਾਵੇ ਉਸ ਉੱਤੇ ਕੋਈ ਸੂਰਮਾ ਕਾਉਂ ਹੱਥ ਨਹੀਂ ਧਰ ਸੱਕਦਾ ॥ ੧੬ ॥

**ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ ॥**

**ਨ ਗੀਰਦ ਬੁਜ਼ੋ ਮੇਸ਼ੁ ਆਹੂ ਗੁਜ਼ਰ ॥ ੧੭॥**

ਕਸੇ = ਜੋ ਕੋਈ। ਪੁਸ਼ਤ = ਪਿਠ। ਉਫ਼ਤਦ = ਪਵੇ। ਪਸ = ਪਿਛੇ। ਏ = ਦੇ।ਸ਼ੇਰਿ ਨਰ = ਸੂਰਮਾਂ ਸ਼ੀਂਹ। ਨ = ਨਹੀਂ। ਗੀਰਦ = ਫੜੇ।

{ ਬੁਜ਼ = ਬਕਰੀ । ਓ = ਅਤੇ। ਮੇਸ਼ = ਭੇਡ।ਓ = ਅਤੇ।ਆਹੂ = ਹਰਨ।
ਗੁਜ਼ਰ = ਪਹੁੰਚ । }

**ਭਾਵ**—ਜਿਸ ਕਿਸੇਦੀ ਪਿਠਦਾਸਹਾਰਾ ਸੂਰਮਾ ਸ਼ੀਂਹ ਹੋਵੇ ਉਸਨੂੰ ਬੱਕਰੀ ਭੇਡ ਅਤੇ ਹਰਨੀ ਨਹੀਂ ਪੁਜ ਸਕਦੀ।

**ਭਾਵ**—ਹੇ ਔਰੰਗੇ ! ਸਾਡੇ ਉਤੇ ਪਰਮੇਸ਼ਰ ਦਾ ਪ੍ਰਤਾਪ ਹੈ ਅਤੇ ਅਕਾਲ ਪੁਰਖ ਦਾ ਸਹਾਰਾ ਹੈ ਅਤੇ ਤੇਰੇ ਜਹੇ ਕਾਉਂ ਬੱਕਰੀ ਭੇਡ ਹਰਨ ਆਦਿਕ ਸਾਡੇ ਨੇੜੇ ਨਹੀਂ ਛੂਹ ਸਕਦੇ ॥ ੧੭ ॥

**ਕਸਮ ਮੁਸਹਫੇ ਖ਼ੁਫ਼ੀਯਹ ਗਰ ਈਂ ਖ਼ੁਰਮ ॥**
**ਨ ਫ਼ਉਜੇ ਅਜ਼ੀਂ ਜ਼ੇਰਿ ਸੁਮ ਅਫ਼ਗਨਮ ॥ ੧੮ ॥**

{ ਕਸਮ = ਸੌਂਹ। ਮੁਸਹਫ = ਕੁਰਾਨ। ਖੁਫੀਯਹ = ਲੁਕਿਆ ਹੋਇਆ।
ਗਰ = ਜੇਕਰ। ਈਂ = ਏਹ। ਖੁਰਮ = ਮੈਂ ਖਾਊਂ । ਨ = ਨਹੀਂ।
ਫੌਜ = ਸੈਨਾ। ਓ = ਅਤੇ। ਅਜ਼ੀਂ = ਅਜੇਹੀ ਜ਼ੇਰਿ = ਹੇਠਾਂ।
ਸੁਮ = ਘੋੜੇ ਦਾ ਪਉੜ। ਅਫਗਨਮ = ਮੈਂ ਸੁਟੂੰ। }

**ਭਾਵ**—ਜੇ ਮੈਂ ਇਸ ਲੁਕੇਹੋਏ ਕੁਰਾਨ ਦੀ ਸੌਂਹ ਖਾਵਾਂ ਤਾਂ ਅਜੇਹੀ ਭੀੜ ਅਤੇ ਸੈਨਾ ਨੂੰ ਘੋੜਿਆਂ ਦੇ ਪਉੜਾਂ ਤਲੇ ਨਾ ਸਿੱਟ ਸਕਾਂ॥ ੧੮ ॥

**ਗੁਰਿਸਨਹ ਚਿ ਕਾਰੇ ਕੁਨੱਦ ਚਿਹਲ ਨਰ ॥**
**ਕਿ ਦਹ ਲੱਕ ਬਰਾਮਦ ਬਰੋ ਬੇਖ਼ਬਰ ॥ ੧੯ ॥**

{ ਗੁਰਿਸਨਾ = ਭੁੱਖਾ । ਚਿ = ਕੀ । ਕਾਰ = ਕੰਮ । ਏ = ਕੋਈ।
ਕੁਨੱਦ = ਕਰੇ। ਚਿਹਲ = ਚਾਲੀ। ਨਰ = ਮਨੁਖ । ਕਿ = ਜੋ।
ਦਹ = ੧੦ । ਲੱਕ = ਲੱਖ । ਬਰਾਮਦ = ਆ ਪਏ ।
ਬਰ = ਉਪਰ। ਓ = ਓਸ।ਬੇ = ਬਿਨਾਂ।ਖਬਰ = ਪਤਾ। }

**ਭਾਵ**—ਚਾਲੀਆਂ ਭੁਖੇ ਮਨੁਖਾਂ ਦਾ ਟੋਲਾ ਕਿੰਨਾਕੁ ਕੰਮ ਕਰੇ ਜਦੋਂ ਦਸ਼ ਲੱਖ ਬਿਨਾਂ ਪਤਿਓਂ ਉਨ੍ਹਾਂ ਉਤੇ ਆ ਪਏ।। ੧੯ ॥

**ਕਿ ਪੈਮਾ ਸ਼ਿਕਨ ਬੇਦਰੰਗ ਆਮਦੰਦ ॥**
**ਮਿਯਾਂ ਤੇਗ਼ੋ ਤੀਰੋ ਤੁਫ਼ੰਗ ਆਮਦੰਦ ॥ ੨੦ ॥**

{ ਕਿ = ਜੋ। ਪੈਮਾਸ਼ਿਕਨ = ਬਚਨ ਤੇ ਫਿਰਨ ਵਾਲਾ। ਬੇ = ਬਿਨਾ।
ਦਰੰਗ = ਢਿਲ । ਆਮਦੰਦ = ਆਏ । ਮਿਯਾਂ = ਵਿਚ ।
ੇਗ = ਤਲਵਾਰ । ਤੀਰੋ = ਤੀਰ = ਬਾਣ । ਓ = ਅਤੇ।
ਤੁਫੰਗ = ਰਾਮ ਜੰਗਾ। ਆਮਦੰਦ = ਆਏ। }

**ਭਾਵ**—ਜੋ ਬਚਨ ਤੇ ਫਿਰਨ ਵਾਲੇ ਝੱਟ ਪੱਟ ਆਇ ਪਏ ਅਰ ਸ੍ਰੀ ਸਾਹਿਬ ਅਤੇ ਬਾਣ ਅਤੇ ਰਾਮਜੰਗੀਂ ਉਤਰ ਪਏ।ਅਰਥਾਤ ਤਲਵਾਰ,ਤੀਰ,ਬੰਦੂਕਾਂ ਫੜਕੇ ਲੜਨ ਲੱਗ ਪਏ ॥ ੨੦ ॥

**ਬ ਲਾਚਾਰਗੀ ਦਰ ਮਿਯਾਂ ਆਮਦੰਮ ॥**
**ਬ ਤਦਬੀਰਿ ਤੀਰੋ ਕਮਾਂ ਆਮਦੰਮਾ ॥ ੨੧ ॥**

ਬ = ਤੇ । ਲਾਚਾਰਗੀ = ਬਦੋ ਬਦੀ । ਦਰਮਿਯਾਂ = ਵਿਚ । ਆਮਦੰਮ = ਮੈਂ ਆਇਆ । ਬ = ਵਿਚ । ਤਦਬੀਰਿ = ਬਿਧੀ । ਤੀਰ – ਬਾਣ । ਓ, ਅਤੇ । ਕਮਾਂ = ਧਨੁਖ । ਆਮਦੰਮ = ਮੈਂ ਆਇਆ ।

**ਭਾਵ**—ਹਾਰਕੇ ਮੈਂ ਵੀ ਰਣ ਵਿਚ ਆਯਾ ਅਤੇ ਧਨਖ ਅਰ ਬਾਣਾ ਦੇ ਵਿਚ ਮੈਂ ਆਇਆ, ਅਰਥਾਤ ਮੈਂ ਵੀ ਤੀਰ ਧਨਖ ਫੜਕੇ ਤਿਆਰ ਬਰ ਤਿਆਰ ਹੋਇਆ ॥ ੨੧ ।

**ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ।**
**ਹਲਾਲੱਸਤ ਬੁਰਦਨ ਬ ਸ਼ਮਸ਼ੇਰ ਦਸਤ ॥ ੨੨ ॥**

ਚੁ = ਜਦ ।ਕਾਰ = ਕੰਮ.ਅਜ਼ = ਤੇ । ਹਮਹ = ਸਾਰੇ । ਹੀਲਤੇ – ਢੰਗ। ਦਰ ਗੁਜ਼ਸ਼ਤ = ਲੰਘ ਗਿਆ ।ਹਲਾਲਸੱਤ = (ਹਲਾਲ ਅਤੇ ਅਸਤ ਦਾ ਜੋੜ ਹੈ) ਹਲਾਲ = ਉਚਿਤ । ਅਸਤ = ਹੈ । ਬੁਰਦਨ = ਲੈ ਜਾਣਾ। ਬ = ਵਿਚ । ਸ਼ਮਸ਼ੇਰ = ਸ੍ਰੀ ਸਾਹਿਬ । ਦਸਤ = ਹੱਥ ॥

**ਭਾਵ**—ਜਦ ਕੰਮ ਸਾਰੇ ਢੰਗਾਂ ਤੇ ਲੰਘ ਜਾਵੇ ਤਾਂ ਸ੍ਰੀ ਸਾਹਿਬ ਦਾ ਹੱਥ ਵਿੱਚ ਫੜਨਾ ਉਚਿਤ ਹੈ ॥ ੨੨ ॥

**ਚਿ ਕਸਮੇ ਕੁਰਾਂ ਮਨ ਕੁਨਮ ਏਤਬਾਰ ।**
**ਵਗਰਨਹ ਤੋ ਗੋਈ ਮਨ ਈਂ ਰਹਿ ਚਿ ਕਾਰ ॥੨੩॥**

ਚਿ = ਕਿਆ । ਕਸਮ = ਸੌਂਹ । ਕੁਰਾਂ = ਕੁਰਾਨ, (ਮੁਸਲਮਾਨਾਂ ਦੀ ਦੀਨੀ ਕਤਾਬ) ਮਨ – ਮੈਂ । ਕੁਨਮ = ਕਰਾਂ । ਏਤਬਾਰ = ਪਰਤੀਤ । ਵਗਰਨਹ = ਨਹੀਂ ਤਾਂ । ਤੋ = ਤੂੰ । ਗੋਈ = ਕਹਿ । ਮਨ = ਮੇਰਾ। ਈਂ = ਇਸ । ਰਹਿ = ਰਸਤਾ । ਚਿ = ਕਹ। ਕਾਰ = ਕੰਮ ।

**ਭਾਵ**—ਮੈਂ ਕੁਰਾਨ ਦੀ ਸੌਂਹ ਦੀ ਕੀ ਪ੍ਰਤੀਤ ਕਰਾਂ ? ਨਹੀਂ ਤਾਂ ਹੇ ਔਰੰਗੇ ! ਤੂੰ ਹੀ ਦੱਸ ਮੇਰਾ ਇਸ ਪਾਸੇ ਕੀ ਕੰਮ ਸੀ ॥੨੩ ॥

**ਨ ਦਾਨਮ ਕਿ ਈਂ ਮਰਦ ਰੋਬਾਹਿ ਪੇਚ ।**

**ਮਗਰ ਹਰਗਿਜ਼ ਈਂ ਰਹ ਨਿਆਰਦ ਬਹੇਚ ॥੨੪॥**

{ ਨਦਾਨਮ = ਮੈਂ ਨਹੀਂ ਜਾਣਦਾ।ਕਿ = ਜੋ।ਈਂ = ਇਹ।ਮਰਦ = ਮਨੁਖ।
ਰੋਬਾਹ = ਲੂੰਬੜੀ। ਿ - ਦੇ। ਪੇਚ = ਦਾਉ। ਮਗਰ = ਜੋ ਕਿਤੇ।
ਹਰਗਿਜ਼ = ਕਦੇ ਭੀ। ਈਂ = ਇਸ। ਰਹ = ਰਸਤਾ। ਨਿਆਰਦ = ਨ
ਫੜਦਾ। ਬਹੇਚ = ਕਿਸੀ ਗੱਲ ਨਾਲ }

**ਭਾਵ**—ਮੈਂ ਨਹੀਂ ਜਾਣਦਾ ਸੀ ਕਿ ਏਹ ਲੋਕ ਲੂੰਬੜੀ ਵਰਗੇ ਢਾਈ ਪੇਚੀ ਹਨ, ਜੇਕਰ ਜਾਣਦਾ ਕਦਾਚਿਤ ਕਿਸੇ ਗਲ ਨਾਲ ਭੀ ਇਸ ਰਸਤੇ ਨਾ ਪੈਂਦਾ, ਅਰਥਾਤ ਸੌਂਹਾਂ ਤੇ ਨਾਂ ਜਾਂਦਾ ॥ ੨੪ ॥

**ਹਰਾਂ ਕਸ ਕਿ ਕੌਲੇ ਕੁਰਾਂ ਆਇਦਸ਼।**
**ਨ ਜ਼ੋ ਕੁਸ਼ਤਨੋ ਬਸਤਨੋ ਬਾਇਦਸ਼ ॥ ੨੫ ॥**

{ ਹਰਾਂ – ਜੋ ਕੋਈ। ਕਸ = ਪੁਰਖ। ਕਿ = ਜੋ। ਕੌਲ = ਬਾਤ ਕਹਣਾ।
ਏ = ਦਾ। ਕੁਰਾਂ = ਕੁਰਾਨ। ਆਇਦ = ਆਵੇ। ਸ਼ = ਉਸਨੂੰ।
ਨ = ਨਹੀਂ। ਜੋ = ਉਸਨੂੰ। ਕੁਸ਼ਤਨ = ਮਾਰਨਾ। ਓ = ਅਰ।
ਬਸਤਨ = ਬੰਨਣਾ। ਓ = ਵਾਧੂ ਪਦ ਹੈ (ਪਦਾਂ ਦੇ ਜੋੜਨ ਵਾਸਤੇ)।
ਬਾਇਦ = ਚਾਹੀਦਾ। ਸ਼ = ਉਸਨੂੰ। }

**ਭਾਵ**—ਜੋ ਕੋਈ ਕੁਰਾਨ ਦੀ ਸੌਂਹ ਖਾ ਲਵੇ ਫੇਰ ਉਸਨੂੰ ਮਾਰਨਾ, ਬੰਨਣਾ ਅਤੇ ਉਸ ਨਾਲ ਲੜਨਾ ਨਹੀਂ ਚਾਹੀਦਾ ਹੈ ॥ ੨੫॥

**ਬਰੰਗੇ ਮਗਸ ਸਿਯਾਹ ਪੋਸ਼ ਆਮਦੰਦ ॥**
**ਬ ਯਕ ਬਾਰਗੀ ਦਰ ਖ਼ਰੋਸ਼ ਆਮਦੰਦ ॥ ੨੬ ॥**

{ ਬਰੰਗ = ਰੰਗ ਵਾਂਗੂ। ਏ = ਦੀ। ਮਗਸ = ਮੱਖੀ। ਸਿਯਾਹ ਪੋਸ਼ =
ਕਾਲੇ ਪੁਸ਼ਾਕੇ ਵਾਲੇ। ਆਮਦੰਦ = ਆਏ। ਬ = ਵਾਧੂ ਪਦ ਹੈ।
ਯਕਬਾਰਗੀ = ਇਕੇ ਵੇਰੀ। ਦਰ = ਵਿਚ। ਖ਼ਰੋਸ਼ = ਰੌਲਾ।
ਆਮਦੰਦ = ਆਏ। }

**ਭਾਵ**—ਮੱਖੀਆਂ ਦੇ ਰੰਗ ਵਾਂਗੂ ਕਾਲੇ ਬਸਤਾਂ ਵਾਲੇ ਆਇ ਪਏ ਅਰ ਇਕੇ ਵੇਰੀ ਰੌਲਾ ਮਚਾਇ ਦਿੱਤਾ॥ ੨੬ ॥

**ਹਰਾਂ ਕਸ ਜ਼ਿ ਦੀਵਾਰ ਆਮਦ ਬੇਰੂੰ ॥**
**ਬ ਖ਼ੁਰਦਨ ਯਕੇ ਤੀਰ ਸ਼ੁਦ ਗ਼ਰਕੇ ਖ਼ੂੰ ॥ ੨੭ ॥**

{ ਹਰਾਂ = ਜੋ। ਕਸ = ਮਨੁਖ। ਜਿ = ਤੇ। ਦੀਵਾਰ = ਕੰਧ।
ਆਮਦ = ਆਇਆ। ਬੇਰੂੰ = ਬਾਹਰ। ਬ = ਨਾਲ। ਖ਼ੁਰਦਨ = ਖਾਣ। }

ਯਕੇ = ਇਕ । ਤੀਰ = ਬਾਣ । ਸ਼ੁਦ = ਹੋਇਆ । ਗਰਕ = ਡੁਬਿਆ ।
ਏ = ਵਿਚ । ਖ਼ੂੰ = ਲਹੂ ।

**ਭਾਵ**—ਜੋ ਕੋਈ ਕੰਧ ਤੋਂ ਬਾਹਰ ਆਇਆ, ਇਕ ਤੀਰ ਖਾਣ ਨਾਲ ਲਹੂ ਵਿਚ ਡੁਬ ਗਿਆ । ਅਰਥਾਤ ਲਹੂ ਲੁਹਾਣ ਹੋ ਗਿਆ ॥ ੨੭ ॥

**ਕਿ ਬੇਰੂੰ ਨਿਯਾਮਦ ਕਸੇ ਜ਼ਾਂ ਦੀਵਾਰ ॥**
**ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ ॥ ੨੮ ॥**

ਕਿ = ਜੋ । ਬੇਰੂੰ = ਬਾਹਰ । ਨਿਯਾਮਦ = ਨਾ ਆਇਆ । ਕਸੇ = ਕੋਈ ।
ਜ਼ਾਂ = ਉਸਤੋ। ਦੀਵਾਰ = ਕੰਧ। ਨ ਖ਼ੁਰਦੰਦ = ਨਾ ਖਾਇਆ ।ਤੀਰ = ਬਾਣ ।
ਓ = ਅਰ । ਨਗਸ਼ਤੰਦ = ਨਾ ਹੋਏ । ਖ਼੍ਵਾਰ = ਰੁਲਣਾਂ ।

**ਭਾਵ**—ਫੇਰ ਉਸ ਕੰਧ ਤੇ ਕੋਈ ਬਾਹਰ ਨਾ ਆਇਆ ਨਾ ਤੀਰ ਖਾਧੇ ਨਾ ਹੀ ਓਹ ਰੁਲੇ ॥ ੨੮ ॥

**ਚੁ ਦੀਦਮ ਕਿ ਨਾਹਰ ਬਿਆਮਦ ਬਜੰਗ ॥**
**ਚਸ਼ੀਦਨ ਯਕੇ ਤੀਰ ਤਨ ਬੇਦਰੰਗ ॥ ੨੯ ॥**

ਚੁ = ਜਦ । ਦੀਦਮ = ਮੈਂ ਦੇਖਿਆ । ਕਿ = ਜੋ । ਨਾਹਰ = ਨਾਹਰ ਖਾਂ ।
ਬਿਆਮਦ = ਆਯਾ । ਬ = ਵਿਚ । ਜੰਗ = ਲੜਾਈ। ਚਸ਼ੀਦਨ = ਖਾਣਾ
ਯਕੇ = ਇਕ । ਤੀਰ = ਬਾਣ । ਤਨ = ਸਰੀਰ । ਬੇ = ਬਿਨਾਂ ।
ਦਰੰਗ = ਢਿੱਲ ।

**ਭਾਵ**—ਜਦ ਮੈਂ ਦੇਖਯਾ ਕਿ ਨਾਹਰਖਾਂ ਲੜਨ ਲਈ ਆਇਆ ਤਾਂ ਓਹ ਇਕ ਤੀਰ ਖਾ ਕਰਕੇ ਬਿਸੁਧ ਹੋ ਗਿਆ ॥ ੨੯ ॥

**ਹਮ ਆਖ਼ਰ ਗੁਰੇਜ਼ੰਦ ਬਜਾਏ ਮੁਸਾਫ਼ ॥**
**ਬਸੇ ਖਾਨਾ ਖ਼ੁਰਦੰਦ ਬੇਰੂੰ ਗਜ਼ਾਫ਼ ॥ ੩੦ ॥**

ਹਮ = ਭੀ । ਆਖਰ = ਪਿਛੇ । ਗੁਰੇਜ਼ੰਦ = ਨੱਸ ਗਏ । ਬ = ਤੇ ।
ਜਾਏ = ਥਾਉਂ । ਮੁਸਾਫ਼ = ਲੜਾਈ । ਬਸੇ = ਬਹੁਤੇ । ਖਾਨਾ = ਪਠਾਣ
ਮੁਗ਼ਲ । ਖੁਰਦੰਦ = ਖਾਂਦੇ ਸੀ, ਅਰਥਾਤ ਮਾਰਦੇ ਸਨ । ਬੇਰੂੰ = ਬਾਹਰ।
ਗਜ਼ਾਫ਼ = ਗੱਪ ।

**ਭਾਵ**—ਪਿਛਲੇ ਰਹਿੰਦੇ ਬਹੁਤੇ ਪਠਾਣ ਮੁਗਲ ਜੋ ਬਾਹਰ ਗੱਪਾਂ ਮਾਰਦੇ ਸਨ ਲੜਾਈ ਦੀ ਥਾਂ ਤੋਂ ਨੱਸ ਗਏ॥ ੩੦ ॥

**ਕਿ ਅਫ਼ਗਾਨਿ ਦੀਗਰ ਬਿਯਾਮਦ ਬਜੰਗ ॥**

**ਚੁ ਸੈਲਿ ਰਵਾਂ ਹਮਚੋ ਤੀਰੋ ਤੁਫ਼ੰਗ ॥ ੩੧ ॥**

ਕਿ = ਜੋ। ਅਫ਼ਗਾਨਿ = ਅਫ਼ਗਾਨ, ਪਠਾਣ। ਦੀਗਰ = ਦੂਜਾ। ਬਿਯਾਮਦ = ਆਇਆ। ਬ = ਵਿਚ। ਜੰਗ = ਲੜਾਈ। ਚੋ = ਵਾਂਗੂੰ। ਸੈਲ = ਹੜ। (ਇ = ਉਪਮੇ ਅਤੇ ਉਪਮਾਨ ਜੋੜਕੇ)। ਰਵਾਂ = ਨਸਿਆ। ਹਮਚੋ = ਵਾਗੂੰ। ਤੀਰ = ਤੀਰ। ਓ = ਅਰ। ਤੁਫ਼ੰਗ = ਗੋਲੀ।

**ਭਾਵ**—ਜੋ ਦੂਜਾ ਪਠਾਣ ਲੜਾਈ ਵਿਚ ਪਹਾੜ ਦੇ ਹੜ ਅਤੇ ਤੀਰ ਅਰ ਗੋਲੀ ਵਾਂਗੂ ਨੱਸਿਆ ਆਇਆ ॥ ੩੧ ॥

**ਬਸੇ ਹਮਲਹ ਕਰਦੰਦ ਬ ਮਰਦਾਨਗੀ ॥**
**ਹਮ ਅਜ਼ ਹੋਸ਼ਗੀ ਹਮਜ਼ਿ ਦੀਵਾਨਗੀ ॥ ੩੨ ॥**

ਬਸੇ = ਬਹੁਤੇ। ਹਮਲਹ = ਵਾਰ। ਕਰਦੰਦ = ਕੀਤੇ। ਬ = ਨਾਲ। ਮਰਦਾਨਗੀ = ਸੂਰਮਤਾਈ। ਹਮ = ਭੀ। ਅਜ਼ = ਨਾਲ। ਹੋਸ਼ਗੀ = ਸਮਝ ਹਮਜ਼ਿ = ਨਾਲ। ਦੀਵਾਨਗੀ = ਸ਼ੁਦਾ।

**ਭਾਵ**— ਸੂਰਮਤਾਈ ਨਾਲ ਅਤੇ ਸਮਝ ਸੋਚਕੇ ਅਤੇ ਸ਼ੁਦਾਈਆਂ ਵਾਂਗੂੰ ਬਹੁਤੇ ਵਾਰ ਕੀਤੇ ॥ ੩੨ ॥

**ਬਸੇ ਹਮਲਹ ਕਰਦਹ ਬਸੇ ਜ਼ਖ਼ਮ ਖ਼ੁਰਦ ॥**
**ਦੋ ਕਸ ਰਾ ਬਜਾਂ ਕੁਸ਼ਤ ਹਮ ਜਾਂ ਸੁਪੁਰਦ ॥ ੩੩ ॥**

ਬਸੇ = ਬਹੁਤੇ। ਹਮਲਹ = ਧਾਵੇ। ਕਰਦਹ = ਕੀਤੇ। ਬਸੇ = ਬਹੁਤੇ। ਜ਼ਖ਼ਮ = ਚੋਟਾਂ। ਖ਼ੁਰਦ = ਖਾਧੀਆਂ। ਦੋ = ਦੋ। ਕਸ = ਮਨੁਖ। ਰਾ = ਨੂੰ। ਬਜਾਂ = ਜਿੰਦੋਂ। ਕੁਸ਼ਤ = ਮਾਰਿਆ। ਹਮ = ਭੀ। ਜਾਂ = ਜਿੰਦ। ਸਪੁਰਦ = ਸੌਂਪੀ।

**ਭਾਵ**—ਬਹੁ ਤੇ ਧਾਵੇ ਕੀਤੇ ਅਤੇ ਬਹੁਤੀਆਂ ਚੋਟਾਂ ਖਾਧੀਆਂ। ਦੋ ਜਣਿਆਂ ਨੂੰ ਜਿੰਦੋਂ ਮਾਰਿਆ ਅਰ ਆਪ ਭੀ ਜਿੰਦ ਦਿੱਤੀ। (ਦੋ ਜਣਿਆਂ ਤੋਂ ਸਾਹਿਬਜ਼ਾਦੇ ਜੁਝਾਰ ਸਿੰਘ ਜੀ ਅਤੇ ਅਜੀਤ ਸਿੰਘ ਜੀ ਸਮਝਣੇ) ॥ ੩੩ ॥

**ਕਿ ਆਂ ਖ਼੍ਵਾਜਹ ਮਰਦੂਦ ਸਾਯਹ ਦੀਵਾਰ ॥**
**ਬ ਮੈਦਾਂ ਨਿਯਾਮਦ ਬ ਮਰਦਾਨਹ ਵਾਰ ॥ ੩੪ ॥**

ਕਿ = ਜੋ। ਆਂ = ਓਹ; ਖ਼੍ਵਾਜਹ = ਨਾਮ ਪਠਾਣ ਦਾ। ਮਰਦੂਦ = ਦੋਸ਼ਿਆ ਹੋਇਆ। ਸਾਯਹ = ਪਰਛਾਵਾਂ। ਦੀਵਾਰ = ਕੰਧ। ਬ = ਵਿਚ। ਮੈਦਾਂ = ਰਣ। ਨਿ = ਨਾ। ਆਮਦ = ਆਇਆ। (ਬ = ਪਦ ਜੋੜਨ

ਲਈ ਵਾਧੂ) ਮਰਦਾਨ = ਸੂਰਮੇਂ । ਹ = ਸਨਬੰਧੀ ਪਦ ਹੈ।
ਵਾਰ = ਨਿਆਈਂ ॥

**ਭਾਵ**- ਓਹ ਮਰਦੂਦ ਖ੍ਵਾਜਾ ਕੰਧਦੇ ਓਹਲੇ ਲੁਕਿਆ ਰਹਿਆ ਤੇ ਸੂਰਮਿਆਂ ਦੀ ਤਰਾਂ ਮੈਦਾਨ ਵਿਚ ਨਾ ਆਇਆ ॥ ੩੪ ॥

**ਦਰੇਗ਼ਾ ਅਗਰ ਰੂਏ ਓ ਦੀਦਮੇ ॥**
**ਬ ਯੱਕ ਤ਼ੀਰ ਲਾਚਾਰ ਬਖਸ਼ੀਦਮੇ ॥ ੩੫ ॥**

ਦਰੇਗਾ = ਅਫ਼ਸੋਸ । ਅਗਰ = ਜੇ। ਰੂਏ = ਮਖ। ਓ = ਉਸ।
ਦੀਦਮੇਂ = ਮੈਂ ਦੇਖਦਾ। ਬ = ਵਾਧੂ ਪਦ ਹੈ। ਯਕ = ਇਕ। ਤੀਰ = ਤੀਰ।
ਲਾਚਾਰ = ਓੜਕ । ਬਖਸ਼ੀਦਮੇਂ = ਦਿੰਦਾ ਮੈਂ ।

**ਭਾਵ**—ਅਫ਼ਸੋਸ, ਜੇ ਮੈਂ ਓਸਦਾ ਮੁਖ ਦੇਖਦਾ ਤਾਂ ਓੜਕ ਇਕ ਤੀਰ ਓਸਦੇ ਭੀ ਮਾਰ ਛੱਡਦਾ। ੩੫ ॥

**ਹਮ ਆਖ਼ਰ ਬਸੇ ਜ਼ਖਮਿ ਤੀਰੋ ਤੁਫ਼ੰਗ ॥**
**ਦੁਸੂਏ ਬਸੇ ਕੁਸ਼ਤਹ ਸ਼ੁਦ ਬੇ ਦਰੰਗ ॥ ੩੬ ॥**

ਹਮਆਖ਼ਰ = ਓੜਕ । ਬਸੇ = ਬਹੁਤੇ । ਜ਼ਖਮਿ = ਘਾਉ। ਤੀਰ = ਬਾਣ।
ਓ = ਅਤੇ।ਤੁਫ਼ੰਗ = ਗੋਲੀ।ਦੁ = ਦੋਨੋ। ਸੂਏ = ਪਾਸੇ। ਬਸੇ = ਬਹੁਤੇ।
ਕੁਸ਼ਤਹ ਸ਼ੁਦ = ਮਾਰੇ ਗਏ। ਬੇਦਰੰਗ – ਛੇਤੀ ਹੀ।

**ਭਾਵ** - ਓੜਕਤੀਰ ਅਤੇ ਗੋਲੀਆਂ ਦੀ ਬਹੁਤੀਆਂ ਚੋਟਾਂ ਨਾਲ ਦੋਹਾਂ ਪਾਸਿਆਂ ਤੇ ਬਹੁਤੇ ਸਾਰੇ ਛਿਨ ਵਿਚ ਮਾਰੇ ਗਏ ॥ ੩੬ ॥

**ਬਸੇ ਬਾਨ ਬਾਰੀਦ ਤੀਰੋ ਤੁਫੰਗ ॥**
**ਜ਼ਮੀ ਗਸ਼ਤ ਹਮ ਚੂੰ ਗੁਲੇ ਲਾਲਹ ਰੰਗ ॥ ੩੭ ॥**

ਬਸੇ = ਬਹੁਤੇ। ਬਾਨ = ਬਾਣ । ਬਾਰੀਦ = ਬਰਸੇ । ਤੀਰ = ਤੀਰ।
ਓ = ਅਤੇ। ਤੁਫੰਗ = ਰਾਮਜੰਗਾ। ਜ਼ਿਮੀਂ = ਧਰਤੀ। ਗਸ਼ਤ = ਹੋਈ।
ਹਮਚੂੰ = ਨਿਆਈਂ। ਗੁਲੇ ਲਾਲਹ – ਪੋਸਤ ਦਾ ਫੁਲ
(ਲਾਲ ਰੰਗ ਦਾ ਹੁੰਦਾ ਹੈ)। ਰੰਗ = ਰੰਗ ॥

**ਭਾਵ**—ਤੀਰ ਅਤੇ ਰਾਮਜੰਗਿਆਂ ਦੇ ਬਾਣ ਬਹੁਤ ਬਰਸੇ ਅਰ ਧਰਤੀ (ਲਹੂ ਨਾਲ) ਲਾਲ ਫੁਲ ਦੀ ਨਿਆਈਂ ਹੋ ਗਈ ॥ ੩੭ ॥

**ਸਰੋ ਪਾਇ ਅੰਬੋਹੁ ਚੰਦਾਂ ਸ਼ੁਦਹ ॥**
**ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ॥ ੩੮ ॥**

ਸਰ = ਖੋਪਰੀ। ਓ = ਅਤੇ। ਪਾਇ = ਪੈਰ ਅਰਥਾਤ ਲੱਤ।
ਅੰਬੋਹ = ਕੱਠ। ਚੰਦਾਂ = ਐਤਨੇ। ਸ਼ੁਦਹ = ਹੋਇਆ। ਕਿ = ਜੋ।
ਮੈਦਾਂ = ਰਣ ਭੂਮਕਾ। ਪੁਰ = ਭਰਿਆ। ਅਜ਼ = ਨਾਲ। ਚੌਗਾਂ = ਖੁੰਡੀ।
ਗੋਇ = ਫਿੰਡ। ਸ਼ੁਦਹ = ਹੋਇਆ।

**ਭਾਵ**—ਖੋਪਰੀਆਂ ਲੱਤ ਪੈਰ ਰਣਭੂਮਕਾ ਵਿਚ ਐਤਨੇ ਕੱਠੇ ਹੋਇ ਮਾਨੋਂ ਜ਼ਮੀਨ ਖਿੱਦੋ ਖੂੰਡੀਆਂ ਨਾਲ ਭਰੀ ਹੋਈ ਹੈ ॥ ੩੮ ॥

## ਤਰੰਕਾਰ ਤੀਰੋ ਤਰੰਕੇ ਕਮਾਂ ॥
## ਬਰਾਮਦ ਯਕੇ ਹਾਇ ਹੂ ਅਜ਼ ਜਹਾਂ ॥ ੩੯ ॥

ਤਰੰਕਾਰ = ਤੜਾਕਾ। ਤੀਰ = ਤੀਰ। ਓ = ਅਤੇ। ਤਰੰਕ = ਕੜਾਕਾ।
ਏ = ਦੀ, (ਧਨਖ ਦੀ ਕੜਕ)। ਕਮਾਂ = ਧਨਖ। ਬਰਾਮਦ = ਨਿਕਲੀ।
ਯਕੇ = ਇਕ। ਹਾਇਹੂ = ਡੰਡ, ਰੌਲਾ। ਅਜ਼ = ਤੋਂ। ਜਹਾਂ = ਸੰਸਾਰ।

**ਭਾਵ**—ਤੀਰ ਅਤੇ ਕਮਾਨ ਦੇ ਤੜਾਕਿਆਂ ਨਾਲ ਸੰਸਾਰ ਵਿਚ ਡੰਡ ਰੌਲਾ ਪੈ ਗਿਆ ॥ ੩੯ ॥

## ਦਿਗਰ ਸ਼ੋਰਸ਼ੇ ਕੈਬਰੇ ਕੀਨਹ ਕੋਸ਼ ॥
## ਜ਼ੇ ਮਰਦਾਨਿ ਮਰਦਾਂ ਬਰੂੰ ਰਫ਼ਤ ਹੋਸ਼ ॥ ੪੦ ॥

ਦਿਗਰ = ਫਿਰ। ਸ਼ੋਰਸ਼ = ਰੌਲਾ। ਏ = ਦੀ। ਕੈਬਰ = ਬਾਣ।
ਕੀਨਹਕੋਸ਼ = ਵੈਰਵਧੌਣ ਵਾਲੇ। ਜ਼ੇ = ਤੇ। ਮਰਦਾਨਿ ਮਰਦਾਂ = ਸੂਰਮੇ
ਸੂਰ ਬੀਰ। ਬਰੂੰ = ਬਾਹਰ। ਰਫ਼ਤ = ਗਈ। ਹੋਸ਼ = ਬੁਧੀ।

**ਭਾਵ**- ਫਿਰ ਵੈਰ ਵਧਾਉਣ ਵਾਲੇ (ਜ਼ਬਰਦਸਤ) ਬਾਣਾਂ ਦਾ(ਅਜੇਹਾ) ਰੌਲਾ ਮਚਿਆ ਜੋ ਵਡੇ ੨ ਸੂਰਬੀਰਾਂ ਦੀ ਬੁਧੀ ਦੂਰ ਹੋ ਗਈ, ਮੱਤ ਮਾਰੀ ਗਈ ॥੪੦॥

## ਹਮ ਆਖ਼ਰ ਚਿ ਮਰਦੀ ਕੁਨਦ ਕਾਰਜ਼ਾਰ ॥
## ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ ॥ ੪੧ ॥

ਹਮਆਖ਼ਰ = ਓੜਕ। ਚਿ = ਕੀ। ਮਰਦੀ = ਸੂਰਮਤਾਈ।
ਕੁਨਦ = ਕਰਨ। ਕਾਰਜ਼ਾਰ = ਲੜਾਈ। ਕਿ = ਜੋ। ਬਰ = ਉਪਰ।
ਚਿਹਲਤਨ = ਚਾਲੀ ਸਰੀਰ। ਆਯਦ = ਆਏ। ਸ਼ = ਪਦ ਜੋੜਕ ਹੈ।
ਬੇਸ਼ੁਮਾਰ = ਅਨਗਿਣਤ।

**ਭਾਵ**—ਓੜਕ ਨੂੰ ਸੂਰਮੇ (ਸਿੰਘ) ਲੜ ਕੇ ਕੀ ਕਰਦੇ ਜਦ ਚਾਲੀਆਂ ਸਰੀਰਾਂ ਉਤੇ ਅਨਗਿਣਤ ਆ ਪਏ ॥ ੪੧ ॥

**ਚਰਾਗ਼ੇ ਜਹਾਨੇ ਸ਼ੁਦਹ ਬੁਰਕਾ ਪੋਸ਼ ॥**

**ਸ਼ਹੇ ਸ਼ਬ ਬਰਾਮਦ ਬਹਮ ਜਲਵਹ ਜੋਸ਼ ॥ ੪੨ ॥**

ਚਰਾਗ਼ = ਦੀਵਾ । ਏ = ਦਾ । ਜਹਾਨ = ਪਿਰਥ੍ਵੀ (ਅਰਥਾਤ ਸੂਰਜ) ।
ਸ਼ੁਦਹ = ਹੋਇਆ । ਬੁਰਕਾ ਪੋਸ਼ = ਮੂੰਹ ਲੁਕੌਣ ਵਾਲਾ ।
ਸ਼ਹੇਸ਼ਬ=ਰਾਤ ਦਾ ਰਾਜਾ ਅਰਥਾਤ ਚੰਦ੍ਰਮਾਂ (ਦੂਜਾ ਅਰਥ ਰਾਤ ਦਾ ਹਨੇਰਾ)
ਬਰਾਮਦ = ਨਿਕਲਿਆ । ਬਹਮ = ਨਾਲ । ਜਲਵਹ ਜੋਸ਼=ਚਮਕ ਦਮਕ।

**ਭਾਵ-** ਜਦ ਪ੍ਰਿਥਵੀ ਦੇ ਸੂਰਜ ਨੇ ਮੁਖ ਛਪਾਇ ਲਇਆ ਤਾਂ ਚੰਦ੍ਰਮਾਂ (ਯਾ ਹਨੇਰਾ) ਵੱਡੀ ਚਮਕ ਦਮਕ ਨਾਲ ਵਧਿਆ ॥ ੪੨ ॥

**ਹਰਾਂ ਕਸ ਕਿ ਕਉਲਿ ਕੁਰਾਂ ਆਯਦਸ਼ ॥**

**ਕਿ ਯਜ਼ਦਾਂ ਬਰੋ ਰਹਿਨੁਮਾ ਆਯਦਸ਼ ॥ ੪੩ ॥**

ਹਰਾਂਕਸ = ਜੋ ਕੋਈ । ਕਿ = ਜੋ । ਕੌਲ = ਬਾਤ । ਕੁਰਾਂ = ਕੁਰਾਨ ।
ਆਯਦ = ਆਇ । ਸ਼ = ਓਸ । ਕਿ = ਜੋ । ਯਜ਼ਦਾਂ = ਪਰਮੇਸ਼ਰ ।
ਬਰ = ਉਪਰ । ਓ = ਉਸ । ਰਹਿਨੁਮਾ = ਰਸਤਾ ਦਖਾਉਣ ਵਾਲਾ ।
ਆਯਦ = ਹੋਵੇ । ਸ਼ = ਉਸ ।

**ਭਾਵ**—ਜੋ ਕੁਰਾਨ ਦੀ ਗੱਲ ਨੂੰ ਮੰਨੇ ਅਰਥਾਤ ਕੁਰਾਨ ਦੀ ਸੌਂਹ ਖਾਕੇ ਇਕਰਾਰ ਪੂਰਾ ਕਰੇ ਉਸਦਾ ਸਹਾਈ ਵਾਹਿਗੁਰੂ ਹੁੰਦਾ ਹੈ ॥ ੪੩ ॥

**ਨ ਪੇਚੀਦਾ ਮੂਏ ਨ ਰੰਜੀਦਹ ਤਨ ॥**

**ਕਿ ਬੇਰੂੰ ਖ਼ੁਦ ਆਵਰਦਹ ਦੁਸ਼ਮਨ ਸ਼ਿਕੰਨ ॥ ੪੪॥**

ਨ = ਨਹੀਂ । ਪੇਚੀਦਾ = ਵਿੰਗਾ ਹੋਇਆ । ਮੂਏ = ਬਾਲ । ਨ = ਨਹੀਂ।
ਰੰਜੀਦਹ = ਦੁਖੀਆ। ਤਨ = ਸਰੀਰ। ਕਿ = ਜੋ । ਬੇਰੂੰ = ਬਾਹਰ ।
ਖ਼ੁਦ = ਆਪ । ਆਵਰਦਹ = ਲਾਇਆ। ਦੁਸ਼ਮਨ ਸ਼ਿਕੰਨ = ਵੈਰੀਆਂ
ਦੇ ਦਲ ਨੂੰ ਤੋੜਨ ਵਾਲਾ ।

**ਭਾਵ**—ਓਸਦਾ ਵਾਲ ਵਿੰਗਾ ਨਾ ਹੋਇਆ ਅਤੇ ਸਰੀਰ ਨੂੰ ਖੇਦ ਨਾ ਹੋਇਆ ਕਿਉਂ ਜੋ ਸ਼ਤਰੂਆਂ ਦੇ ਦਲ ਤੋੜਨ ਵਾਲੇ (ਅਕਾਲ ਪੁਰਖ) ਨੇ ਆਪ ਹੀ ਉਨ੍ਹਾਂ ਨੂੰ ਬਾਹਰ ਕੱਢ ਦਿਤਾ ਅਰਥਾਤ ਭਾਜੜ ਪਾਇ ਦਿੱਤੀ। (ਏਸ ਭਾਵ ਨੂੰ ਉਪਰਲੇ ਭਾਵ ਨਾਲ ਮਿਲਾਇਕੇ ਸਮਝ ਲੈਣਾ ॥ ੪੪ ॥

**ਨ ਦਾਨਮ ਕਿ ਈਂ ਮਰਦ ਪੈਮਾਂ ਸ਼ਿਕੱਨ ॥**

**ਕਿ ਦੌਲਤ ਪਰੱਸਤ ਅਸਤੁ ਈਮਾਂ ਫਿਕੱਨ ॥ ੪੫ ॥**

ਨ – ਨਹੀਂ । ਦਾਨਮ = ਮੈਂ ਜਾਣਦਾ । ਕਿ = ਜੋ । ਈਂ = ਇਹ। ਮਰਦ = ਪੁਰਖ । ਪੈਮਾ ਸ਼ਿਕੱਨ = ਬਚਨ ਤੋਂ ਖਿਸਕਣ ਵਾਲਾ।ਕਿ = ਜੋ ਦੌਲਤ ਪ੍ਰਸਤ = ਧਨ ਦੀ ਤ੍ਰਿਸ਼ਨਾਂ ਵਾਲੇ । ਈਮਾਂ ਫਿਕੱਨ = ਧਰਮ ਨੂੰ ਧੱਕਾ ਦੇਣ ਵਾਲੇ ।

**ਭਾਵ**- ਮੈਂ ਨਹੀਂ ਸਮਝਦਾ ਸੀ ਜੋ ਏਹ ਬਚਨੋ ਖਿਸਕ ਜਾਣ ਵਾਲੇ, ਧਨ ਦੇ ਲਾਲਚੀ ਅਤੇ ਧਰਮ ਨੂੰ ਧੱਕਾ ਦੇਣ ਵਾਲੇ ਹਨ ॥ ੪੫ ॥

**ਨ ਈਮਾਂ ਪਰਸਤੀ ਨ ਅਉਜ਼ਾਇ ਦੀਂ ॥**
**ਨ ਸਾਹਿਬ ਸ਼ਨਾਸੀ ਨ ਮਹੰਮਦ ਯਕੀਂ ॥ ੪੬ ॥**

ਨ = ਨਹੀਂ । ਈਮਾਂ ਪਰਸਤੀ = ਧਰਮ ਦਾ ਪੂਜਣਾ। ਨ = ਨਹੀਂ। ਅਉਜ਼ਾਇ = ਢੰਗ। ਦੀਂ = ਧਰਮ। ਨ = ਨਹੀਂ । ਸਾਹਿਬ ਸ਼ਨਾਸੀ= ਪਤੀ (ਮਾਲਕ) ਦੀ ਪਛਾਣ। ਨ = ਨਹੀਂ। ਮਹੰਮਦ = ਮੁਸਲਮਾਨਾਂ ਦਾ ਪੈਗੰਬਰ। ਯਕੀਂ = ਨਿਸਚਾ।

**ਭਾਵ**- ਨਾ ਧਰਮਨੂੰ ਮੰਨਦਾ ਹੈਂ,ਨਾ ਹੀ ਕੋਈਧਰਮਦਾ ਤਰੀਕਾ ਵਰਤਦਾਹੈ, ਅਤੇ ਨਾ ਪਤੀ (ਵਾਹਿਗੁਰੂ) ਦੀਪਛਾਣ ਹੈ,ਨਾ ਮਹੰਮਦ ਉਤੇ ਹੀ ਨਿਸਚਾ ਹੈ।੪੬।

**ਹਰਾਂਕਸ ਕਿ ਈਮਾਂ ਪਰੱਸਤੀ ਕੁਨੱਦ ॥**
**ਨ ਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨੱਦ ॥ ੪੭ ॥**

ਹਰਾਂਕਸ = ਜੋ ਕੋਈ। ਕਿ = ਜੋ। ਈਮਾਂ ਪਰੱਸਤੀ = ਧਰਮ ਦੀ ਮੰਨਤਾ ਕੁਨੱਦ = ਕਰੇ । ਨ = ਨਹੀਂ । ਪੈਮਾਂ = ਬਚਨ । ਖ਼ੁਦਸ਼ = ਆਪਣਾ। ਪੇਸ਼ = ਅੱਗੇ। ਪਸਤੀ = ਪਿੱਛੇ। ਕੁਨੱਦ = ਕਰੇ।

**ਭਾਵ**—ਜੋ ਕੋਈ ਧਰਮ ਦੀ ਪੂਜਣਾ ਕਰੇ ਅਰਥਾਤ ਧਰਮੀ ਹੋਵੇ ਓਹ ਆਪਣੇ ਬਚਨ ਨੂੰ ਅਗੇ ਪਿਛੇ ਨਹੀਂ ਕਰਦਾ ॥ ੪੭ ।

**ਕੀ ਈਂ ਮਰਦ ਰਾ ਜ਼ੱਰਹ ਏਤਬਾਰ ਨੇਸਤ ॥**
**ਚਿ ਕਸਮੇ ਕਰਾਂਨੱਸਤ ਯਜ਼ਦਾਂ ਯਕੇਸਤ । ੪੮ ॥**

ਕਿ = ਜੋ। ਈਂ = ਏਹ। ਮਰਦ = ਮਨੁੱਖ। ਰਾ = ਨੂੰ । ਜ਼ੱਰਹ = ਰੇਤੇ ਵਿਚ ਜੋ ਚਟਿਆਈ ਚਮਕਦੀ ਹੁੰਦੀ ਹੈ ਅਰਥਾਤ ਬਹੁਤ ਹੀ ਥੋੜਾ। ਏਤਬਾਰ = ਪ੍ਰਤੀਤ। ਨੇਸਤ = ਨਹੀਂ ਹੈ। ਚਿ = ਕੀ। ਕਸਮ = ਸੌਂਹ। ਏ = ਦੀ। ਕੁਰਾਨ = ਕੁਰਾਨ। ਅਸਤ = ਹੈ। ਯਜ਼ਦਾਂ = ਪਰਮੇਸ਼ਰ। ਯਕੇਸਤ = ਇਕ ਹੈ।

**ਭਾਵ**--ਜੇਹੜਾ ਆਦਮੀ ਕੁਰਾਨ (ਵਾਹਿਗੁਰੂ) ਦੀ ਸੌਂਹ ਖਾਕੇ ਇਕਰਾਰ

ਨਹੀਂ ਕਰਦਾ ਉਸਦਾ ਜ਼ਰਾ ਭਰ ਇਤਬਾਰ ਨਾ ਕਰੋ ॥ ੪੮ ॥

**ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤਿਆਰ ॥**
**ਮਰਾ ਕਤਰਹ ਨਿਯਾਇਦ ਅਜ਼ੋ ਐਤਬਾਰ ॥ ੪੯ ॥**

{ ਚੁ=ਵਰਗੀ। ਕਸਮ=ਸੌਂਹ। ਇ=ਦੀ। ਕੁਰਾਂ=ਕੁਰਾਨ। ਸਦ=ਸੌ। ਕੁਨਦ=ਕਰੇ। ਇਖ਼ਤਿਆਰ=ਮੰਨਣ। ਮਰਾ=ਮੈਨੂੰ। ਕਤਰਹ=ਪਾਣੀ ਦਾ ਤੁਪਕਾਨਿ=ਨਹੀਂ। ਆਯਦ=ਆਇ। ਅਜ਼ੋ=ਉਸਤੇ। ਐਤਬਾਰ=ਪ੍ਰਤੀਤ }

**ਭਾਵ**—ਭਾਵੇਂ ਕੁਰਾਨ ਵਰਗੀ ਸੈਂਕੜੇ ਸੌਂਹ ਖਾਵੇ ਮੈਨੂੰ ਉਸਤੇ ਜ਼ਰਾ ਭੀ ਪ੍ਰਤੀਤ ਨਹੀਂ ਆਉਂਦੀ ॥ ੪੯ ॥

**ਅਗਰਚਿਹ ਤੁਰਾ ਐਤਬਾਰ ਆਮਦੇ ॥**
**ਕਮਰ ਬਸਤਹੇ ਪੇਸ਼ਵਾ ਆਮਦੇ ॥ ੫੦ ॥**

{ ਅਗਰਚਿਹ=ਜੇ ਕਰਕੇ। ਤੁਰਾ=ਤੈਨੂੰ। ਐਤਬਾਰ=ਪ੍ਰਤੀਤ। ਆਮਦੇ=ਆਉਂਦੀ। ਕਮਰ=ਲੱਕ। ਬਸਤਹੇ=ਬੰਨ੍ਹਕੇ। ਪੇਸ਼ਵਾ=ਅੱਗੋਂ ਆਕੇ ਮਿਲਣ ਵਾਲਾ। ਆਮਦੇ=ਹੁੰਦਾ। }

**ਭਾਵ**—ਜੇਕਰ ਤੈਨੂੰ ਪਰਤੀਤ ਹੁੰਦੀ ਤਾਂ ਕਮਰ ਕਸਾ ਕਰਕੇ ਅੱਗੇ ਆਇ ਮਿਲਦਾ ॥ ੫੦ ॥

**ਕਿ ਫ਼ਰਜ਼ ਅਸਤ ਬਰ ਸਰ ਤੁਰਾ ਈਂ ਸਖ਼ੁਨ ॥**
**ਕਿ ਕਉਲੇ ਖ਼ੁਦਾ ਅਸਤ ਕਸਮ ਅਸਤ ਮਨ ॥ ੫੧ ॥**

{ ਕਿ=ਜੋ। ਫ਼ਰਜ਼=ਉਚਿਤ-ਜੋਗ। ਅਸਤ=ਹੈ। ਬਰ=ਉਪਰ। ਸਰ=ਸਿਰ। ਤੁਰਾ=ਤੇਰੇ। ਈਂ=ਇਹ। ਸਖ਼ੁਨ=ਗੱਲ। ਕਿ=ਜੋ। ਕਉਲੇ=ਬਾਣੀ। ਖ਼ੁਦਾ=ਪਰਮੇਸ਼ਰ। ਅਸਤ=ਹੈ। ਕਸਮ=ਸੌਂਹ। ਅਸਤ=ਹੈ। ਮਨ=ਮੇਰੇ। }

**ਭਾਵ**—ਜੋ ਤੇਰੇ ਸਿਰ ਉਤੇ ਅਰਥਾਤ ਤੈਨੂੰ ਇਹ ਗੱਲ ਜੋਗ ਹੈ ਕਿਉਂ ਜੋ ਤੈਂ ਕਹਿਆ ਸੀ ਜੋ ਇਹ ਖੁਦਾਇ ਦੀ ਬਾਣੀ ਹੈ ਅਤੇ ਮੇਰੀ ਸੌਂਹ ਹੈ ॥ ੫੧ ॥

**ਅਗਰ ਹਜ਼ਰਤੇ ਖ਼ੁਦ ਸਤਾਦਹ ਸ਼ਵਦ ॥**
**ਬਜਾਨੋ ਦਿਲੇ ਕਾਰ ਵਾਜ਼ਹ ਸ਼ਵਦ ॥ ੫੨ ॥**

{ ਅਗਰ=ਜੇ। ਹਜ਼ਰਤੇ=ਵੱਡਾ ਅਰਥਾਤ ਮਹੰਮਦ। ਖ਼ੁਦ=ਆਪ। ਸਤਾਦਹ=ਖੜਾ। ਸ਼ਵਦ=ਹੋਵੇ। ਬ=ਤੇ। ਜਾਨ=ਆਤਮਾ। ੳ=ਅਤੇ। ਦਿਲ=ਚਿਤ। ਕਾਰ=ਕੰਮ। ਵਾਜ਼ਹ=ਪ੍ਰਗਟ। ਸ਼ਵਦ=ਹੋਵੇ। }

**ਭਾਵ**—ਜੇ ਹਜ਼ਰਤ (ਮੁਹੰਮਦ) ਆਪ ਉਠਕੇ ਖੜਾ ਹੋਵੇ ਤਾਂ ਤੇਰੇ ਆਤਮਾਂ

ਅਤੇ ਚਿੱਤ ਤੇ ਸਾਰਾ ਕੰਮ ਪ੍ਰਗਟ ਹੋਇ ਜਾਵੇ ਅਰਥਾਤ ਜੇ ਮੁਹੰਮਦ ਸਾਹਮਣੇ ਖੜਾ ਹੋਕੇ ਪੁਛੇ ਜੋ ਤੈਂ ਕੁਰਾਨ ਦੀ ਝੂਠੀ ਸੌਂਹ ਕਿਉਂ ਖਾਧੀ ਤਾਂ ਤੈਨੂੰ ਪਤਾ ਲਗਦਾ ॥ ੫੧ ॥

**ਸ਼ੁਮਾਰਾ ਚੁ ਫਰਜ਼ ਅਸਤ ਕਾਰੇ ਕੁਨੀ ॥**
**ਬਮੂਜਬ ਨਵਿਸ਼ਤਹ ਸ਼ੁਮਾਰੇ ਕੁਨੀ ॥ ੫੩ ॥**

{ ਸ਼ੁਮਾਰਾ = ਤੈਨੂੰ। ਚੁ = ਜਦਾਫਰਜ਼ = ਜੋਗ। ਅਸਤ = ਹੈ। ਕਾਰੇ = ਕੰਮ। ਕੁਨੀ = ਤੂੰ ਕਰੇਂ । ਬਮੂਜਬ = ਅਨੁਸਾਰ । ਨਵਿਸ਼ਤਹ = ਲਿਖਤ। ਸ਼ੁਮਾਰੇ = ਗਿਣਤੀ ਅਰਥਾਤ ਵਿਚਾਰ । ਕੁਨੀ = ਤੂੰ ਕਰੇਂ । }

**ਭਾਵ**—ਤੇਰਾ ਫਰਜ਼ ਹੈ ਕਿ ਜਦ ਕੋਈ ਕੰਮ ਕਰੇਂ ਆਪਣੀ ਲਿਖਤ ਅਨੁਸਾਰ ਵਿਚਾਰਕੇ ਕਰੇਂ ॥ ੫੩ ॥

**ਨ ਵਿਸ਼ਤਹ ਰਸੀਦੋ ਬਿਗੁਫਤਹ ਜ਼ੁਬਾਂ ॥**
**ਬਬਾਯਦ ਕਿ ਕਾਰ ਈਂ ਬਰਾਹਤ ਰਸਾਂ ॥ ੫੪ ॥**

{ ਨਵਿਸ਼ਤਹ = ਲਿਖਤ ਅਰਥਾਤ ਪੱਤ੍ਰਕਾ। ਰਸੀਦ = ਪੁਜੀ। ਓ = ਅਤੇ। ਬਿਗੁਫਤਹ – ਕਹਿਆ। ਜ਼ੁਬਾਂ = ਮੂੰਹੋਂ ਦੂਹੀ । ਬਬਾਯਦ – ਚਾਹੀਦਾ ਹੈ। ਕਿ = ਜੋ। ਕਾਰ = ਕੰਮ। ਈਂ – ਏਹ। ਬ = ਨਾਲ। ਰਾਹਤ = ਸੁਖ। ਰਸਾਂ = ਪੁਜਾ। }

**ਭਾਵ**—ਪੱਤ੍ਰਕਾ ਪੁਜਦੀ ਹੈ ਅਤੇ ਮੂੰਹੋਂ ਦੂਹੀ ਵੀ ਕਹਿਆ ਹੈ [ਭਾਈ ਦਯਾ ਸਿੰਘ ਨੂੰ ਓਹ ਤੈਨੂੰ ਦੱਸੇਗਾ] ਤੈਨੂੰ ਜੋਗ ਹੈ ਜੋ ਏਹ ਕੰਮ ਸੁਖ ਉਤੇ ਪੁਚਾਓ ਅਰਥਾਤ ਅਜੇਹਾ ਕੰਮ ਕਰ ਜਿਸਤੇ ਤੈਨੂੰ ਅੰਤ ਨੂੰ ਵੀ ਸੁਖ ਮਿਲੇ ॥ ੫੪ ॥

**ਹਮੂੰ ਮਰਦ ਬਾਯਦ ਸ਼ਵਦ ਸੁਖ਼ਨ ਵਰ॥**
**ਨ ਸ਼ਿਕਮੇ ਦਿਗਰ ਦਰ ਦਿਹਾਨੇ ਦਿਗਰ ॥ ੫੫ ॥**

{ ਹਮੂੰ = ਓਹੀ,ਮਰਦ = ਪੁਰਖ। ਬਾਯਦ = ਲੋੜੀਦਾ ਹੈ। ਸ਼ਵਦ = ਹੋਵੇ। ਸੁਖਨਵਰ = ਗੱਲ ਕਰਨ ਵਾਲਾ। ਨ = ਨਹੀਂ। ਸ਼ਿਕਮ = ਪੇਟ। ਦਿਗਰ = ਹੋਰ। ਦਰ = ਵਿਚ। ਦਿਹਾਨੇ = ਮੁਖ। ਦਿਗਰ = ਹੋਰ। }.

**ਭਾਵ**—ਪੁਰਖ ਨੂੰ ਇਹੋ ਚਾਹੀਦਾ ਹੈ ਕਿ ਜੇਹੀ ਗੱਲ ਕਰੇ ਪੱਕੀ ਕਰੇ ਮਨ ਵਿਚ ਹੋਰ ਤੇ ਮੁਖ ਵਿੱਚ ਹੋਰ ਨਾ ਰੱਖੇ ॥ ੫੫ ॥

**ਕਿ ਕਾਜ਼ੀ ਮਰਾ ਗੁਫ਼ਤਹ ਬੇਰੂੰ ਨਿਯਮ ॥**
**ਅਗਰ ਰਾਸਤੀ ਖ਼ੁਦ ਬਿਆਰੀ ਕਦਮ ॥ ੫੬ ॥**

ਕਿ = ਜੋ। ਕਾਜ਼ੀ = ਮੁਲਾਣਾ। ਮਰਾ = ਮੈਨੂੰ। ਗੁਫਤਹ = ਕਹਿਆ।
ਬੇਰੂੰ = ਬਾਹਰ।ਨਿਯਮ = ਨਹੀਂ ਹਾਂ।ਅਗਰ = ਜੋ।ਰਾਸਤੀ = ਤੂੰ ਸੱਚਾ ਹੈਂ।
ਖ਼ੁਦ = ਆਪ। ਬਿਆਰੀ = ਲਿਆਵੇ। ਕਦਮ = ਡਿੰਗ,(ਲਾਂਘ)

**ਭਾਵ**—ਜੋ ਕਾਜ਼ੀ ਨੇ ਸਾਨੂੰ ਕਹਿਆ ਸੀ ਜੋ [ਔਰੰਗਾ ਕਹਿੰਦਾ ਹੈ] ਮੈਂ ਬਾਹਰਾ ਨਹੀਂ ਹਾਂ ਜੇਕਰ ਤੂੰ ਸੱਚਾ ਹੈਂ ਤਾਂ ਆਪਣੇ ਆਪ ਆਓ ॥ ੫੬ ॥

**ਤੁਰਾ ਗਰ ਬਿਬਾਯਦ ਬਕਉਲਿ ਕੁਰਾਂ ॥**
**ਬਨਿਜ਼ਦੇ ਸ਼ੁਮਾਰਾ ਰਸਾਨਮ ਹਮਾਂ ॥ ੫੭ ॥**

ਤੁਰਾ = ਤੈਨੂੰ। ਗਰ = ਜੇ। ਬਿਬਾਯਦ = ਲੋੜੀਦਾ ਹੈ [ਬ, ਵਾਧੂ ਪਦ ਜੋੜਨ ਵਾਸਤੇ] ਕਉਲ = ਬਾਣੀ। ਏ = ਦੀ। ਕੁਰਾਂ = ਕੁਰਾਨ। [ਬ = ਪਦ ਜੋੜਕੇ] ਨਿਜ਼ਦ = ਪਾਸ਼। ਸ਼ੁਮਾ = ਤੇਰੇ [ਰਾ = ਵਾਧੂ ਹੈ] ਰਸਾਨਮ = ਮੈਂ ਭੇਜਦਾ ਹਾਂ। ਹਮਾਂ = ਓਹੀ।

**ਭਾਵ**—ਜੇ ਤੈਨੂੰ ਕੁਰਾਨ ਦੀ ਬਾਣੀ ਲੋੜੀਦੀ ਹੈ [ਜੇ ਤੂੰ ਕੁਰਾਨ ਨੂੰ ਮੰਨਦਾ ਹੈਂ] ਤਾਂ ਮੈਂ ਤੇਰੇ ਪਾਸ ਓਹੀ ਘੱਲਦਾ ਹਾਂ ਅਰਥਾਤ ਕੁਰਾਨ ਦਾ ਹੀ ਪ੍ਰਮਾਣ ਭੇਜਦਾ ਹਾਂ ॥ ੫੭ ॥

**ਕਿ ਤਸ਼ਰੀਫ ਦਰ ਕਸਬਹ ਕਾਂਗੜ ਕੁਨਦ॥**
**ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ ॥ ੫੮ ॥**

ਕਿ = ਜੋ। ਤਸ਼ਰੀਫ = ਔਣਾ। ਦਰ = ਵਿਚ। ਕਸਬਹ = ਪਿੰਡ। ਕਾਂਗੜ = ਕਾਂਗੜ।ਕੁਨਦ = ਕਰੇਂਵ = ਔਰ ॥ਅਜ਼ = ਤੇ। ਆਂ = ਉਸ। ਪਸ = ਪਿੱਛੇ। ਮੁਲਾਕਾਤ = ਮਿਲਣਾ। ਬਾਹਮ = ਆਪੋ ਵਿਚੀ। ਸ਼ਵਦ = ਹੋਇ।

**ਭਾਵ**—ਜੋ ਕਾਂਗੜੇ ਨਗਰ ਵਿੱਚ ਤੂੰ ਆਇ ਜਾਵੇਂ ਅਤੇ ਉਸਤੇ ਪਿੱਛੋਂ ਆਪ ਵਿਚਦੀ ਮੇਲ ਹੋਵੇ ॥ ੫੮ ॥

**ਨ ਜ਼ੱਰਾ ਦਰੀਂ ਰਾਹਿ ਖ਼ਤਰਹ ਤੁਰਾ ਅਸਤ ॥**
**ਹਮਾ ਕਉਮ ਬੈਰਾੜ ਹੁਕਮੇ ਮਰਾ ਅਸਤ ॥ ੫੯ ॥**

ਨ = ਨਹੀਂ। ਜ਼ੱਰਾ = ਥੋੜ੍ਹਾ। ਦਰ = ਵਿੱਚ। ਈਂ = ਇਸ। ਰਾਹਿ = ਰਸਤਾ। ਖ਼ਤਰਹ = ਡਰ। ਤੁਰਾ = ਤੈਨੂੰ। ਅਸਤ = ਹੈ। ਹਮਾ = ਸਾਰੀ। ਕਉਮ = ਜਾਤੀ। ਬੈਰਾੜ = ਜ਼ਾਤੀ ਦਾ ਨਾਮ ਹੈ। ਹੁਕਮੇ = ਕਹਿਣਾ। ਮਰਾ = ਮੇਰੇ। ਅਸਤ = ਹੈ।

**ਭਾਵ**—ਤੈਨੂੰ ਏਸ ਰਸਤੇ ਵਿੱਚ ਕੁਛ ਭੀ ਡਰ ਨਹੀਂ ਸਾਰੀ ਬੈਰਾੜ ਜ਼ਾਤੀ

ਸਾਡੇ ਕਹਿਣੇ ਵਿੱਚ ਹੈ ॥ ੫੯ ॥

**ਬਿਯਾ ਤਾ ਬਮਨ ਖ਼ੁਦ ਜ਼ੁਬਾਨੀ ਕੁਨੇਮ ॥**

**ਬਰੂਏ ਸ਼ੁਮਾ ਮੇਹਰਬਾਨੀ ਕੁਨੇਮ ॥ ੬੦ ॥**

{ ਬਿਯਾ = ਆਓ । ਤਾ = ਤਾਈਂ। [ਬ = ਵਾਧੂ ਪਦ ਜੋੜਕੇ] ਮਨ = ਮੇਰੇ। ਖ਼ੁਦ ਜ਼ੁਬਾਨੀ = ਮੂੰਹੋਂ ਦੂਹੀ ਗੱਲ । ਕੁਨੇਮ = ਅਸੀ ਕਰੀਏ । ਬ – ਉਤੇ । ਰੂਏ = ਮੁਖ। ਸ਼ੁਮਾ = ਤੇਰੇ । ਮੇਹਰਬਾਨੀ = ਦਯਾਲਤਾ । ਕੁਨੇਮ = ਕਰਦੇ ਹਾਂ। }

**ਭਾਵ**–ਮੇਰੇ ਤਾਈਂ ਆਓ ਮੂੰਹੋਂ ਦੂਹੀ ਗੱਲਾਂ ਕਰੀਏ ਅਸੀ ਤੇਰੇ ਉੱਪਰ ਦਯਾ ਕਰਦੇ ਹਾਂ ॥ ੬੦ ॥

**ਯਕੇ ਅਸਪ ਸ਼ਾਇਸਤਹ ਏ ਯਕ ਹਜ਼ਾਰ ॥**

**ਬਿਯਾ ਤਾ ਬਗੀਰੀ ਬਮਨ ਈਂ ਦਿਯਾਰ ॥ ੬੧ ॥**

{ ਯਕੇ=ਇਕ । ਅਸਪ=ਘੋੜਾ । ਸ਼ਾਇਸਤਹ=ਸੁੰਦਰ (ਏ=ਵਾਧੂ ਪਦ ਜੋੜਨ ਵਾਸਤੇ)ਯਕ=ਇਕ। ਹਜ਼ਾਰ=ਸਹਸ਼। ਬਿਯਾ=ਆਓ। ਤਾ=ਤਦ। (ਬ=ਵਾਧੂ ਪਦ) ਗੀਰੀ=ਤੂੰ ਲਵੇਂ। ਬ=ਤੇ। ਮਨ=ਮੈਂ । ਈਂ=ਏਹ। ਦਿਯਾਰ=–ਤਲਕਾ। }

**ਭਾਵ**–ਇਕ ਹਜ਼ਾਰ ਸੁੰਦਰ ਘੋੜੇ ਲੈਕੇ ਮੇਰੇ ਪਾਸ ਆਓ ਤਾਂ ਤੂੰ ਮੈਤੇ ਏਹ ਦੇਸ ਲੈ ॥ ੬੧ ॥

**ਸ਼ਹਨ ਸ਼ਾਹਿ ਰਾ ਬੰਦਹਏ ਚਾਕਰੇਮ ॥**

**ਅਗਰ ਹੁਕਮ ਆਇਦ ਬਜਾਂ ਹਾਜ਼ਰੇਮ ॥ ੬੨ ॥**

{ ਸ਼ਹਨਸ਼ਾਹਿ=ਰਾਜਿਆਂ ਦਾ ਰਾਜਾ ਅਰਥਾਤ ਅਧਿਰਾਜ ਪਰਮੇਸ਼ਰ । ਰਾ=ਦੇ। ਬੰਦਹ=ਦਾਸ । (ਏ=ਪਦ ਜੋੜਕ) ਚਾਕਰ=ਸੇਵਕ । ਏਮ=ਅਸੀ ਹਾਂ। ਅਗਰ=ਜੇਕਰ। ਹੁਕਮ=ਆਗਿਆ। ਆਇਦ=ਹੋਵੇ। ਬ=ਨਾਲ। ਜਾਂ=ਜਿੰਦ। ਹਾਜ਼ਰੇਮ=ਤਿਆਰ ਬਰ ਤਿਆਰ ਹਾਂ। }

**ਭਾਵ**–ਅਸੀਂ ਵਾਹਿਗੁਰੂ ਦੇ ਦਾਸਨ ਦਾਸ ਹਾਂ ਜੇਕਰ ਆਗਿਆ ਹੋਈ ਤਾਂ ਤਨੋਂ ਮਨੋਂ ਤਿਆਰ ਬਰ ਤਿਆਰ ਹਾਂ ॥ ੬੨ ॥

**ਅਗਰ ਚੇ ਬਿਯਾਮਦ ਬਫ਼ਰਮਾਨ ਮਨ ॥**

**ਹਜ਼ੂਰਤੁ ਬਿਆਇਮ ਹਮਾ ਜਾਨੁ ਤਨ ॥ ੬੩ ॥**

{ ਅਗਰਚੇ=ਜੇਕਰ। (ਬਿ=ਵਾਧੂ ਪਦ ਜੋੜਕ) ਆਮਦ=ਹੋਈ। }

ਫ਼ਰਮਾਨ=ਆਗਿਆ। ਮਨ=ਮੈਂ। ਬ=ਨੂੰ। ਹਜ਼ੂਰ=ਸਾਹਮਣੇ। ਤੂ=ਤੇਰੇ। ਬਿਆਇਮ=ਮੈਂ ਆਊਂਗਾ। ਹਮਾ=ਸਾਰੇ। ਜਾਨ=ਜਿੰਦ। ਉ=ਅਤੇ। ਤਨ=ਸਰੀਰ।

**ਭਾਵ**—ਜੇਕਰ ਮੈਨੂੰ ਆਗਜ਼ਾ ਆਇ ਗਈ ਅਰਥਾਤ ਹੋਈ ਤਾਂ ਮੈਂ ਤੇਰੇ ਸਾਹਮਣੇ ਤਨ ਮਨ ਕਰਕੇ ਆਇ ਜਾਵਾਂਗਾ ॥ ੬੩ ॥

**ਅਗਰ ਤੂ ਬਯਜ਼ਦਾਂ ਪਰਸਤੀ ਕੁਨੀ ॥**

**ਬਕਾਰੇ ਮਰਾ ਈਂ ਨ ਸੁਸਤੀ ਕੁਨੀ ॥ ੬੪ ॥**

ਅਗਰ=ਜੇਕਰ। ਤੁ=ਤੂੰ। ਬ=ਨੂੰ। ਯਜ਼ਦਾਂ=ਪ੍ਰਮੇਸ਼੍ਵਰ। ਪ੍ਰਸਤੀ=ਪੂਜਾ ਕੁਨੀ=ਤੂੰ ਕਰੇਂ। ਬ=ਵਿਚ। ਕਾਰ=ਕੰਮ। ਏ=ਦੇ। ਮਰਾ=ਮੇਰੇ। ਈਂ=ਇਸ। ਨ=ਨਾ। ਸੁਸਤੀ=ਢਿੱਲ। ਕੁਨੀ=ਤੂੰ ਕਰੇਂ।

**ਭਾਵ**— ਜੇਕਰ ਤੂੰ ਪ੍ਰਮੇਸ਼ਰ ਦੀ ਪੂਜਾ ਕਰੇਂ ਤਾਂ ਮੇਰੇ ਇਸ ਕੰਮ ਵਿਚ ਤੂੰ ਢਿੱਲ ਨਾ ਕਰੀਂ ॥ ੬੪ ॥

**ਤੋਬਾਯਦ ਕਿ ਯਜ਼ਦਾਂ ਪ੍ਰਸਤੀ ਕੁਨੀ ॥**

**ਨ ਗੁਫਤਹ ਕਸਾਂ ਕਸ ਖਰਾਸ਼ੀ ਕੁਨੀ ॥ ੬੫ ॥**

ਤੋ=ਤੈਨੂੰ। ਬਾਯਦ=ਲੋੜੀਦਾ। ਕਿ=ਜੋ। ਯਜ਼ਦਾਂ=ਪ੍ਰਮੇਸ਼ਰ। ਪ੍ਰਸਤੀ=ਪੂਜਾ। ਕੁਨੀ=ਕਰੇਂ। ਨ=ਨਹੀਂ। ਗੁਫਤਹ=ਬੋਲ। ਕਸਾਂ=ਲੋਕ। ਕਸ=ਪੁਰਖ। ਖਰਾਸ਼ੀ=ਛਿਲਣਾ = ਸਤੌਣਾ ਅਰਥਾਤ ਦੁਖ ਦੇਣਾ। ਕੁਨੀ=ਤੂੰ ਕਰੇਂ।

**ਭਾਵ**—ਤੈਨੂੰ ਲੋੜੀਦਾ ਹੈ ਜੋ ਪ੍ਰਮੇਸ਼ਰ ਵਾਹਿਗੁਰੂ ਦਾ ਸੇਵਨ ਕਰੇਂ ਅਤੇ ਲੋਕਾਂ ਦੇ ਕਹੇ ਪੁਰਸ਼ਾਂ ਦੀ ਛਿਲ ਨਾ ਲਾਹੇਂ ॥ ੬੫ ॥

**ਤੂ ਮਸਨਦਨਸ਼ੀਂ ਸਰਵਰੇ ਕਾਯਨਾਤ ॥**

**ਕਿ ਅਜਬ ਅਸਤ ਇਨਸਾਫ ਈਂ ਹਮ ਸਿਫਾਤ॥੬੬॥**

ਤੂ=ਤੂੰ। ਮਸਨਦਨਸ਼ੀਂ=ਗੱਦੀ ਵਾਲਾ। ਸਰਵਰ=ਜਥੇਦਾਰ। ਏ=ਦਾ। ਕਾਯਨਾਤ=ਪਰਜਾ। ਕਿ=ਜੋ। ਅਜਬ=ਅਸਚਰਜ। ਅਸਤ=ਹੈ। ਇਨਸਾਫ=ਨਿਆਉਂ। ਈਂ ਹਮ=ਇਹੋ ਜੇਹਾ। ਸਿਫਾਤ=ਪ੍ਰਕਾਰ।

**ਭਾਵ**—ਤੂੰ ਪਰਜਾ ਦਾ ਜਥੇਦਾਰ ਗੱਦੀ ਵਾਲਾ ਹੈਂ। ਅਜੇਹੇ ਢੰਗ ਦਾ ਨਿਆਉਂ ? ਅਸਚਰਜ ਗੱਲ ਹੈ॥ ੬੬॥

**ਕਿ ਅਜਬ ਅਸਤ ਇਨਸਾਫ ਦੀਂ ਪਰਵਰੀ ॥**

**ਕਿ ਹੈਫ਼ ਅਸਤ ਸਦ ਹੈਫ ਈਂ ਸਰਵਰੀ ॥ ੬੭ ॥**

{ ਕਿ=ਜੋ। ਅਜਬ=ਅਸਚਰਜ। ਅਸਤ=ਹੈ। ਇਨਸਾਫ=ਨਿਆਉਂ। ਦੀਂ ਪਰਵਰੀ=ਧਰਮ ਦੀ ਪਾਲਣਾ। ਕਿ=ਜੋ। ਹੈਫ=ਮਸੋਸ। ਅਸਤ=ਹੈ। ਸਦ=ਸੌ ੧੦੦। ਹੈਫ=ਮਸੋਸ। ਈਂ=ਏਹ। ਸਰਵਰੀ=ਜਥੇਦਾਰੀ। }

**ਭਾਵ**—ਜੋ ਏਹ ਨਿਆਉਂ ਅਤੇ ਧਰਮ ਦੀ ਪਾਲਨਾ ਅਸਚਰਜ ਨਿਰਾਲੀ ਜੋ ਏਹੋ ਜੇਹੀ ਜਥੇਦਾਰੀ ਉਪਰੋਂ ਸੈਂਕੜੇ ਵਾਰੀ ਅਫਸੋਸ ਅਰਥਾਤ ਧ੍ਰਿਗ ਹੈ॥੬੭॥

**ਕਿ ਅਜਬ ਅਸਤ ਉਜਬ ਅਸਤ ਫਤਵਹ ਸ਼ੁਮਾਂ ॥**

**ਬਜੁਜ਼ ਰਾਸਤੀ ਸੁਖ਼ਨ ਗੁਫਤਨ ਜ਼ਿਯਾਂ ॥ ੬੮ ॥**

{ ਕਿ=ਜੋ। ਅਜਬ=ਅਸਚਰਜ। ਅਸਤ=ਹੈ। ਉਜਬ=ਹੰਕਾਰ। ਅਸਤ=ਹੈ। ਫਤਵਹ=ਆਗਿਆ। ਸ਼ੁਮਾਂ=ਤੁਸਾਡਾ। ਬਜੁਜ਼=ਬਿਨਾਂ। ਰਾਸਤੀ=ਸਚਿ-ਆਈ। ਸੁਖ਼ਨ=ਗੱਲ। ਗੁਫਤਨ=ਕਹਿਣੀ। ਜ਼ਿਯਾਂ=ਘਾਟਾ। }

**ਭਾਵ**—ਜੋ ਤੁਸਾਡੀ ਆਗਿਆ ਅਸਚਰਜ ਨਰਾਲੀ ਅਤੇ ਹੰਕਾਰ ਭਰੀ ਹੈ। ਸਚਿਆਈ ਤੋ ਬਿਨਾਂ ਅਰਥਾਤ ਝੂਠੀ ਗੱਲ ਕਹਿਣੀ ਘਾਟਾ ਹੈ ॥ ੬੮ ॥

**ਮਜ਼ਨ ਤੇਗ਼ ਬਰ ਖ਼ੂਨਿ ਕਸ ਬੇਦਰੇਗ਼ ॥**

**ਤੁਰਾ ਨੀਜ਼ ਖ਼ੂਨ ਅਸਤ ਬਾਚਰਖ਼ ਤੇਗ਼ ॥ ੬੯ ॥**

{ ਮਜ਼ਨ=ਨਾ ਮਾਰ। ਤੇਗ਼=ਤਲਵਾਰ। ਬਰ=ਲਈ। ਖ਼ੂਨਿ=ਜਿੰਦੋਂ ਮਾਰਨਾ। ਕਸ=ਕਿਸੇ। ਬੇ=ਬਿਨ। ਦਰੇਗ=ਧੜਕਾ। ਤੁਰਾ=ਤੈਨੂੰ। ਨੀਜ਼=ਭੀ। ਖ਼ੂਨ=ਮਰਨਾ। ਅਸਤ=ਹੈ। ਬਾ=ਨਾਲ। ਚਰਖ=ਅਕਾਸ਼। ਤੇਗ਼=ਸ੍ਰੀ ਸਾਹਿਬ। }

**ਭਾਵ**- ਤੂੰ ਕਿਸੇ ਦੀ ਜਿੰਦ ਮਾਰਨ ਲਈ ਬੇਧੜਕ ਤਲਵਾਰ ਨਾ ਚਲਾਇ ਤੈਨੂੰ ਭੀ ਅਕਾਸ਼ੀ ਤਲਵਾਰ ਨਾਲ ਮਰਨਾ ਹੈ ॥ ੬੯ ॥

**ਤੁ ਗ਼ਾਫਲਿ ਮਸ਼ੌ ਮਰਦਿ ਯਜ਼ਦਾਂ ਹਿਰਾਸ ॥**

**ਕਿ ਓ ਬੇਨਿਆਜ਼ ਅਸਤ ਓ ਬੇ ਸੁਪਾਸ ॥ ੭੦ ॥**

{ ਤੁ=ਤੂੰ। ਗ਼ਾਫਲਿ=ਭੁੱਲਿਆ ਹੋਇਆ। ਮਸ਼ੌ=ਨਾਬਣ। ਮਰਦਿ=ਪੁਰਖ ਯਜ਼ਦਾਂ=ਵਾਹਿਗੁਰੂ। ਹਿਰਾਸ=ਡਰ। ਕਿ=ਕਿਉਂ ਜੋ। ਓ=ਓਹ। ਬੇਨਿਆਜ਼=ਬੇਪਰਵਾਹ। ਅਸਤ=ਹੈ। ਓ=ਅਤੇ। ਬੇ=ਬਿਨਾਂ। ਸੁਪਾਸ=ਧੰਨਵਾਦ। }

**ਭਾਵ** -ਹੇ ਪੁਰਖ ਤੂੰ ਭੁਲ ਨਾ। ਵਾਹਿਗੁਰੂ ਤੋ ਡਰ ਕਿਉਂ ਜੋ ਓਹ ਬੇਲੋੜ ਹੈ ਅਤੇ ਧੰਨਵਾਦ ਤੋਂ ਪਰੇ ਹੈ ॥ ੭੦ ॥

**ਕਿ ਓ ਬੇ ਮੁਹਾਬ ਅਸਤ ਸ਼ਾਹਾਨਿ ਸ਼ਾਹ ॥**

**ਜ਼ਮੀਨੋ ਜ਼ਮਾ ਸੱਚਏ ਪਾਤਸ਼ਾਹ ॥ ੭੧ ॥**

{ ਕਿ=ਜੋ। ਓ=ਓਹ। ਬੇ=ਬਿਨ । ਮੁਹਾਬ=ਡਰ। ਅਸਤ=ਹੈ। ਸ਼ਾਹਾਨਿਸ਼ਾਹ=ਰਾਜਿਆਂ ਦਾ ਰਾਜਾ । ਜ਼ਮੀਨ=ਧਰਤੀ। ਜ਼ਮਾਂ=ਸਮਾਂ। ਵਾ=ਅਕਾਸ਼। ਸੱਚਏ ਪਾਤਸ਼ਾਹ=ਸੱਚਾ ਪਰਜਾਪਤੀ । }

**ਭਾਵ**—ਕਿਉਂ ਜੋ ਓਹ ਬਿਨਾਂ ਡਰ ਤੇ ਹੈ ਅਰਥਾਤ ਲੜਾਈ ਤੇ ਰਹਿਤ ਹੈ। ਧਰਤੀ ਅਤੇ ਸਮੇਂ ਅਕਾਸ਼ ਦਾ ਸੱਚਾ ਪਤੀ ਹੈ ॥ ੭੧ ॥

**ਖ਼ੁਦਾਵੰਦ ਏਜ਼ਦ ਜ਼ਮੀਨੋ ਜ਼ਮਾਂ ॥**

**ਕੁਨਿੰਦਅਸਤ ਹਰਕਸ ਮਕੀਨੋ ਮਕਾਂ ॥ ੭੨ ॥**

{ ਖੁਦਾਵੰਦ=ਪਤੀ। ਏਜ਼ਦ=ਵਾਹਿਗੁਰੂ। ਜ਼ਮੀਨ=ਧਰਤੀ। ਜਮਾਂ=ਸਮਾਂ। ਵਾ=ਅਕਾਸ਼। ਕੁਨਿੰਦ=ਕਰਤਾ। ਅਸਤ=ਹੈ। ਹਰਕਸ=ਸਾਰੇ ਮਨੁਖ। ਮਕੀਨ=ਰਹਿਣ ਵਾਲੇ। ਓ=ਅਤੇ। ਮਕਾਂ=ਥਾਉਂ। }

**ਭਾਵ**- ਵਾਹਿਗੁਰੂ ਧਰਤੀ ਅਤੇ ਅਕਾਸ਼ ਦਾ ਪਤੀ ਹੈ ਅਤੇ ਸਾਰੇ ਪੁਰਖਾਂ ਰਹਿਣ ਵਾਲਿਆਂ ਅਤੇ ਥਾਉਂ ਦਾ ਕਰਤਾ ਹੈ ॥ ੭੨ ॥

**ਹਮਅਜ਼ ਪੀਰ ਮੋਰੇ ਹਮਅਜ਼ ਪੀਲਤਨ ॥**

**ਕਿਆਜਿਜ਼ ਨਿਵਾਜ਼ਅਸਤ ਗ਼ਾਫਿਲ ਸ਼ਿਕਨ ॥੭੩॥**

{ ਹਮ = ਭੀ। ਅਜ਼ = ਤੇ। ਪੀਰ = ਬੁਢਾ। ਮੋਰ = ਕੀੜੀ । ਓ = ਅਤੇ। ਹਮ = ਭੀ। ਅਜ਼ = ਲੈਕੇ। ਪੀਲਤਨ = ਹਾਥੀ ਦੇ ਸਰੀਰ ਵਾਲਾ। ਕਿ = ਜੋ। ਆਜਿਜ਼ = ਅਧੀਨ। ਨਿਵਾਜ਼ = ਪ੍ਰਿਤਪਾਲੂ। ਅਸਤ = ਹੈ। ਓ = ਅਤੇ। ਗਾਫਿਲ ਸ਼ਿਕੰਨ = ਭੁਲਿਆਂ ਨੂੰ ਮਾਰਨ ਵਾਲਾ। }

**ਭਾਵ**—ਬੁਢੀ ਕੀੜੀ ਅਤੇ ਵਡੇ ੨ ਹਾਥੀ ਵਰਗੇ ਸਰੀਰ ਵਾਲੇ ਸੂਰਬੀਰਾਂ ਦਾ ਓਹੀ ਕਰਤਾ ਹੈ। ਜੋ ਅਧੀਨਾਂ ਦੀ ਪਾਲਣਾ ਕਰਨ ਵਾਲਾ ਹੈ ਅਤੇ ਜੇਹੜੇ ਪ੍ਰਮੇਸ਼ਰ ਨੂੰ ਭੁਲ ਜਾਂਦੇ ਹਨ ਤਿਨਾਂ ਦਾ ਵਾਹਿਗੁਰੂ ਸਤਿਆਨਾਸ ਕਰਦਾਹੈ ॥੭੩॥

**ਕਿ ਓਰਾ ਚੁ ਇਸਮਅਸਤ ਆਜਿਜ਼ ਨਿਵਾਜ਼ ॥**

**ਕਿ ਓ ਬੇ ਸੁਪਾਸਅਸਤ ਓ ਬੇਨਿਆਜ਼ ॥ ੭੪ ॥**

{ ਕਿ = ਜੋ। ਓਰਾ = ਓਹਦਾ। ਚੁ = ਆਦਿਕ। ਇਸਮ = ਨਾਮ। ਅਸਤ = ਹੈ। ਆਜ਼ਿਜ਼ਨਿਵਾਜ਼ = ਅਧੀਨਾਂ ਦੀ ਪਾਲਣਾ ਕਰਨ ਵਾਲਾ। ਕਿ = ਜੋ। ਓ = ਓਹ। ਬੇ = ਰਹਤ। ਸਪਾਸ = ਧੰਨਵਾਦ। ਅਸਤ = ਹੈ। ਓ = ਹੈ। ਬੇਨਿਆਜ਼ = ਇਛਾ ਰਹਿਤ। }

**ਭਾਵ**–ਕਿਉਂ ਜੋ ਉਸਦਾ ਨਾਉਂ ਅਧੀਨਾਂ ਪ੍ਰਿਤਪਾਲੂ ਆਦਿਕ ਹੈ ਅਤੇ ਉਹ ਧੰਨਵਾਦ ਰਹਤ ਬੇਲੋੜ ਹੈ ॥ ੭੫ ॥

**ਕਿ ਓ ਬੇਨਗੂੰ ਅਸਤ ਓ ਬੇਚਗੂੰ ॥**
**ਕਿ ਓ ਰਹਿਨਮਾ ਅਸਤੁ ਓ ਰਹਿਨਮੂੰ ॥ ੭੫ ॥**

{ ਕਿ = ਜੋ । ਓ = ਓਹ । ਬੇ ਨਗੂੰ = ਰਹਤ ਰੰਗ । ਅਸਤ = ਹੈ ।
ਓ = ਓਹ । ਬੇ = ਬਿਨਾਂ । ਚਗੂੰ = ਚਿਹਨ । ਕਿ – ਜੋ। । ਓ = ਓਹ ।
ਰਹਿਨਮਾ = ਰਸਤੇਪੌਣਵਾਲਾ।ਅਸਤ = ਹੈ।ਓ – ਓਹ।ਰਹਿਨਮੂੰ = ਆਗੂ। }

**ਭਾਵ**–ਕਿਉਂ ਜੋ ਓਹ ਰੰਗਾਂ ਚਿਹਨਾਂ ਬਾਹਰਾ ਹੈ ਅਤੇ ਓਹ ਰਸਤੇ ਪਾਉਣ ਵਾਲਾ ਅਤੇ ਆਗੂ ਹੈ ॥ ੭੫ ॥

**ਕਿ ਬਰਸਰ ਤੁਰਾ ਫਰਜ਼ ਕਸਮਿ ਕੁਰਾਂ ॥**
**ਬਗੁਫ਼ਤਹ ਸ਼ੁਮਾ ਕਾਰ ਖ਼ੂਬੀ ਰਸਾਂ ॥ ੭੬ ॥**

{ ਕਿ=ਜੋ । ਬਰ=ਉਪਰ । ਸਰ=ਸਿਰ । ਤੁਰਾ=ਤੇਰੇ । ਫਰਜ਼=ਭਾਰ ।
ਕਸਮ=ਸੌਂਹ । ਿ=ਦੀ । ਕੁਰਾਂ=ਕੁਰਾਨ । (ਬ=ਪਦ ਜੋੜਕ)
ਗੁਫਤਾ=ਕਹਿਆ ਹੋਇਆ ਅਰਥਾਤ ਬਚਨ । ਸ਼ੁਮਾ=ਤੂੰ ।
ਕਾਰ=ਕੰਮ । ਖ਼ੂਬੀ=ਭਲੀ ਪ੍ਰਕਾਰ । ਰਸਾਂ=ਪਹੁੰਚਾਉ । }

**ਭਾਵ**- ਜੋ ਤੇਰੇ ਸਿਰ ਉਤੇ ਕੁਰਾਨ ਦੀ ਸੌਂਹ ਦਾ ਭਾਰ ਹੈ, ਆਪਣੇ ਕਹੇ ਅਨੁਸਾਰ ਭਲੀ ਪ੍ਰਕਾਰ ਕੰਮ ਪੂਰਾ ਕਰ ਅਰਥਾਤ ਆਪਣਾ ਬਚਨ ਭਲੀ ਪ੍ਰਕਾਰ ਨਿਭਾਇ ॥ ੭੬ ॥

**ਬਿਬਾਯਦ ਤੁਦਾਨਸ਼ ਪਰਸਤੀ ਕੁਨੀ ॥**
**ਬਕਾਰੇ ਸ਼ੁਮਾ ਚੀਰਹ ਦਸਤੀ ਕੁਨੀ ॥ ੭੭ ॥**

{ ਬਿਬਾਯਦ=ਲੋੜੀਦਾ ਹੈ । ਤੁ=ਤੂੰ। ਦਾਨਸ਼=ਬੁੱਧੀ। ਪਰਸਤੀ=ਪਾਲਣਾ ।
ਕੁਨੀ=ਕਰੇ । ਬਕਾਰ=ਕੰਮ ਵਿਚ । ੇ=ਦੇ । ਸ਼ੁਮਾ=ਤੇਰੇ ।
ਚੀਰਹ ਦਸਤੀ=ਹਥ ਦੀ ਕਾਹਲੀ । ਕੁਨੀ=ਕਰੇ । }

**ਭਾਵ**· ਤੈਨੂੰ ਲੋੜੀਦਾ ਹੈ ਜੋ ਬੁੱਧੀ ਦੀ ਪਾਲਣਾ ਕਰੇ, ਆਪਣੇ ਕੰਮ ਵਿਚ ਹੱਥ ਦੀ ਕਾਹਲੀ ਕਰੇ ॥ ੭੭ ॥

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ॥**
**ਕਿ ਬਾਕੀ ਬਿਮਾਂਦ ਅਸਤ ਪੇਚੀਦਹ ਮਾਰ ॥ ੭੮ ॥**

{ ਚਿਹਾ=ਕੀ। ਸ਼ੁਦ=ਹੋਇਆ। ਕਿ=ਜੋ। ਚੂੰ=ਜਦ। ਬਚੱਗਾਂ=ਬਾਲਕ। ਕੁਸ਼ਤਹ=ਮਾਰੇ ਗਏ। ਚਾਰ=ਚਾਰ। ਕਿ=ਜੋ। ਬਾਕੀ=ਬਚਿਆ ਹੋਯਾ। (ਬਿ=ਪਦ ਜੋੜਕ) ਮਾਂਦ=ਰਹਿਆ। ਅਸਤ=ਹੈ। ਪੇਚੀਦਹ=ਗੁਛਮੁਛ, ਅਰਥਾਤ ਕੁੰਡਲੀ ਵਾਲਾ। ਮਾਰ=ਸਰਪ। }

**ਭਾਵ** ਕੀ ਹੋਇਆ ਜੋ ਚਾਰ ਬਾਲ ਮਾਰੇ ਗਏ ਕਿਉਂ ਜੋ ਕੁੰਡਲੀਆ ਸੱਪ ਪਿਛੇ ਬਚਿਆ ਹੋਇਆ ਹੈ ॥ ੭੮ ॥

**ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ ॥**

**ਕਿ ਆਤਸ਼ ਦਮਾਂ ਰਾ ਬਦੌਰਾ ਕੁਨੀ ॥ ੭੯ ॥**

{ ਚਿ=ਕੀ। ਮਰਦ=ਸੂਰਮਾ। ਈਂ=ਤੂੰ ਹੈਂ। ਕਿ=ਜੋ। ਅਖ਼ਗਰ=ਚੰਗਿ-ਆੜਾ। ਖਮੋਸ਼ਾਂ=ਬੁਝਿਆ ਹੋਯਾ ਹੈ। ਕੁਨੀ=ਤੂੰ ਕਰਦਾ ਹੈਂ। ਕਿ=ਸਗੋਂ ਆਤਸ਼=ਅੱਗ। ਦਮਾਂ=ਦਗਦੀ। ਰਾ=ਨੂੰ। ਬ=ਵਿਚ। ਦੌਰਾ=ਪ੍ਰਿਥੀ ਸਮਾ। ਕੁਨੀ=ਤੂੰ ਕਰਦਾ ਹੈਂ। }

**ਭਾਵ**—ਤੂੰ ਕੀ ਸੂਰਮਾ ਹੈਂ ਜੋ ਚੰਗਿਆੜਿਆਂ ਨੂੰ ਬੁਝਾਂਵਦਾ ਹੈਂ ਅਤੇ ਉਲਟਾ ਦਗਦੀ ਅੱਗ ਨੂੰ ਲੋਕਾਂ ਵਿਚ ਭੜਕਾਇ ਰਹਿਆ ਹੈਂ ॥ ੭੯ ॥

**ਚਿ ਖ਼ੁਸ਼ਗੁਫ਼ਤ ਫ਼ਿਰਦੌਸੀਏ ਖ਼ੁਸ਼ ਜ਼ਬਾਂ ॥**

**ਸ਼ਿਤਾਬੀ ਬਵਦ ਕਾਰਿ ਆਹਿਰਮਨਾ ॥ ੮੦ ॥**

{ ਚਿ = ਕੀ। ਖੁਸ਼ = ਸੁੰਦਰ। ਗੁਫਤ = ਕਹਿਆ ਹੈ। ਫਿਰਦੌਸੀ = ਇਕ *ਕਵੀ ਦਾ ਨਾਉਂ ਹੈ। (ਏ = ਪਦ ਜੋੜਕ)। ਖੁਸ਼ ਜਬਾਂ = ਸੁੰਦਰ ਬਾਨੀ ਬੋਲਣ ਵਾਲਾ। ਸ਼ਿਤਾਬੀ = ਕਾਹਲੀ। ਬਵਦ = ਹੁੰਦਾ ਹੈ। ਕਾਰਿ=ਕੰਮ। ਿ=ਦੇ। ਆਹਿਰਮਨਾ=(ਬਹੁ ਵਾਚਕ ਆਹਿਰਮਨ ਦਾ ਹੈ ਆਹਰਮਨ) ਦੇਉ=ਰਾਖਸ਼। }

**ਭਾਵ**—ਫਿਰਦੌਸੀ(ਕਵੀ)ਨੇ ਕਿਆ ਸੋਹਣਾ ਕਹਿਆ ਹੈ ਜੋ ਕਾਹਲੀ ਕਰਨਾ ਰਾਖਸ਼ਾਂ ਦਾ ਕੰਮ ਹੈ ॥ ੮੦ ॥

**ਕਿ ਮਾਂ ਬਾਰਗਹ ਹਜ਼ਰਤ ਆਯਮ ਸ਼ੁਮਾ ॥**

**ਅਜ਼ਾਂ ਰੋਜ਼ ਬਾਸ਼ੀ ਵ ਸ਼ਾਹਿਦ ਸ਼ੁਮਾ ॥ ੮੧ ॥**

---

*ਏਹ ਸਾਰਸ ਦੇਸ ਦਾ ਰਹਿਣ ਵਾਲਾ ਸੀ ਅਤੇ ਉਸਨੇ ਮਹਮੂਦ ਗਜ਼ਨਵੀ ਦੀ ਆਗਿਆ ਅਨੁਸਾਰ 'ਸ਼ਾਹਨਾਮਾ' ਨਾਮੀ ਪੁਸਤਕ ਰਚਿਆ ਸੀ। ਇਸਦਾ ਪੂਰਾ ੨ ਬਿਰਤਾਂਤ 'ਸ਼ਾਹਨਾਮਾ' ਦੇ ਪਹਿਲੇ ਹੀ ਲਿਖਯਾ ਹੋਇਆ ਹੈ।

{ ਕਿ=ਜੋ। ਮਾਂ=ਅਸੀਂ। ਬਾਰਗਹ=ਮੰਦਰ। ਹਜ਼ਰਤ=ਵੱਡਾ ਅਰਥਾਤ ਪ੍ਰਮੇਸ਼ਰ। ਆਯਮ=ਔਂਦਾ ਹਾਂ। ਸ਼ੁਮਾ=ਤੂੰ। ਅਜ਼=ਤੇ। ਆਂ=ਉਸ। ਰੋਜ਼=ਦਿਹਾੜੇ। ਬਾਸ਼ੀ=ਤੂੰ ਹੋਵੇ। ਵ=ਅਤੇ। ਸ਼ਾਹਿਦ=ਸਾਖੀ। ਸ਼ੁਮਾ=ਤੂੰ }

**ਭਾਵ**- ਅਸੀਂ ਅਤੇ ਤੂੰ ਪ੍ਰਮੇਸ਼ਰ ਦੇ ਪਾਸੋਂ ਆਏ ਹਾਂ, ਤੂੰ ਓਸ ਦਿਹਾੜੇ ਦਾ ਸਾਖੀ ਰਹੋ ਅਰਥਾਤ ਉਸ ਦਿਨ ਨੂੰ ਸੋਚ ਜੋ ਤੈਨੂੰ ਨਿਆਉਂ ਕਰਨ ਦੀ ਅਤੇ ਸਾਨੂੰ ਧਰਮ ਪ੍ਰਚਾਰ ਦੀ ਆਗਿਆ ਹੋਈ ਹੈ॥ ੯੧॥

**ਵਗਰਨ ਤੋ ਈਂ ਹਮ ਫਰਾਮੁਸ਼ ਸ਼ੁਵਦ॥**
**ਤੁਰਾ ਹਮ ਫਰਾਮੋਸ਼ ਯਜ਼ਦਾਂ ਕੁਨਦ॥ ੯੨॥**

{ ਵਗਰਨ=ਨਹੀਂ ਤਾਂ। ਈਂ=ਏਹ। ਹਮ=ਭੀ। ਫਰਾਮੁਸ਼=ਭੁਲਾਉਣਾ। ਸ਼ੁਵਦ=ਹੋਵੇ। ਤੁਰਾ=ਤੈਨੂੰ। ਹਮ=ਭੀ। ਫਰਾਮੋਸ਼=ਭੁਲਾਉਣਾ। ਯਜ਼ਦਾਂ=ਵਾਹਿਗੁਰੂ। ਕੁਨਦ=ਕਰੇਗਾ। }

**ਭਾਵ**—ਜੇਕਰ ਤੂੰ ਭੀ ਏਹ ਭੁਲਾ ਦੇਵੇਂਗਾ ਤਾਂ ਵਾਹਿਗੁਰੂ ਤੈਨੂੰ ਭੀ ਭੁਲਾਇ ਦੇਵੇਗਾ ਅਰਥਾਤ ਤੈਨੂੰ ਢੋਈ ਨਾ ਮਿਲੇਗੀ॥ ੯੨॥

**ਅਗਰਕਾਰ ਈਂ ਬਰ ਤੁ ਬਸਤੀ ਕਮਰ॥**
**ਖੁਦਾਵੰਦ ਬਾਸ਼ਦ ਤੁਰਾ ਬਹਿਰਵਰ॥ ੯੩॥**

{ ਅਗਰ=ਜੇ। ਕਾਰ=ਕੰਮ। ਈਂ=ਇਸ। ਬਰ=ਉਪਰ। ਤੁ=ਤੂੰ। ਬਸਤੀ=ਬੰਨ੍ਹਿਆ। ਕਮਰ=ਲੱਕ। ਖੁਦਾਵੰਦ=ਵਾਹਿਗੁਰੂ। ਬਾਸ਼ਦ=ਹੋਊਗਾ। ਤੁਰਾ=ਤੈਨੂੰ। ਬਹਿਰਵਰ=ਫਲਦਾਤਾ। }

**ਭਾਵ**—ਜੇ ਤੈਂ ਏਸ ਕੰਮ ਉੱਤੇ ਲੱਕ ਬੰਨ੍ਹਿਆ ਤਾਂ ਵਾਹਿਗੁਰੂ ਤੈਨੂੰ ਇਸਦਾ ਫਲ ਦੇਵੇਗਾ॥ ੯੩॥

**ਕਿ ਈਂ ਕਾਰ ਨੇਕ ਅਸਤ ਦੀਂ ਪਰਵਰੀ॥**
**ਚੁ ਯਜ਼ਦਾਂ ਸਨਾਸੀ ਬਜਾਂ ਬਰਤਰੀ॥ ੯੪॥**

{ ਕਿ=ਜੋ। ਈਂ=ਏਹ। ਕਾਰ=ਕੰਮ। ਨੇਕ=ਅੱਛਾ। ਅਸਤ=ਹੈ। ਦੀਂ ਪਰਵਰੀ=ਧਰਮ ਪਾਲਣਾ ਕਰਨੀ। ਚੁ=ਜਦ। ਯਜ਼ਦਾਂ=ਵਾਹਿਗੁਰੂ ਸਨਾਸੀ=ਤੂੰ ਪਛਾਣੇਂ। ਬ=ਤੇ। ਜਾਂ=ਜਿੰਦ। ਬਰਤਰ=ਵੱਡਾ। ਈਂ=ਤੂੰ ਹੈਂ }

**ਭਾਵ**—ਜੋ ਏਹ ਧਰਮ ਦੀ ਪਾਲਣਾ ਕਰਨਾ ਅੱਛਾ ਕੰਮ ਹੈ, ਜਦ ਤੂੰ ਵਾਹਿਗੁਰੂ ਨੂੰ ਜਾਣੇਂਗਾ ਤਾਂ ਜਿੰਦ ਤੇ ਭੀ ਤੂੰ ਵਧੀਆ ਹੈਂ॥ ੯੪॥

**ਤੁਰਾ ਮਨ ਨਦਾਨਮ ਕਿ ਯਜ਼ਦਾਂ ਸਨਾਸ॥**

**ਬਰਾਂਮਦ ਜਿਤੋ ਕਾਰ ਹਾ ਪੁਰ ਖ਼ਰਾਸ਼ ॥ ੯੫ ॥**

{ਤੁਰਾ=ਤੈਨੂੰ । ਮਨ=ਮੈਂ । ਨਦਾਨਮ=ਮੈਂ ਨਹੀਂ ਜਾਣਦਾ । ਕਿ=ਜੋ । ਯਜ਼ਦਾਂ ਸਨਾਸ=ਪ੍ਰਮੇਸ਼ਰ ਦੇ ਪਛਾਨਣ ਵਾਲਾ । ਬਰਾਂਮਦ=ਨਿਕਲੇ ਅਰਥਾਤ ਹੋਏ । ਜਿਤੋ=ਤੇਰੇ ਥੀਂ । ਕਾਰ ਹਾ=ਬਹੁਤੇ ਕੰਮ ।}

ਪੁਰ=ਭਰਿਆ ਹੋਇਆ । ਖਰਾਸ਼=ਦੁਖ (ਅਰਥਾਤ) ਦੁਖ ਦੇ ਭਰੇ ਹੋਏ ।

**ਭਾਵ**—ਮੈਂ ਤੈਨੂੰ ਪ੍ਰਮੇਸ਼ਰ ਦੇ ਪਛਾਨਣ ਵਾਲਾ ਨਹੀਂ ਜਾਣਦਾ, ਕਿਉਂ ਜੋ ਤੈਥੋਂ ਬਹੁਤੇ ਦੁਖਦਾਈ ਕੰਮ ਹੋਏ ਹਨ ॥ ੯੫ ॥

**ਸ਼ਨਾਸਦ ਹਮੀ ਤੋ ਨ ਯਜ਼ਦਾਂ ਕਰੀਮ ॥**
**ਨ ਖ਼ਾਹਦ ਹਮੀ ਤੋ ਬਦੌਲਤ ਅਜ਼ੀਮ ॥ ੯੬ ॥**

{ਸ਼ਨਾਸਦ=ਜਾਣੇਗਾ । ਹਮੀ=ਭੀ । ਤੋ=ਤੈਨੂੰ।ਨ=ਨਹੀਂ । ਯਜ਼ਦਾਂ=ਪ੍ਰਮੇਸ਼ਰ ਕਰੀਮ=ਪ੍ਰਿਤਪਾਲੂ । ਨ ਖਾਹਦ=ਨਹੀਂ ਲੋੜੂਗਾ । ਹਮੀ=ਏਹ ਭੀ । ਤੋ=ਤੂੰ । (ਬ=ਪਦ ਜੋੜਕ) ਦੌਲਤ=ਧਨ । ਅਜ਼ੀਮ=ਬਹੁਤਾ ।}

**ਭਾਵ**—ਪ੍ਰਮੇਸ਼ਰ ਪ੍ਰਿਤਪਾਲੂ ਤੈਨੂੰ ਪਛਾਣੂਗਾ ਭੀ ਨਹੀਂ ਅਤੇ ਨਾ ਹੀ ਤੇਰਾ ਬਹੁਤ ਧਨ ਲੋੜੂਗਾ ॥ ੯੬ ॥

**ਅਗਰ ਸ੍ਵਦ ਕੁਰਾਂ ਰਾ ਬਖ਼ੁਰਦੀ ਕਸਮ ॥**
**ਮਰਾ ਏਤਬਾਰਿ ਨ ਈਂ ਜ਼ੱਰਹ ਦਮ ॥ ੯੭ ॥**

{ਅਗਰ=ਜੇਕਰ । ਸ੍ਵਦ=ਸੌ ੧੦੦ । ਕੁਰਾਂ=ਕੁਰਾਨ । ਰਾ=ਦੀ । (ਬ=ਪਦ ਜੋੜਕ) ਖੁਰਦੀ=ਤੈਂ ਖਾਧੀ । ਕਸਮ=ਸੌਂਹ । ਮਰਾ=ਮੈਨੂੰ । ਏਤਬਾਰਿ=ਪ੍ਰਤੀਤ । ਨ=ਨਹੀਂ । ਈਂ= ਇਸ । ਜ਼ੱਰਹ=ਬਹੁਤ ਥੋੜਾ । ਦਮ=ਭਰ ।}

**ਭਾਵ**—ਜੇ ਤੈਂ ਕੁਰਾਨ ਦੀਆਂ ਸੈਂਕੜੇ ਸੌਹਾਂ ਖਾਧੀਆਂ ਤਾਂ ਭੀ ਸਾਨੂੰ ਰਤੀ ਤੇਰੀ ਪ੍ਰਤੀਤ ਨਹੀਂ ॥ ੯੭ ॥

**ਹਜ਼ੂਰੀ ਨਿਆਯਮ ਨ ਈਂ ਰਹਿਸ਼ਵਮ ॥**
**ਅਗਰ ਸ਼ਹਿ ਬਖ਼ਾਹਦ ਮਨ ਆਂਜਾ ਰਵਮ ॥ ੯੮ ॥**

{ਹਜ਼ੂਰੀ=ਤੇਰੇ ਪਾਸ । ਨਿਆਯਮ=ਮੈਂ ਨਹੀਂ ਆਵਾਂਗਾ । ਨ=ਨਹੀਂ । ਈਂ=ਇਸ । ਰਹਿ=ਰਸਤਾ । ਸ਼ਵਮ=ਤੁਰੂੰਗਾ । ਅਗਰ=ਜੇਕਰ । ਸ਼ਹਿ=ਬਾਦਸ਼ਾਹ ਅਰਥਾਤ ਔਰੰਗਾ । (ਬ=ਪਦ ਜੋੜਕ) ।ਖਾਹਦ=ਚਾਹੇ ਮਨ=ਮੈਂ । ਆਂਜਾ=ਓਧਰ । ਰਵਮ=ਜਾਊਂਗਾ ।}

**ਭਾਵ**—ਮੈਂ ਤੇਰੇ ਪਾਸ ਨਹੀਂ ਆਵਾਂਗਾ, ਜੇ ਤੂੰ ਏਧਰ ਚਾਹੇਂਗਾ ਤਾਂ ਓਧਰ ਨੂੰ ਜਾਊਂਗਾ ਅਰਥਾਤ ਤੇਰੇ ਵਿਰੁੱਧ ਕਰੂੰਗਾ ॥ ੮੮ ॥

**ਖੁਸ਼ ਅਸਤ ਸ਼ਾਹ ਸ਼ਾਹਾਨ ਅਉਰੰਗਜ਼ੇਬ ॥**
**ਕਿ ਚਾਲਾਕ ਦਸਤ ਅਸਤ ਚਾਬਕ ਰਕੇਬ ॥ ੮੯ ॥**

{ ਖੁਸ਼=ਚੰਗਾ ਸੋਹਣਾ। ਅਸਤ=ਹੈ । ਸ਼ਾਹਸ਼ਾਹਾਨ=ਰਾਜਿਆਂ ਦਾ ਰਾਜਾ। ਅਉਰੰਗ=ਤਖਤ,ਗੱਦੀ। ਜ਼ੇਬ=ਸਜੌਟ। ਕਿ=ਕੀ ।ਚਾਲਾਕ=ਫੁਰਤੀਲਾ ਦਸਤ=ਹੱਥ। ਅਸਤ=ਹੈ। ਚਾਬਕ=ਪੱਕਾ ਅਸਵਾਰ ਅਰਥਾਤ ਘੋੜਚੜ੍ਹਾ ਰਕੇਬ=ਰਕਾਂਬ। }

**ਭਾਵ**—ਰਾਜਿਆਂ ਦਾ ਰਾਜਾ ਅਤੇ ਗੱਦੀ ਦੀ ਸਜੌਟ ਵਾਲਾ ਕਿਆ ਫੁਰਤੀਲੇ ਹੱਥ ਵਾਲਾ ਅਤੇ ਪੱਕਾ ਘੋੜ ਚੜ੍ਹਾ ਹੈ ॥ ੮੯ ॥

**ਕਿ ਹੁਸਨੁਲ ਜਮਾਲ ਅਸਤ ਰੌਸ਼ਨ ਜ਼ਮੀਰ ॥**
**ਖੁਦਾਵੰਦ ਮੁਲਕ ਅਸਤ ਸਾਹਿਬ ਅਮੀਰ ॥ ੯੦ ॥**

{ ਕਿ=ਕੀ। ਹੁਸਨੁਲ ਜਮਾਲ=ਸੁੰਦਰ ਰੂਪ। ਅਸਤ=ਹੈ । ਰੌਸ਼ਨ=ਪ੍ਰਗਾਸ਼ ਵਾਲੀ। ਜ਼ਮੀਰ=ਬੁਧ। ਖੁਦਾਵੰਦ=ਪਤੀ। ਮੁਲਕ=ਦੇਸ । ਅਸਤ=ਹੈ। ਸਾਹਿਬ=ਵੱਡਾ। ਅਮੀਰ=ਧਨਾਢ। }

**ਭਾਵ**—ਕੀ ਵੱਡੇ ਸੁੰਦਰ ਰੂਪ ਵਾਲਾ ਅਤੇ ਪ੍ਰਗਾਸ਼ ਬੁਧੀ ਵਾਲਾ ਦੇਸਾਂ ਦਾ ਪਤੀ ਅਤੇ ਧਨਾਢਾਂ ਤੇ ਭੀ ਵੱਡਾ ਹੈ ॥ ੯੦ ॥

**ਬਤਰਤੀਬ ਦਾਨਸ਼ ਬਤਦਬੀਰਿ ਤੇਗ ॥**
**ਖੁਦਾਵੰਦਿ ਦੇਗ ਓ ਖੁਦਾਵੰਦਿ ਤੇਗ ॥ ੯੧ ॥**

{ ਬਤਰਤੀਬ=ਸੋਹਣੇ ਢੰਗ। ਬ = ਨਾਲ। ਦਾਨਸ਼ = ਸਮਝ। ਬ= ਨਾਲ। ਤਦਬੀਰਿ = ਯਤਨ। ਤੇਗ = ਤਲਵਾਰ। ਖੁਦਾਵੰਦਿ ਦੇਗ=ਵਰਤਾਰੇ ਵੰਡਣ ਵਾਲਾ ਖੁਦਾਵੰਦ। ਤੇਗ = ਸੂਰਬੀਰ। }

**ਭਾਵ** ਸੋਹਣੇ ਢੰਗ ਦੀ ਬੁਧੀ ਵਾਲਾ (ਅਰਥਾਤ) ਬਹੁਤ ਸਮਝ ਵਾਲਾ ਅਤੇ ਤਲਵਾਰ ਦੇ ਚਲਊਆ ਵਰਤਾਰੇ ਦੇਣ ਵਾਲਾ ਅਤੇ ਸੂਰਬੀਰ ਹੈ ॥ ੯੧ ॥

**ਕਿ ਰੌਸ਼ਨ ਜ਼ਮੀਰ ਅਸਤ ਹੁਸਨੁਲ ਜਮਾਲ ॥**
**ਖੁਦਾਵੰਦਿ ਬਖਸ਼ਿੰਦਹੇ ਮੁਲਕੁ ਮਾਲ ॥ ੯੨ ॥**

{ ਕਿ=ਜੋ। ਰੌਸ਼ਨ ਜ਼ਮੀਰ=ਪ੍ਰਗਾਸ ਬੁਧੀ। ਹੁਸਨੁਲ ਜਮਾਲ=ਸੁੰਦ੍ਰ ਰੂਪ ਖੁਦਾਵੰਦਿ=ਪਤੀ। (ਿ=ਜੋੜਕ ਪਦ)। ਬਖ਼ਸ਼ਿੰਦਹੇ=ਦਾਤਾ। ਮੁਲਕ=ਦੇਸ। ਓ=ਅਤੇ। ਮਾਲ = ਧਨ। }

**ਭਾਵ** ਜੋ ਪ੍ਰਗਾਸ ਬੁਧੀ ਅਤੇ ਸੁੰਦ੍ਰ ਰੂਪ ਹੈ ਅਰ ਦੇਸ ਮਾਲ ਦਾ ਦਾਤਾ (ਸਰਬ) ਪਤੀ ਹੈ ॥ ੯੨ ॥

**ਕਿ ਬਖ਼ਸ਼ਸ਼ ਕਬੀਰ ਅਸਤ ਦਰ ਜੰਗ ਕੋਹ ॥**

**ਮਲਾਇਕ ਸਿਫਤ ਚੂੰ ਸਰੱਯਾ ਸ਼ਕੋਹ ॥ ੯੩ ॥**

{ ਕਿ=ਜੋ। ਬਖਸ਼ਸ਼=ਦਾਤ। ਕਬੀਰ=ਵੱਡੀ। ਅਸਤ=ਹੈ। ਦਰ= ਵਿਚ। ਜੰਗ=ਲੜਾਈ। ਕੋਹ=ਪਹਾੜ। ਮਲਾਇਕ= ਦੇਵਤੇ। ਸਿਫਤ= ਗੁਣ। ਚੂੰ=ਵਰਗਾ। ਸਰੱਯਾ=ਅਕਾਸ ਦੀ ਟੀਸੀ। ਸ਼ਕੋਹ=ਪ੍ਰਤਾਪ। }

**ਭਾਵ**– ਜੋ ਵੱਡੀ ਦਾਤ ਵਾਲਾ ਹੈ ਅਤੇ ਲੜਾਈ ਵਿਚ ਪਹਾੜ ਦੀ ਨਿਆਈਂ (ਨਹੀਂ) ਹਿਲਣ ਵਾਲਾ ਦੇਵਤਿਆਂ ਦੇ ਗੁਣਾਂ ਵਾਲਾ ਅਤੇ ਬਹੁਤ ਹੀ ਉਚੇ ਪ੍ਰਤਾਪ ਵਾਲਾ ਹੈ ॥ ੯੩ ॥

**ਸ਼ਾਹਨ ਸ਼ਾਹਿ ਅਉਰੰਗ ਜ਼ੇਬ ਆਲਮੀਂ ॥**

**ਕਿ ਦਾਰਾਇ ਦੌਰ ਅਸਤ ਦੂਰ ਅਸਤ ਦੀਂ ॥ ੯੪ ॥**

{ ਸ਼ਾਹਨਸ਼ਾਹਿ=ਰਾਜਿਆਂ ਦਾ ਰਾਜਾ। ਿ=ਦਾ। ਅਉਰੰਗ=ਗੱਦੀ। ਜ਼ੇਬ=ਸਜੌਟ ਆਲਮੀਨ=ਲੋਕ ਪ੍ਰਲੋਕ। ਕਿ=ਜੋ। ਦਾਰਾ=ਰਖਣ ਵਾਲਾ (ਅਰਥਾਤ) ਸਮਾਲਣ ਵਾਲਾ। ਇ=ਦਾ। ਦੌਰ= ਪ੍ਰਿਥਵੀ ਦਾ ਚੱਕ੍ਰ। ਅਸਤ=ਹੈ। ਦੂਰ=ਪਰੇ। ਅਸਤ=ਹੈ। ਦੀਂ=ਧਰਮ। }

**ਭਾਵ**– ਗੱਦੀ ਦਾ ਅਧਿਰਾਜ ਅਤੇ ਲੋਕ ਪ੍ਰਲੋਕ ਦੀ ਸਜੌਟ ਜੋ ਪ੍ਰਿਥਵੀ ਚੱਕ੍ਰ ਦੇ ਸਮਾਲਨ ਵਾਲਾ ਹੈ (ਪਰ ਤੇਰੇ ਵਿਚ ਏਹੀ ਘਾਟਾ ਹੈ) ਧਰਮ ਤੇ ਪਰੇ ਹੈਂ ॥੯੪॥

**ਮਨਮ ਕੁਸ਼ਤਨਮ ਕੋਹੀਆਂ ਬੁਤ ਪ੍ਰਸਤ ॥**

**ਕਿ ਓ ਬੁਤ ਪ੍ਰਸਤੰਦ ਮਨ ਬੁਤ ਸ਼ਿਕਸਤ ॥ ੯੫ ॥**

{ ਮਨਮ=ਮੈਹਾਂ। ਕੁਸ਼ਤਨਮ=ਮਾਰਨ ਵਾਲਾ। ਕੋਹੀਆਂ=ਪਹਾੜੀਏ। ਬੁਤ ਪ੍ਰਸਤ=ਮੂਰਤੀ ਪੂਜਕ। ਕਿ=ਜੋ। ਓ=ਓਹ। ਬੁਤ ਪ੍ਰਸਤ=ਬੁਤ ਪੂਜ ਅੰਦ=ਹੈ। ਮਨ=ਮੈਂ। ਬੁਤ ਸ਼ਿਕਸਤ=ਬੁਤ ਭੰਨਣ ਵਾਲਾ। }

**ਭਾਵ**—ਮੈਂ ਪੱਥਰ ਪੂਜਣੇ ਵਾਲੇ ਪਹਾੜੀਆਂ ਦੇ ਮਾਰਨ ਵਾਲਾ ਹਾਂ ਕਿਉਂ ਓਹ ਪੱਥਰ ਪੂਜ ਹਨ ਅਤੇ ਅਸੀਂ ਬੁਤਾਂ ਦੇ ਤੋੜਨ ਵਾਲੇ ਹਾਂ ॥ ੯੫ ॥

**ਬਬੀਂ ਗਰਦਸ਼ੇ ਬੇ ਵਫ਼ਾਈ ਜ਼ਮਾ ॥**
**ਪਸਿ ਪੁਸ਼ਤ ਉਫਤਦ ਰਸਾਨਦ ਜ਼ਿਆਂ ॥ ੯੬ ॥**

{ ਬਬੀਂ=ਦੇਖ । ਗਰਦਸ਼=ਚਕ੍ਰ । ੇ=ਦੀ ਬੇਵਫਾਈ=ਦੋਖੀ । ਜ਼ਮਾ=ਦਿਨ । ਪਸ=ਪਿਛੇ । ਿ=ਦੇ। ਪੁਸ਼ਤ ਪਿਠ। ਉਫਤਦ=ਪੈਂਦਾ ਹੈ । ਰਸਾਨਦ=ਪਹੁ-ਚਾਉਂਦਾ ਹੈ । ਜ਼ਿਆਂ=ਘਾਟਾ । }

**ਭਾਵ**- ਦਿਨਾਂ ਦੇ ਦੁਖਦਾਈ ਚੱਕ੍ਰ (ਵਲ) ਦੇਖ ਜੋ ਪਿਛੇ ਪਇਆ ਹੋਇਆ ਹੈ ਅਤੇ ਘਾਟਾ ਪਹੁਚਾਉਂਦਾ ਹੈ ॥ ੯੬ ॥

**ਬਬੀਂ ਕੁਦਰਤੇ ਨੇਕ ਯਜ਼ਦਾਨਿ ਪਾਕ ॥**
**ਕਿ ਅਜ਼ ਯਕ ਬੁਦਹ ਲੱਕ ਰਸਾਨਦ ਹਲਾਕ ॥ ੯੭ ॥**

{ ਬਬੀਂ=ਦੇਖ। ਕੁਦਰਤ=ਭਾਣਾ । ੇ=ਉਪਮਾਂ ਅਤੇ ਉਪਮੇਯ ਦਾ ਸੰਬੰਧੀ ਹੈ ਨੇਕ=ਸੋਹਣਾ । ਯਜ਼ਦਾਨ=ਪਰਮੇਸ਼ਰ । ਿ=ਸਨਬੰਧੀ ਪਦ । ਪਾਕ=ਪਵਿੱਤ੍ਰ । ਕਿ=ਜੋ। ਅਜ਼=ਤੇ । ਯਕ=ਇਕ। ਦਹ=ਦਸ ੧੦ । ਲੱਕ=ਲੱਖ । ਰਸਾਂਨਦ=ਪਹੁਚਾਉਂਦਾ ਹੈ । ਹਲਾਕ=ਮਰੀ । }

**ਭਾਵ**- ਪਵਿੱਤ੍ਰ ਪਰਮੇਸ਼ਰ ਦਾ ਸੁੰਦਰ ਭਾਣਾ ਦੇਖ ਇਕਦੇ(ਹੱਥੋਂ) ਦਸ ਲੱਖ ਨੂੰ ਮਰੀ ਪਾਉਂਦਾ ਹੈ ॥ ੯੭ ॥

**ਚਿ ਦੁਸ਼ਮਨ ਕੁਨਦ ਮਿਹਰਬਾਨ ਅਸਤ ਦੋਸਤ ॥**
**ਕਿ ਬਖਸ਼ਿੰਦਗੀ ਕਾਰ ਬਖ਼ਸ਼ਿੰਦਹ ਓਸਤ ॥ ੯੮ ॥**

{ ਚਿ=ਕੀ । ਦੁਸ਼ਮਨ=ਵੈਰੀ । ਕੁਨਦ=ਕਰੇ । ਮਿਹਰਬਾਨ=ਦਿਆਲੂ । ਅਸਤ=ਹੈ । ਦੋਸਤ=ਮਿਤ੍ਰ । ਕਿ=ਜੋ । ਬਖਸ਼ਿੰਦਗੀ ਕਾਰ=ਦਾਤ ਦਾ ਕੰਮ। ਬਖਸ਼ਿੰਦਹ=ਦਾਤਾ । ਓ=ਓਸ । ਅਸਤ=ਹੈ । }

**ਭਾਵ**- ਵੈਰੀ ਕੀ ਕਰੇ (ਜਦ) ਮਿੱਤ੍ਰ ਦਿਆਲੂ ਹੈ, ਕਿਉਂ ਜੋ ਓਸ ਦਾਤੇ ਦਾ ਕੰਮ ਦਾਤ ਦੇਣਾ ਹੈ ॥ ੯੮ ॥

**ਰਿਹਾਈ ਦਿਹ ਓ ਰਹਨਮਾਈ ਦਿਹਦ ॥**
**ਜ਼ਬਾਂ ਰਾ ਬ ਸਿਫ਼ਤ ਆਸ਼ਨਾਈ ਦਿਹਦ ॥ ੯੯ ॥**

{ ਰਿਹਾਈ ਦਿਹ=ਛੁਟਕਾਰਾ ਕਰਨ ਵਾਲਾ। ਓ=ਅਤੇ। ਰਹਨਮਾਈ=ਰਸਤਾ ਦਖਾਲਣਾ । ਦਿਹਦ=ਦਿੰਦਾ ਹੈ । ਜ਼ਬਾਂ=ਜਿਹਬਾ । ਰਾ=ਨੂੰ । ਬ=ਤੇ । ਸਿਫਤ=ਉਸਤਤੀ। ਆਸ਼ਨਾਈ=ਪਛਾਣ । ਦਿਹੱਦ=ਦਿੰਦਾ ਹੈ । }

**ਭਾਵ**—ਓਹ ਛੁਟਕਾਰਾ ਕਰਨ ਵਾਲਾ ਅਤੇ (ਧਰਮ ਦਾ) ਰਸਤਾ ਦੱਸਣ

ਵਾਲਾ। ਜਿਹਬਾ ਨੂੰ ਆਪਣੀ ਉਸਤਤੀ ਦੀ ਪਛਾਣ ਦਿੰਦਾ ਹੈ ॥ ੯੯ ॥

**ਖਸਮ ਰਾ ਚੋ ਕੋਰ ਓ ਕੁਨਦ ਵਕਤਿਕਾਰ॥**

**ਯਤੀਮਾਂ ਬੇਰੂੰ ਮੇਬੁਰੱਦ ਬੇ ਅਜ਼ਾਰ ॥ ੧੦੦॥**

ਖਸਮ=ਵੈਰੀ। ਰਾ=ਨੂੰ। ਚੋ=ਨਿਆਈਂ। ਕੋਰ=ਅੰਨ੍ਹਾਂ। ਓ=ਓਹ।
ਕੁਨਦ=ਕਰਦਾ ਹੈ। ਵਕਤ=ਸਮਾ। ਿ=ਦੇ। ਕਾਰ=ਕੰਮ।
ਯਤੀਮਾਂ=(ਬਹੁ ਵਾਚਕ ਯਤੀਮ ਦਾ ਹੈ) ਅਨਾਥ, ਮਾਪਿਆਂ ਬਾਹਰਾ।
ਬੇਰੂੰ=ਬਾਹਰ। ਮੇਬੁਰੱਦ=ਕੱਢ ਲੈ ਜਾਂਦਾ ਹੈ। ਬੇ=ਬਿਨਾ। ਅਜ਼ਾਰ=ਦੁਖ

**ਭਾਵ**—ਓਹ ਕੰਮ ਪਏ ਸਮੇਂ ਵੈਰੀ ਨੂੰ ਅਨ੍ਹਿਆਂ ਨਿਆਈਂ ਕਰ ਦਿੰਦਾ ਹੈ ਅਤੇ ਅਧੀਨਾਂ ਨੂੰ ਬਿਨਾ ਦੁਖ ਤੇ ਬਾਹਰ ਕੱਢ ਲੈ ਜਾਂਦਾ ਹੈ ਅਰਥਾਤ ਆਂਚ ਨਹੀਂ ਲੱਗਣ ਦੇਂਦਾ ਹੈ॥ ੧੦੦॥

**ਹਰਾ ਕਸ ਅਜ਼ੋ ਰਾਸਤ ਬਾਜ਼ੀ ਕੁਨਦ॥**

**ਰਹੀਮੇ ਬਰੋ ਰਹਮ ਸਾਜ਼ੀ ਕੁਨਦ॥ ੧੦੧॥**

ਹਰਾਕਸ=ਜੋ ਕੋਈ।ਅਜ਼ੋ=ਉਸਦੇ ਸਾਹਮਣੇ। ਰਾਸਤਬਾਜ਼ੀ=ਸੱਚ ਬੋਲਣਾ
ਕੁਨਦ=ਕਰੇ। ਰਹੀਮੇ=ਦਿਆਲੂ। ਬਰ=ਉਪਰ। ਓ=ਓਸ।
ਰਹਮਸਾਜ਼ੀ=ਦਯਾ ਪਾਲਣਾ। ਕੁਨਦ=ਕਰੇ।

**ਭਾਵ**- ਜੋ ਕੋਈ ਉਸਦੇ ਸਾਹਮਣੇ (ਸ੍ਰੀ ਵਾਹਿਗੁਰੂ ਦੇ) ਸੱਚ ਬੋਲੇ ਓਹ ਦਿਆਲੂ ਓਸਦੇ ਉਤੇ ਦਇਆ ਪਾਲਦਾ ਹੈ॥ ੧੦੧॥

**ਕਸੇ ਖਿਦਮਤ ਆਯੱਦ ਬਸੇ ਦਿਲ ਓ ਜਾਂ॥**

**ਖੁਦਾਵੰਦ ਬਖਸ਼ੀਦ ਬਰ ਵੈ ਅਮਾਂ॥ ੧੦੨॥**

ਕਸੇ=ਕੋਈ। ਖਿਦਮਤ=ਸੇਵਾ। ਆਯਦ=ਆਵੇ। ਬਸੇ=ਬਹੁਤ।
ਦਿਲ=ਮਨ। ਜਾਂ=ਜਿੰਦ। ਖੁਦਾਵੰਦ=ਸਰਬ ਪਤੀ। ਬਖਸ਼ੀਦ=ਦਿੱਤਾ।
ਬਰ=ਉਪਰ। ਵੈ=ਉਹ। ਅਮਾਂ=ਸੁਖ।

**ਭਾਵ**—ਜੋ ਕੋਈ ਤਨ ਮਨ ਕਰਕੇ ਉਸਦੀ ਅਛੀ ਸੇਵਾ ਕਰਦਾ ਹੈ (ਜਾਣੋ) ਵਾਹਿਗੁਰੂ ਨੇ ਉਸਨੂੰ ਸੁਖ ਦੇ ਦਿੱਤਾ॥ ੧੦੨॥

**ਚਿ ਦੁਸ਼ਮੱਨ ਕਿ ਜ਼ਾਂ ਹੀਲਹ ਸਾਜ਼ੀ ਕੁਨਦ॥**

**ਅਗਰ ਰਹਨਮਹ ਬਰ ਵੈ ਰਾਜ਼ੀ ਸ਼ਵਦ॥ ੧੦੩॥**

ਚਿ=ਕੀ। ਦੁਸ਼ਮਨ=ਵੈਰੀ। ਕਿ=ਜੋ। (ਜ਼ਾਂ, ਅਜ਼ ਆਂ) ਅਜ਼=ਨਾਲ।
ਆਂ=ਓਸ। ਹੀਲਹ ਸਾਜ਼ੀ=ਚਲਾਕੀ ਅਰਥਾਤ ਧੋਖਾ। ਕੁਨਦ=ਕਰੇ।

ਅਗਰ=ਜੇਕਰ। ਰਹਨਮਹ=ਰਸਤਾ ਦੱਸਣ ਵਾਲਾ (ਵਾਹਿਗੁਰੂ)।
ਬਰ=ਉਪਰ। ਵੈ=ਉਸ। ਰਾਜ਼ੀ = ਪ੍ਰਸੰਨ। ਸ਼ਵਦ = ਹੋਵੇ।

**ਭਾਵ**–ਵੈਰੀ ਕੀ ਹੈ ? (ਅਰਥਾਤ ਕੀ ਸਮਰੱਥਾ ਰਖਦਾ ਹੈ) ਜੋ ਓਸ ਨਾਲ ਧੋਖਾ ਕਰੇ ਜੇਕਰ ਵਾਹਿਗੁਰੂ ਉਸ ਉਤੇ ਪ੍ਰਸੰਨ ਹੋਵੇ। ੧੦੩॥

**ਅਗਰ ਬਰ ਯਕ ਆਯਦ ਦਹੋ ਦਹ ਹਜ਼ਾਰ॥**
**ਨਿਗਾਬਾਨ ਓਰਾ ਸਵਦ ਕਿਰਦਗਾਰ ॥ ੧੦੪॥**

ਅਗਰ = ਜੇਕਰ। ਬਰ = ਉਪਰ। ਯਕ = ਇਕ। ਆਯਦ = ਆਵੇ।
ਦਹੋਦਹ = ਸੌ ੧੦੦ ਹਜ਼ਾਰ (ਸਹੰਸ) ਲੱਖ। ਨਿਗਾਬਾਨ = ਰਾਖਾ।
ਓਰਾ = ਉਸਦਾ। ਸਵਦ = ਹੋਵੇ। ਕਿਰਦਗਾਰ = ਕਰਤਾ।

**ਭਾਵ**–ਜੇ ਇਕ ਉਤੇ ਲੱਖ ਆਇਪਵੇ ਤਾਂ ਕਰਤਾ ਓਸਦਾ ਰਾਖਾ ਹੁੰਦਾਹੈ॥੧੦੪॥

**ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ॥**
**ਕਿ ਮਾਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ ॥ ੧੦੫॥**

ਤੁਰਾ = ਤੇਰਾ। ਗਰ = ਜੇ। ਨਜ਼ਰ = ਧਿਆਨ। ਹਸਤ = ਹੈ।
ਲਸ਼ਕਰ – ਸੈਨਾ। ਵ = ਅਤੇ। ਜ਼ਰ = ਸੋਇਨਾਂ (ਅਰਥਾਤ ਧਨ)।
ਕਿ = ਅਤੇ। ਮਾਰਾ = ਸਾਡਾ। ਨਿਗਾਹ = ਧਿਆਨ। ਅਸਤ = ਹੈ।
ਯਜ਼ਦਾਂ = ਵਾਹਿਗੁਰੂ। ਸ਼ੁਕਰ = ਧੰਨਵਾਦ।

**ਭਾਵ** ਤੇਰਾ ਜੇ ਸੈਨਾ ਅਤੇ ਧਨ ਵਲ ਧਿਆਨ ਹੈ ਤਾਂ ? ਸਾਡਾ ਪਰਮੇਸ਼ਰ ਦੇ ਧੰਨਵਾਦ ਵਲ ਧਿਆਨ ਹੈ॥ ੧੦੫॥

**ਕਿ ਓਰ ਗਰੂਰ ਅਸਤ ਬਰ ਮੁਲਕੁਮਾਲ॥**
**ਵ ਮਾਰਾ ਪਨਾਹ ਅਸਤ ਯਜ਼ਦਾਂ ਅਕਾਲ॥ ੧੦੬॥**

ਕਿ = ਜੋ ਓਰਾ = ਉਸਨੂੰ। ਗ਼ਰੂਰ = ਹੰਕਾਰ। ਅਸਤ = ਹੈ। ਬਰ = ਉਤੇ
ਮੁਲਕ = ਦੇਸ। ਉ = ਅਤੇ। ਮਾਲ = ਧਨ। (ਆਦੀ) ਵ = ਅਤੇ।
ਮਾਰਾ = ਸਾਨੂੰ। ਪਨਾਹ = ਆਸਰਾ। ਅਸਤ = ਹੈ। ਯਜ਼ਦਾਂ = ਵਾਹਿਗੁਰੂ
ਅਕਾਲ = ਮ੍ਰਿਤੂ ਰਹਤ।

**ਭਾਵ**–ਜੋ ਉਸਨੂੰ ਅਰਥਾਤ ਨੌਰੰਗੇ ਨੂੰ) ਰਾਜ ਅਤੇ ਧਨ ਉਤੇ ਹੰਕਾਰ ਹੈ ਤਾਂ ਸਾਨੂੰ ਵਾਹਿਗੁਰੂ ਅਕਾਲ ਦਾ ਆਸਰਾ ਹੈ॥ ੧੦੬॥

**ਤੂ ਗ਼ਾਫ਼ਿਲ ਮਸ਼ੌ ਈਂ ਸਪੰਜੀ ਸਰਾ॥**
**ਕਿ ਆਲਮ ਬਿ ਗੁਜ਼ਰਦ ਸਰੇ ਜਾ ਬਜਾ॥ ੧੦੭॥**

ਤੋ = ਤੂੰ । ਗਾਫਲ = ਭੁਲਣ ਵਾਲਾ। ਮਸ਼ੌ = ਨਾਹੋ । ਈਂ = ਇਸ।
ਸਪੰਜੀ – ਥੋੜੇ ਦਿਨ ਰਹਿਣ ਵਾਲਾ। ਸਰਾ = ਘਰ,ਟਿਕਾਣਾ। ਕਿ = ਜੋ।
ਆਲਮ = ਜਗਤ। (ਬ = ਵਾਧੂ ਪਦ ਹੈ) ਗੁਜ਼ਰਦ = ਚਲਿਆ ਜਾਂਦਾ ਹੈ।
ਸਰੇ = ਸਾਰਾ। ਜਾ – ਥਾਉਂ। ਬ = ਅਰ। ਜਾ = ਥਾਇ।

**ਭਾਵ**–ਤੂੰ ਇਸ ਥੋੜੇ ਚਿਰ ਦੇ ਟਿਕਾਣੇ(ਅਰਥਾਤਜੀਵਨ)ਉਤੇਨਾਭੁਲ ਕਿਉਂ ਜੋ ਸਾਰਾ ਜਗਤ ਥਾਬਰ ਥਾ ਅਰਥਾਤ ਬਾਰੋ ਬਾਰੀ ਚਲਿਆ ਜਾਂਦਾ ਹੈ॥ ੧੦੭॥

**ਬਬੀ ਗਰਦਸ਼ੇ ਬੇ ਵਫਾਈ ਜ਼ਮਾਂ॥**
**ਕਿ ਬੁਗੁਜ਼ਸ਼ਤ ਬਰ ਹਰ ਮਕੀਨੋ ਮਕਾਂ॥ ੧੦੮॥**

ਬਬੀ = ਦੇਖ। ਗਰਦਸ਼ = ਚਕ੍ਰ। ੇ = ਦਾ।ਬੇ – ਬਿਨਾਂ।ਵਫਾਈ - ਬਚਨ
ਪੂਰਾ ਨਿਭਾਉਣਾ। ਜ਼ਮਾਂ = ਵੇਲਾ । ਕਿ = ਜੋ । (ਬ = ਬਾਧੂ ਪਦ)
ਗੁਜਸ਼ਤ = ਬੀਤ ਗਿਆ। ਬਰ = ਉਤੇ। ਹਰ = ਸਰਬ। ਮਕੀਨ = ਰਹਣ
ਵਾਲਾ। ਓ = ਅਤੇ। ਮਕਾਂ = ਘਰ,ਟਿਕਾਣਾ।

**ਭਾਵ**- ਬਚਨਾਂ ਦੇ ਕੱਚੇ ! ਸਮੇਂ ਦਾ ਚੱਕ੍ਰ ਦੇਖ ਜੋ ਸਰਬ ਰਹਿਣੇ ਵਾਲਿਆਂ ਅਤੇ ਟਿਕਾਣਿਆਂ ਵਾਲਿਆਂ ਨੂੰ ਲੰਘ ਜਾਂਦਾ (ਅਰਥਾਤ) ਸਾਰਿਆਂ ਦਾ ਨਾਸ ਕਰ ਦਿੰਦਾ ਹੈ। ਨਾਲ ਨਹੀਂ ਨਿਭਾਉਂਦਾ॥ ੧੦੮॥

**ਤੁ ਗਰ ਜ਼ਬਰ ਆਜਿਜ਼ ਖ਼ਰਾਸ਼ੀ ਮਕੁੰਨ॥**
**ਕਸਮ ਰਾ ਬ ਤੇਸ਼ਹ ਤਰਾਸ਼ੀ ਮਕੁੰਨ॥ ੧੦੯॥**

ਤੁ = ਤੂੰ। ਗਰ – ਜੇਕਰ। ਜਬਰ = ਬਲਵਾਨ । ਆਜਿਜ਼ = ਅਧ ਨ।
ਖਰਾਸ਼ੀ = ਛਿਲਣਾ ਅਰਥਾਤ ਦੁਖ ਦੇਣਾ । ਮਕੁੰਨ = ਨਾ ਕਰ।
ਕਸਮ = ਸੌਂਹ। ਰਾ = ਨੂੰ।ਬ = ਨਾਲ।ਤੇਸਹ = ਤੇਸਾ।ਤਰਾਸ਼ੀ = ਵਢਣਾ
ਮਕੁੰਨ = ਨਾ ਕਰ।

**ਭਾਵ**–ਜੇਕਰ ਤੂੰ ਬਲਵਾਨ ਹੈਂ ਤਾਂ ਅਧੀਨਾਂ ਨੂੰ ਦੁਖੀ ਨਾ ਕਰ ਅਤੇ ਆਪਣੀ ਸੌਂਹ ਨੂੰ ਕੁਹਾੜੇ ਨਾਲ ਨਾ ਵੱਢ॥ ੧੦੯॥

**ਹਕੋ ਯਾਰ ਬਾਸ਼ਦ ਚਿਹ ਦੁਸ਼ਮਨ ਕੁਨਦ॥**
**ਅਗਰ ਦੁਸ਼ਮਨੀ ਰਾ ਬਸ੍ਰਦ ਤਨ ਕੁਨਦ॥੧੧੦॥**

ਹਕੇ = ਓਹ ਖੁਦਾਇ – ਅਰਥਾਤ ਵਾਹਿਗੁਰੂ । ਯਾਰ = ਸਹਾਈ।
ਬਾਸ਼ਦ।। - ਹੋਵੇ। ਚਿ = ਕੀ। ਦੁਸ਼ਮਨ = ਵੈਰੀ। ਕੁਨਦ = ਕਰ।
ਅਗਰ = ਜੇਕਰ। ਦੁਸ਼ਮਨੀ = ਵੈਰ ਭਾਵ। ਰਾ = ਲਈ। (ਬ = ਵਾਧੂ
ਪਦ)। ਸੁਦ = ਸੌ। ਤਨ = ਸਰੀਰ, ਅਰਥਾਤ ਪਰਸ਼। ਕੁਨਦ = ਕਰੇ।

**ਭਾਵ**—ਵਾਹਿਗੁਰੂ ਸਹਾਈ ਹੋਵੇ ਤਾਂ ਵੈਰੀ ਕੀ ਕਰ ਸਕਦਾ ਹੈ, ਭਾਵੇਂ ਵੈਰ ਲਈ ਸੈਂਕੜੇ ਆਦਮੀ ਕਠੇ ਕਰੇ ॥ ੧੧੦ ॥

**ਖ਼ਸਮ ਦੁਸ਼ਮਨੀਗਰ ਹਜ਼ਾਰ ਆਵਰਦ ॥**
**ਨ ਯਕ ਮੂਇ ਓਰਾ ਅਜ਼ਾਰ ਆਵਰਦ ॥ ੧੧੧ ॥**

[ ਖਸਮ = ਵੈਰੀ। ਦਸ਼ਮਨੀ = ਵੈਰ। ਗਰ = ਜੇ। ਹਜ਼ਾਰ = ਸਹੰਸ। ਆਵਰਦ = ਲਾਵੈਨ = ਨਹੀਂ। ਯਕ = ਇਕ। ਮੂਇ = ਵਾਲ। ਓ = ਓਸ ਰਾ = ਦਾ। ਅਜ਼ਾਰ = ਦੁਖ। ਆਵਰਦ = ਲਾਇ। ]

**ਭਾਵ**—ਵੈਰੀ ਭਾਵੇਂ ਸਹੰਸ ਵੈਰ ਕਰੇ ਓਸਦਾ ਇਕ ਵਾਲ ਨਹੀਂ ਦੁਖਾਇ ਸਕਦਾ ਅਰਥਾਤ ਵਾਲ ਵਿੰਗਾ ਨਹੀਂ ਕਰ ਸਕਦਾ ॥ ੧੧੧ ॥

**ਅਗੰਜਉ ਅਭੰਜਉ ਅਰੂਪਉ ਅਰੇਖ ॥**
**ਅਗਾਧਉ ਅਬਾਧਉ ਅਭਰਮਉ ਅਲੇਖ ॥੧੧੨॥**

| ਅਗੰਜਉ = ਅਗਿਣਤ। ਅਭੰਜਉ = ਅਬਿਨਾਸੀ। ਅਰੂਪਉ = ਰੂਪਰਹਿਤ। ਅਰੇਖ = ਚਿਹਨ ਤੇ ਰਹਿਤ। ਅਗਾਧਉ – ਡੂੰਘਾ। ਅਬਾਧਉ = ਬੰਧਨ ਰਹਿਤ। ਅਭਰਮ = ਭਰਮ ਰਹਿਤ। ਉ = ਅਤੇ। ਅਲੇਖ = ਲਿਖਤ ਰਹਿਤ। |

**ਭਾਵ**—ਅਕਾਲ ਪੁਰਖ ਅਗਿਣਤ ਅਤੇ ਅਬਿਨਾਸੀ ਰੂਪ ਤੇ ਰੇਖ ਥੀਂ ਰਹਿਤ ਹੈ ਅਤੇ ਓਹ ਬੇਅੰਤ ਬੰਧਨਾਂ ਅਤੇ ਭਰਮ ਤੇ ਰਹਿਤ ਹੈ ਅਤੇ ਉਸਦੀ ਵਡਿਆਈ ਲਿਖੀ ਨਹੀਂ ਜਾਇ ਸਕਦੀ ॥ ੧੨੨ ॥

**ਅਰਾਗਉ ਅਰੂਪਉ ਅਰੇਖਉ ਅਰੰਗ ॥**
**ਅਜਨਮਉ ਅਬਰਨੋ ਅਭੂਤੋ ਅਭੰਜ ॥ ੧੧੩ ॥**

{ ਅਰਾਗਉ = ਮਿਤ੍ਰਤਾਈਰਹਿਤ। ਅਰੂਪਉ = ਰੂਪਰਹਿਤ। ਅਰੇਖਉ—ਰਹਿਤ ਚਿਹਨ। ਅਰੰਗ = ਰੰਗਤੀਂ ਰਹਿਤ। ਅਜਨਮ = ਜੰਮਣੇ ਤੋਂ ਰਹਿਤ। ਅਬਰਨੋ = ਬਰਨ ਰਹਿਤ। ਅਭੂਤੋ = ਸੁਧ ਵਾ ਸਦੀਵ। ਅਭੰਜ = ਮਿਰਤ ੋ = ਅਤੇ। }

**ਭਾਵ**—ਏਹਨਾਂ ਸਭਨਾਂ ਲੱਛਣਾਂ ਥੀਂ ਰਹਤ ਵਾਹਿਗੁਰੂ ਹੈ ॥ ੧੧੩ ॥

**ਅਛੇਦੋ ਅਭੇਦੋ ਅਕ੍ਰਮੋ ਅਕਾਮ।**
**ਅਖੇਦੋ ਅਭੇਦੋ ਅਭਰਮੋ ਅਭਾਮ ॥ ੧੧੪ ॥**

ਅਛੇਦੋ = ਕਟਣਥੀਂ ਰਹਿਤ। ਅਭੇਦੋ = ਅੰਤ੍ਰ ਤੋਂ ਰਹਿਤ।ਅਕਰਮੋ = ਕਰ-ਤੱਬ ਰਹਿਤ।ਅਖੇਦੋ—ਦੁਖ ਰਹਿਤ।ਅਭੇਦੋ—ਭੇਤਰਹਿਤ।ਅਭਰਮੋ—ਭਰਮ ਰਹਿਤ। ਅਭਾਮ = ਇਸਤ੍ਰੀ ਰਹਿਤ।

(ਅ ਰਹਿਤ ਨਹੀਂ ਨੂੰ ਜਣੌਂਦਾ ਹੈ)॥ ੧੧੪॥

**ਅਰੇਖੋ ਅਭੇਖੋ ਅਲੇਖੋ ਅਭੰਗ॥**

**ਖ਼ੁਦਾਵੰਦ ਬਖਸ਼ਿੰਦਹ ਏ ਰੰਗ ਰੰਗ॥ ੧੧੫॥**

ਅਰੇਖੋ = ਲੀਕ ਰਹਿਤ। ਅਭੇਖੋ = ਵਰਣ ਆਸ਼ਰਮ ਰਹਿਤ। ਅਲੇਖੋ = ਲਿਖਤ ਰਹਿਤ। ਅਭੰਗ = ਅਬਿਨਾਸ਼ੀ।ਖ਼ੁਦਾਵੰਦ = ਵਾਹਿਗੁਰੂ ਬਖਸ਼ਿੰਦਹ = ਦਾਤਾ। ਏ = ਦਾ। ਰੰਗ ਰੰਗ = ਹਰ ਪ੍ਰਕਾਰ।

**ਭਾਵ**—ਵਾਹਿਗੁਰੂ ਲੀਕ ਅਤੇ ਵਰਣ ਆਸ਼ਰਮ ਅਤੇ ਲਿਖਤ ਰਹਿਤ ਅਤੇ ਅਬਿਨਾਸ਼ੀ ਹੈ ਅਤੇ ਹਰ ਪ੍ਰਕਾਰ ਦਾ ਦਾਤਾ ਹੈ॥ ੧੧੫॥

**ਅਰਥ**—ਹੇ ਔਰੰਗੇ! ਉਪਰ ਲਿਖੇ ਗੁਣਾਂ ਵਾਲੇ ਵਾਹਿਗੁਰੂ ਦਾ ਪਰਤਾਪ ਦੇਖ ਜੋ ਤੈਨੂੰ ਥੋੜਾ ਜਿਹਾ ਜੱਥਾ ਕਿਹੇ ਹੱਥ ਦਖਾਇ ਰਹਿਆ ਹੈ॥ ੧॥

**੧ ਓ ਵਾਹਿਗੁਰੂ ਜੀ ਕੀ ਫਤਹ॥**

ਏਸਦਾ ਅਰਥ ਪਹਿਲੀ ਹਿਕਾਯਤ ਵਿਚ ਦੇਖੋ।

# ਹਿਕਾਯਤ ਦੂਸਰੀ ਚੱਲੀ

ਵਾਰਤਾ ਦੂਸਰੀ ਤੁਰੀ

**ਹਿਕਾਇਤ ਸੁਨੀਦੇਮ ਰਾਜਾਹ ਦਲੀਪ॥**

**ਨਸ਼ਸਤਹ ਬੁਦਹ ਨਿਜ਼ਦ ਮਾਨੋ ਮਹੀਪ॥ ੧॥**

ਹਿਕਾਇਤ = ਸਾਖੀ। ਸੁਨੀਦੇਮ = ਅਸੀਂ ਸੁਣੀ। ਰਾਜਾਹ = ਪ੍ਰਜਾਪਤੀ ਦਲੀਪ = ਨਾਉਂ ਹੈ। ਨਸ਼ਸਤਹ ਬੁਦਹ = ਬੈਠਾ ਹੋਇਆ ਸੀ। ਨਿਜ਼ਦ = ਪਾਸ। ਮਾਨੋ — ਇਕ ਨਾਉਂ ਹੈ। ਮਹੀਪ = ਰਾਜਾ।

**ਭਾਵ**—ਅਸੀਂ ਰਾਜੇ ਦਲੀਪ ਦੀ ਸਾਖੀ ਸੁਣੀ ਹੈ ਜੋ ਰਾਜਾ ਮਾਨ੍ਹਧਾਤਾ (ਵਜ਼ੀਰਾਂ ਦੇ) ਪਾਸ ਬੈਠਿਆ ਹੋਇਆ ਸੀ॥ ੧॥

**ਕਿ ਓਰਾ ਹਮੀ ਬੂਦ ਪਿਸਰੇ ਚਹਾਰ।**

**ਕਿ ਦਰ ਰਜ਼ਮ ਦਰ ਬਜ਼ਮ ਆਮੋਖ਼ਤਹ ਕਾਰ॥੨॥**

ਕਿ = ਜੋ। ਓਰਾ = ਉਸਦੇ। ਹਮੀਬੂਦ = ਸੀ। ਪਿਸਰੇ = ਪੁਤ੍ਰ।
ਚਹਾਰ = ਚਾਰ। ਕਿ = ਜੋ। ਦਰ = ਵਿਚ। ਰਜ਼ਮ = ਜੁਧ। ਦਰ = ਵਿਚ
ਬਜ਼ਮ = ਸਭਾ। ਆਮੋਖਤਹ = ਸਿਖੇ ਹੋਏ। ਕਾਰ = ਕੰਮ।

**ਭਾਵ** ਜੋ ਉਸਦੇ ਚਾਰ ਪੁਤ ਸਨ ਜੇਹੜੇ ਜੁਧ ਅਤੇ ਸਭਾ ਦੇ ਕੰਮ ਸਿਖੇ ਹੋਏ ਸਨ॥ ੨॥

**ਬ ਰਜ਼ਮ ਅੰਦਰਾਂ ਹਮਚੋ ਅਜ਼ ਸ਼ੇਰ ਮਸਤ॥**
**ਕਿ ਚਾਬਕ ਰਕਾਬ ਅਸਤ ਗੁਸਤਾਖ ਦਸਤ॥ ੩॥**

ਰਜ਼ਮ = ਲੜਾਈ। ਅੰਦਰਾਂ = ਵਿਚ। (ਬ = ਪਹਿਲਾ ਪਦ ਜੋੜਕ ਹੈ।)
ਹਮਚੋ = ਨਿਆਈਂ। ਅਜ਼ = ਸੰਸਾਰ, (ਮਗਰ ਮੱਛ)। ਸ਼ੇਰ = ਸ਼ੀਂਹ।
ਮਸਤ = ਮਤਵਾਲਾ। ਕਿ = ਅਤੇ।ਚਾਬਕ ਰਕਾਬ = ਤਕੜਾ ਘੋੜ ਚੜ੍ਹਾ।
ਅਸਤ = ਹੈ। ਗੁਸਤਾਖ ਦਸਤ = ਹੱਥ ਦਾ ਫੁਰਤੀਲਾ।

**ਭਾਵ**—ਜੁੱਧ ਸਮੇਂ ਸ਼ੇਰ ਅਤੇ ਮਗਰ ਮੱਛ ਦੀ ਨਿਆਈਂ ਸਨ ਤੇ ਪੱਕੇ ਘੋੜ ਚੜ੍ਹੇ ਅਰ ਹੱਥ ਦੇ ਫੁਰਤੀਲੇ ਸਨ॥ ੩॥

**ਚਹਾਰੋਂ ਸ਼ਹਿ ਪੇਸ਼ ਪਿਸਰਾ ਬਖ਼ਾਂਦ॥**
**ਜੁਦਾ ਬਰ ਜੁਦਾ ਕੁਰਸੀਏ ਜ਼ਰ ਨਿਸ਼ਾਂਦ॥ ੪॥**

ਚਹਾਰੋਂ = ਚਾਰੇ। ਸ਼ਹਿ = ਰਾਜਾ। ਪੇਸ਼ = ਪਾਸ। ਪਿਸਰਾਂ = ਪੁਤ੍ਰ
(ਬਹੁ ਵਾਕ)। ਬਖਾਂਦ = ਬੁਲਾਏ। (ਬ – ਪਦ ਜੋੜਕ ਵਾਧੂ ਪਦ ਹੈ।)
ਜੁਦਾ ਬਰ ਜੁਦਾ = ਵੱਖੋ ਵੱਖ। ਕੁਰਸੀ = ਖੁਰਸੀ, ਚੌਂਕੀ। ਏ = ਦੀ।
ਜ਼ਰ = ਸੂਰਨ। ਨਿਸ਼ਾਂਦ = ਬਠਾਲੇ।

**ਭਾਵ**—ਰਾਜੇ ਨੇ ਚਾਰ ਪੁਤ੍ਰ ਆਪਣੇ ਪਾਸ ਬੁਲਾਏ ਅਤੇ ਨਿਆਰੀ ੨ ਸੋਨੇ ਦੀਆਂ ਚੌਂਕੀਆਂ ਉਤੇ ਬਠਾਲੇ॥ ੪॥

**ਬਿਪੁਰਸੀਦ ਦਾਨਾਇ ਦੌਲਤ ਪਰਸਤ॥**
**ਅਜ਼ੀਂ ਅੰਦਰੂੰ ਬਾਦਸ਼ਾਹੀ ਕਸ ਅਤ॥ ੫॥**

(ਬਿ = ਵਾਧੂ ਪਦ)। ਪੁਰਸੀਦ = ਪੁਛਿਆ। ਦਾਨਾਇ = ਸਿਆਣਾ।
ਦੌਲਤ ਪਰਸਤ = ਗੱਦੀ ਦਾ ਸੇਵਕ (ਅਰਥਾਤ ਮੰਤ੍ਰੀ)। ਅਜ਼ੀਂ = ਇਨ੍ਹਾਂ
ਅੰਦਰੂੰ = ਵਿਚੋਂ। ਬਾਦਸ਼ਾਹੀ = ਰਾਜ। ਕਸ = ਕੌਣ। ਅਸਤ = ਹੈ।

**ਭਾਵ**—ਬੁਧੀਵਾਨ ਮੰਤ੍ਰੀ ਤੇ ਪੁਛਿਆ ਇਨ੍ਹਾਂ ਵਿਚੋਂ ਰਾਜ ਦੇ ਜੋਗ ਕੌਣ ਹੈ॥੫॥

**ਸ਼ੁਨੀਦ ਈਂ ਚੋ ਦਨਾਇ ਦਾਨਿਸ਼ ਨਿਹਾਦ॥**

**ਬ ਤਮਕੀਨ ਪਾਸੁਖ ਅਲਮਬਰ ਕੁਸ਼ਾਦ ॥ ੬ ॥**

ਸ਼ੁਨੀਦ — ਸੁਣੀ। ਈਂ = ਏਹ। ਚੁ = ਜਦ। ਦਨਾਇ = ਸਿਆਣਾ।
ਦਾਨਿਸ਼ ਨਿਹਾਦ — ਬੁੱਧੀਵਾਨ। ਬ = ਲਈ। ਤਮਕੀਨਿ = ਪਦਵੀ।
ਪਾਸੁਖ = ਉਤ। ਅਲਮ — ਝੰਡਾ। ਬਰ — ਉਪਰ। ਕੁਸ਼ਾਦ — ਉਚਾ ਕੀਤਾ।

**ਭਾਵ** - ਜਦ ਬੁੱਧੀਵਾਨ ਸਿਆਣੇ ਨੇ ਏਹ ਗੱਲ ਸੁਣੀ ਤਾਂ ਉਤ੍ਰ ਦੀ ਪਦਵੀ ਉਤੇ ਝੰਡਾ ਖੜਾ ਕੀਤਾ ਅਰਥਾਤ ਬੋਲਿਆ ॥ ੬ ॥

**ਬਿਗੁਫਤੰਦ ਖੁਸ਼ਦੀਨ ਦਾਨਾਇ ਨਗ਼ਜ਼ ॥**
**ਕਿ ਯਜ਼ਦਾਂ ਸ਼ਨਾਸ ਅਸਤ ਆਜ਼ਾਦ ਮਗ਼ਜ਼ ॥੭॥**

(ਬਿ = ਪਦ ਜੋੜਕ)। ਗੁਫਤੰਦ = ਕਹਿਆ। ਕਿ — ਜੋ। ਖੁਸ਼ — ਚੰਗਾ।
ਦੀਂ = ਧਰਮ। ਦਾਨਾਇ = ਬੁਧਵਾਨ। ਨਗ਼ਜ਼ = ਚਤਰ। ਕਿ = ਜੋ।
ਯਜ਼ਦਾਂ ਸਨਾਸ = ਪ੍ਰਮੇਸ਼੍ਵਰ ਨੂੰ ਜਾਨਣ ਵਾਲਾ। ਅਸਤ = ਹੈ।
ਅਜ਼ਾਦ = ਖੁਲਾ। ਮਗਜ਼ = ਮਿਝ।

**ਭਾਵ** - ਆਖਿਆ ਤੇਰਾ ਧਰਮ ਭਲਾ ਹੈ ਅਤੇ ਤੂੰ ਚਤਰ ਸਿਆਣਾ ਹੈਂ ਜੋ ਪਰਮੇਸ਼ਰ ਦੇ ਜਾਨਣੇ ਵਾਲਾ ਹੈਂ ਅਰ ਤੂੰ ਬੁਧੀਵਾਨ ਹੈਂ ॥ ੭ ॥

**ਮਰਾ ਕੁਦਰਤੇ ਨੇਸਤ ਈਂ ਗੁਫਤਨ ਅਸਤ ॥**
**ਸੁਖ਼ਨ ਗੁਫਤਨੋ ਬਿਕਰ ਜਾਂ ਸੁਫਤਨ ਅਸਤ ॥੮॥**

ਮਰਾ = ਮੈਨੂੰ। ਕੁਦਰਤੇ = ਕੋਈ ਬਲ। ਨੇਸਤ = ਨਹੀਂ। ਈਂ = ਏਹ।
ਗੁਫਤਨ = ਕਹਿਣਾ।ਅਸਤ = ਹੈ।ਸੁਖਨ = ਬਚਨ। ਗੁਫਤਨ — ਬੋਲਣਾ
ਓ = ਅਤੇ। ਬਿਕਰ — ਕੁਆਰੀ। ਜਾਂ = ਜਿੰਦ। ਸੁਫਤਨ = ਪਰੋਣਾ।
ਅਸਤ = ਹੈ।

**ਭਾਵ** - ਮੈਨੂੰ ਏਸ ਗੱਲ ਕਹਿਣ ਦਾ ਕੋਈ ਬਲ ਨਹੀਂ ਕਿਉਂ ਜੋ ਬਚਨ ਬੋਲਣਾ ਕੁਆਰੀ ਦੀ ਜਿੰਦ ਬਿਨ੍ਹਣੀ ਹੈ (ਅਰਥਾਤ ਮੋਤੀ ਪਰੋਣੇ ਕਠਨ ਹੁੰਦੇ ਹਨ। ਏਹ ਜਿੰਦ ਬਿੰਨਣੀ ਅਤੀ ਕਠਣ ਹੈ) ॥ ੮ ॥

**ਅਗਰ ਸ਼ਹ ਬਿਗੋਯਦ ਬਿਗੋਯਮ ਜਵਾਬ ॥**
**ਨੁਮਾਯਮ ਬ ਤੋ ਹਾਲ ਈਂ ਬਾ ਸੂਵਾਬ ॥ ੯ ॥**

ਅਗਰ — ਜੇਕਰ। ਸ਼ਹਿ-ਰਾਜਾ। ਬਿਗੋਯਦ = ਕਹੇ। ਬਿਗੋਯਮ — ਮੈਂ ਆਖੂੰ।
ਜਵਾਬ — ਉਤਰ। ਨੁਮਾਯਮ — ਮੈਂ ਦਖਾਊਂ। ਬਤੋ — ਤੈਨੂੰ। ਹਾਲ — ਵਿਰਤਾਂਤ
ਈਂ — ਏਹ। ਬਾ = ਨਾਲ। ਸੂਵਾਬ — ਚੰਗਿਆਈ।

**ਭਾਵ**—ਜੇ ਰਾਜਾ ਕਹੇ ਤਾਂ ਮੈਂ ਉੱਤਰ ਆਖਾਂ ਅਤੇ ਤੈਨੂੰ ਏਹ ਵਰਤਾਂਤ ਭਲੀ ਪ੍ਰਕਾਰ ਦਖਾਵਾਂ ਅਰਥਾਤ ਦਸਾਂ ॥ ੯ ॥

**ਹਰਾਂਕਸ ਕਿ ਯਜ਼ਦਾਨਿ ਯਾਰੀ ਦਿਹਦ ॥**
**ਬਿਕਾਰਿ ਜਹਾਂ ਕਾਮਗਾਰੀ ਦਿਹਦ ॥ ੧੦ ॥**

ਹਰਾਂਕਸ=ਜੇਹੜਾ, ਕਿ ਜੋਯਜ਼ਦਾਨਿ=ਪਰਮੇਸ਼ਰ। ਯਾਰੀ=ਸਹਾਇਤਾ। ਦਿਹਦ ਦੇਵੇ। ਬਿ=ਵਿਚ। ਕਾਰ=ਕੰਮ। ਇ=ਦੇ। ਜਹਾਂ=ਸੰਸਾਰ। ਕਾਮਗਾਰੀ=ਭੌਣੀ ਪੂਰਣ। ਦਿਹਦ=ਦੇਵੇ।

**ਭਾਵ**—ਜੇੜ੍ਹੇ ਦੀ ਅਕਾਲ ਪੁਰਖ ਸਹਾਇਤਾ ਕਰੇ ਸੰਸਾਰ ਦੇ ਕੰਮ ਵਿਚ ਉਸ ਦੀ ਭੌਣੀ ਪੂਰਣ ਕਰਦਾ ਹੈ ॥ ੧੦ ॥

**ਕਿ ਈਂ ਰਾ ਬ ਅਕਲ ਆਜ਼ਮਾਈ ਕੁਨੇਮ ॥**
**ਵਜ਼ਾਂਪਸ ਬਕਾਰ ਆਜ਼ਮਾਈ ਕੁਨੇਮ ॥ ੧੧ ॥**

ਕਿ=ਜੋ। ਈਂ=ਏਹ। ਰਾ=ਨੂੰ। ਬ=ਵਿਚ। ਅਕਲ=ਬੁਧੀ। ਆਜ਼ਮਾਈ=ਪ੍ਰੀਖਜਾ। ਕੁਨੇਮ=ਅਸੀ ਕਰੀਏ। ਵ=ਅਤੇ। ਅਜ਼=ਤੇ। ਆਂ=ਉਸ (ਵਜ਼ਾਂ ਵ ਅਜ਼ ਆਂ) ਪਸ=ਪਿਛੋਂ। ਬ=ਵਿਚ। ਕਾਰ=ਕੰਮ। ਆਜ਼ਮਾਈ=ਪਤਿਆਵਾ। ਕੁਨੇਮ=ਅਸੀਂ ਕਰਾਂਗੇ।

**ਭਾਵ**—ਜੋ ਪਹਿਲੇ ਇਨਾਂ ਲੜਕਿਆਂ ਦੀ ਬੁਧੀ ਵਿਚ ਪ੍ਰੀਖਿਆ ਕਰੀਏ ਅਤੇ ਉਸਤੇ ਉਪ੍ਰੰਤ ਕੰਮਾਂ ਵਿਚ ਪਤਿਆਵਾਂਗੇ ॥ ੧੧ ॥

**ਯਕੇਰਾ ਦਿਹਦ ਫੀਲ ਦਹਿ ਹਜ਼ਾਰ ਮਸਤ।**
**ਹਮਾਹ ਮਸਤੀ ਓ ਮਸਤ ਜ਼ੰਜੀਰ ਬਸਤ ॥ ੧੨ ॥**

ਯਕੇ=ਇਕ। ਰਾ=ਨੂੰ। ਦਿਹਦ=ਦੇਵੇ। ਫੀਲ=ਹਾਥੀ। ਦਹਿ=ਦਸ ਹਜ਼ਾਰ=ਸਹਸ। ਮਸਤ=ਮਤਵਾਲੇ। ਹਮਾਹ=ਸਾਰੇ। ਮਸਤੀ=ਮਤੇ ਹੋਏ। ਓ=ਅਤੇ। ਮਸਤ=ਜੋਬਨ ਭਰੇ। ਜ਼ੰਜੀਰ=ਸੰਗਲ ਬਸਤ=ਬੰਨ੍ਹੇ ਹੋਏ।

**ਭਾਵ**—ਇਕ ਨੂੰ ਮਤਵਾਲੇ ਹਾਥੀ ੧੦੦੦੦ ਜੋ ਸਾਰੇ ਮਤੇ ਹੋਏ ਅਤੇ ਜੋਬਨ ਭਰੇ ਹੋਇ ਸੰਗਲੀਂ ਬੱਧੇ ਹੋਇ ਰਾਜਾ ਦੇਵੇ ॥ ੧੨ ॥

**ਦਿਗਰ ਰਾ ਦਿਹਦ ਅਸਪ ਪਾਂਨਸ੍ਰਦ ਹਜਾਰ ॥**
**ਜ਼ਿਜ਼ਰ ਸਾਖਤਹ ਜੀਨ ਚੂੰ ਨਉ ਬਹਾਰ ॥ ੧੩ ॥**

ਦਿਗਰ=ਦੂਜੇ। ਰਾ=ਨੂੰ। ਦਿਹਦ=ਦੇਵੇ। ਅਸਪ=ਘੋੜਾ।

ਪਾਂਨਸ੍ਵਦ = ਪੰਜ ਸੈ । ਹਜ਼ਾਰ = ਸਹੰਸ । ਜ਼ਿ = ਨਾਲ। ਜ਼ਰ – ਸੋਇਨਾ
ਸਾਖਤਹ = ਬਣਿਆ ਹੋਇਆ । ਜ਼ੀਨ = ਕਾਠੀ । ਚੂੰ = ਨਿਆਈਂ ।
ਨਉ ਬਹਾਰ = ਨਵੀਂ ਰੁਤ ।

**ਭਾਵ**- ਦੂਜੇ ਨੂੰ ਰਾਜਾ ਪੰਜ ਲੱਖ ਘੋੜੇ ਜਿਨ੍ਹਾਂ ਦੀਆਂ ਕਾਠੀਆਂ ਸੋਇਨੇ ਨਾਲ ਨਵੀਂ ਰੁਤ ਵਰਗੀਆਂ ਅਰਥਾਤ ਅਤੀ ਸੁੰਦ੍ਰ ਹੋਣ ਦੇਵੇ ॥ ੧੩ ॥

**ਸਿਉਮ ਰਾ ਦਿਹਦ ਸ਼ੁਤਰ ਸੇ ਸ੍ਵਦ ਹਜ਼ਾਰ ॥**

**ਹਮਾਹ ਨੁਕਰਹ ਬਾਰੋ ਹਮਾਹ ਜ਼ਰ ਨਿਗਾਰ ॥੧੪॥**

ਸਿਉਮ = ਤੀਜਾ । ਰਾ = ਨੂੰ । ਦਿਹਦ = ਦੇਵੇ । ਸ਼ੁਤ੍ਰ = ਊਠ ।
ਸੇ = (ਸਿਹ) ਤਿੰਨ । ਸ੍ਵਦ = ਸੌ।ਹਜ਼ਾਰ = ਸਹਸ । (ਅਰਥਾਤ ਤਿੰਨ ਲੱਖ)
ਹਮਾਹ = ਸਾਰੇ । ਨੁਕਰਹ = ਚਾਂਦੀ । ਬਾਰ = ਭਾਰ । ਓ = ਅਤੇ ।
ਹਮਾਹ = ਸਾਰੇ । ਜ਼ਰ = ਸੋਇਨਾ । ਨਿਗਾਰ = ਸਜੇ ਹੋਇ ।

**ਭਾਵ** ਤੀਜੇ ਨੂੰ ਤਿੰਨ ਲਖ ਊਠ ਜੋ ਸਾਰੇ ਚਾਂਦੀ ਨਾਲ ਲੱਦੇ ਹੋਇ ਅਤੇ ਸੋਇਨੇ ਨਾਲ ਸਜੇ ਹੋਇ ਹੋਣ ਦੇਵੇ ॥ ੧੪ ॥

**ਚੁਅਮ ਰਾ ਦਿਹਦ ਮੂੰਗ ਯਕ ਨੁਖ਼ਦ ਨੀਮ ॥**

**ਅਜ਼ਾਂ ਮਰਦ ਆਜ਼ਾਦ ਆਕਿਲ ਅਜ਼ੀਮ ॥ ੧੫ ॥**

ਚੁਅਮ=ਚੌਥਾ (ਚੁਤੁਮ) । ਰਾ=ਨੂੰ । ਦਿਹਦ=ਦੇਵੇ । ਮੂੰਗ=ਮੂੰਗੀ ।
ਯਕ=ਇਕ । ਨੁਖੇਦ=ਛੋਲਾ । ਨੀਮ=ਅੱਧਾ । ਅਜ਼ਾਂ=ਇਸ ਕਰਕੇ ।
ਮਰਦ=ਪੁਰਖ । ਆਜ਼ਾਦ=ਨਿਰਬੰਧ । ਆਕਿਲ=ਬੁਧੀ ਵਾਨ ।
ਅਜ਼ੀਮ=ਵੱਡਾ ।

**ਭਾਵ**–ਚੌਥੇ ਨੂੰ ਇਕ ਦਾਣਾ ਮੂੰਗੀ ਦਾ ਅਤੇ ਅੱਧਾ ਦਾਣਾ ਛੋਲਿਆਂ ਦਾ ਦੇਵੇ ਕਿਉਂ ਜੋ ਓਹ ਨਿਰਬੰਧ ਅਤੇ ਵੱਡਾ ਬੁਧੀਵਾਨ ਸੀ ॥ ੧੫ ॥

**ਬਿਆਵਰਦ ਪੁਰ ਅਕਲ ਖ਼ਾਨਾ ਕਜ਼ਾਂ ॥**

**ਦਿਗਰ ਨੀਮ ਨੁਖ਼ਦਸ਼ਿ ਬਿਬਸਤਨ ਅਜ਼ਾਂ ॥ ੧੬ ॥**

ਬਿਆਵਰਦ=ਲਿਆਇਆ।ਪੁਰ=ਪੁੰਜ। ਅਕਲ=ਬੁਧੀ। ਖਾਨਾਂ=ਘਰ
ਕਿ=ਜੋ। ਅਜ਼ਾ=ਉਸਤੇ। (ਕਜ਼ਾ, ਕਿ ਅਜ਼ ਆਂ) ਦਿਗਰ=ਦੂਜਾ ।
ਨੀਮ=ਅਧਾ । ਨੁਖਦ=ਛੋਲਾ । ਸ਼ਿ=ਉਸ । ਬਿਬਸਤਨ (ਬਿਬਸਤਦ)
= ਲੈ ਲਿਆ । ਅਜ਼ਾਂ=ਉਸ ਨਾਲ ।

**ਭਾਵ**–ਓਹ ਵੱਡਾ ਬੁਧੀਵਾਨ ਘਰ ਲੈ ਆਇਆ ਜੋ ਉਸ ਅਧੇ ਛੋਲੇ ਬਰਾਬਰ ਦੂਜਾ ਛੋਲਾ ਲੈ ਲਿਆ ॥ ੧੬ ॥

**ਹਮੀਖ਼ਾਸ਼ਤ ਕੋ ਤੁਖ਼ਮ ਰੇਜ਼ੀ ਕੁਨਦ॥**
**ਖ਼ਿਰਦ ਆਜ਼ਮਾਇਸ਼ ਬਰੇਜ਼ੀ ਕੁਨਦ॥ ੧੭॥**

{ ਹਮੀਖ਼ਾਸ਼ਤ = ਚਾਹੁੰਦਾ ਸੀ। ਕੋ (ਕਿ, ਓ) ਜੋ = ਓਹ। ਤੁਖ਼ਮ = ਬੀਜ। ਰੇਜ਼ੀ = ਬੀਜਣਾ। ਕੁਨਦ = ਕਰੇ। ਖ਼ਿਰਦ = ਬੁਧੀ। ਆਜ਼ਮਾ-ਇਸ਼ = ਪ੍ਰੀਖਿਆ। ਬ = ਨਾਲ। ਰੇਜ਼ੀ = ਬੀਜਣਾ। ਕੁਨਦ = ਕਰੇ। }

**ਭਾਵ**- ਓਹ ਚਾਹੁੰਦਾ ਸੀ ਜੋ ਬੀਜ ਬੀਜੇ ਅਤੇ ਬੀਜਕੇ ਬੁਧੀ ਦੀ ਪ੍ਰੀਖਿਆ ਕਰੇ॥ ੧੭॥

**ਦਫ਼ਨ ਕਰਦ ਹਰਦੋ ਜ਼ਮੀਂ ਅੰਦਰਾਂ॥**
**ਨਜ਼ਰ ਕਰਦ ਬਰ ਸ਼ੁਕਰਿ ਸ੍ਵਾਹਿਬ ਗਰਾਂ॥ ੧੮॥**

{ ਦਫ਼ਨ ਕਰਦ = ਦਬਿਆ। ਹਰਦੋ = ਦੋਨੋ। ਜ਼ਮੀਂ = ਧਰਤੀ। ਅੰਦਰਾਂ = ਵਿਚ। ਨਜ਼ਰ ਕਰਦ = ਆਸ ਕੀਤੀ। ਬਰ = ਉਪਰ। ਸ਼ੁਕਰਿ = ਧੰਨਵਾਦ। ਸ੍ਵਾਹਿਬ = ਪਤੀ। ਗਿਰਾਂ = ਵੱਡਾ ਭਾਰੀ। }

**ਭਾਵ**- ਦੋਨੋਂ ਦਾਣੇ ਧਰਤੀ ਵਿਚ ਦਬੇ ਅਰਥਾਤ ਬੀਜੇ ਅਤੇ ਵੱਡੇ ਭਾਰੀ ਪਤੀ ਅਰਥਾਤ ਪ੍ਰਮੇਸ਼ਰ ਦੀ ਕਿਰਪਾ ਉਤੇ ਆਸ ਕੀਤੀ॥ ੧੮॥

**ਚੁਸ਼ਸ਼ਮਾਹ ਗੁਜ਼ਸਤੰਜ ਦਰਾਂ ਦਫ਼ਨਵਾਰ॥**
**ਪਦੀਦ ਆਮਦਹ ਸਬਜ਼ਹੇ ਨੌ ਬਹਾਰ॥੧੯॥**

{ ਚੁ = ਜਦ। ਸ਼ਸ਼ = ਛੇ। ਮਾਹ = ਮਹੀਨਾ। ਗੁਜ਼ਸ਼ਤੰਦ = ਬੀਤੇ। ਦਰ = ਵਿਚ। ਆਂ = ਉਸ (ਦਰਾਂ ਦਰ ਆਂ) ਦਫਨ ਵਾਰ, ਬੀਜਿਆ ਹੋਇਆ। ਪਦੀਦ ਆਮਦਹ ਪ੍ਰਗਟ ਹੋਇਆ। ਸਬਜ਼ਹ = ਹਰਿਆਈ। ਏ = ਦੀ। (ਸਬਜ਼ ਹੇ। ਸਬਜ਼ਹ ਏ)। ਨੌ = ਨਵੀਂ। ਬਹਾਰ = ਰੁਤ। }

**ਭਾਵ**—ਜਦ ਉਸ ਬੀਜੇ ਹੋਏ ਨੂੰ ਛੇ ਮਹੀਨੇ ਬੀਤੇ ਤਾਂ ਨਵੀਂ ਰੁਤ ਅਰਥਾਤ ਬਸੰਤ ਰੁਤਦੀ ਹਰਿਆਈ ਪ੍ਰਗਟ ਹੋਈ॥ ੧੯॥

**ਬਰੇਜ਼ੀਦਹ ਦਹ ਸਾਲ ਤੁਖਮੇ ਕਜ਼ਾਂ॥**
**ਬਪਰਵੁਰਦਹ ਓਰਾ ਬੁਰਦਨ ਅਜ਼ਾਂ॥ ੨੦॥**

{ ਬਰੇਜ਼ੀਦਹ = ਬੀਜਿਆ। ਦਹ = ਦਸ। ਸਾਲ = ਵਰ੍ਹੇ। ਤੁਖਮੇ = ਬੀਜ। ਕਜ਼ਾਂ = ਜੋ ਉਸਤੇ। (ਕਿ, ਜ਼ਾ ਕਿ ਅਜ਼ ਆਂ) ਬਪਰਵੁਰਦਹ = ਪਾਲਿਆ। (ਬਿ, ਵਾਧੂ ਪਦ ਹੈ) ਓਰਾ = ਉਸਨੂੰ। ਬੁਰ ਦਨ = ਵੱਢਣਾ। ਅਜ਼ਾਂ = ਉਸਤੇ। (ਅਜ਼ਾਂ ਅਜ਼ ਆਂ) }

**ਭਾਵ**- ਦਸ ਵਰ੍ਹੇ ਬੀਜਿਆ ਬੀਜ ਜੋ ਉਸਤੇ ਬਣਿਆਂ ਉਸਨੂੰ ਪਾਲਿਆ ਅਤੇ ਉਸਤੇ ਖੇਤੀ ਵੱਢੀ।

**ਬਰੇਜ਼ੀਦ ਦਹ ਬਿਸਤ ਬਾਰਸ਼ ਅਜ਼ੋ ॥**
**ਬਸੇਗਸ਼ਤ ਖਰਵਾਰ ਦਾਨਹ ਅਜ਼ੋ ॥ ੨੧ ॥**

{ ਬਰੇਜ਼ੀਦ = ਬੀਜਿਆ। ਦਹ = ਦਸ਼। ਬਿਸਤ = ਵੀਹ ੨੦। ਬਾਰ=ਵੈਰੀ ਸ਼ = ਉਸਨੂੰ। ਅਜ਼ = ਤੇ। ੋ ਉਸ। ਬਸੇ = ਬਹੁਤੇ। ਗਸ਼ਤ – ਹੋਏ। ਖਰਵਾਰ = ਬੋਹਲ। ਦਾਨਹ = ਦਾਣੇ। ਅਜ਼ੋ = ਉਸਤੇ। ਅਜ਼ੋ=ਅਜ਼ ਓ। }

**ਭਾਵ**- ਉਸਨੂੰ ਦਸ ਵੀਹ ਵੇਰੀ ਬੀਜਿਆ ਉਸਤੇ ਦਾਨਿਆਂ ਦਾ ਬਹੁਤ ਬੋਹਲ ਹੋ ਗਇਆ ॥ ੨੧ ॥

**ਚੁਨਾ ਜ਼ਿਯਾਦਹ ਸ਼ੁਦ ਦੌਲਤ ਦਿਲ ਕਰਾਰ ॥**
**ਕਿ ਜ਼ੋ ਦਾਨਹ ਸ਼ੁਦ ਦਾਨਹਾਇ ਅੰਬਾਰ ॥ ੨੨ ॥**

{ ਚੁਨਾ – ਅਜੇਹੀ। ਜ਼ਿਆਦਹ = ਬਹੁਤ। ਸ਼ੁਦ = ਹੋਈ। ਦੌਲਤੇ – ਧਨ ਦਿਲ ਕਰਾਰ = ਰਜਕੇ ਅਰਥਾਤ ਬੇਅੰਤ। ਕਿ = ਜੇ। ਜੋ = ਉਸਤੇ। ਦਾਨਹ = ਦਾਣਾ। ਸ਼ੁਦ=ਹੋਏ। ਦਾਨਹਾਇ = ਬਹੁਤੇ ਦਾਣੇ। ਅੰਬਾਰ = ਢੇਰ। }

**ਭਾਵ** - ਜੋ ਅਜੇਹਾ ਓਸ ਦਾਣੇ ਤੇ ਦਾਨਿਆਂ ਢੇਰ ਹੋਗਿਆ ਜੋ ਰਜਨ ਜੋਗਾ ਧਨ ਹੋਗਿਆ ॥ ੨੨ ॥

**ਖੀਰਦਹ ਅਜ਼ਾਂ ਨਕਦ ਦਹ ਹਜ਼ਾਰ ਫੀਲ ॥**
**ਚੁਕੋਹੇ ਰਵਾਂ ਹਮ ਚੁ ਦਰਿਆਇ ਨੀਲ ॥ ੨੩ ॥**

{ ਖੀਰਦਹ=ਮੁਲ ਲਏ। ਅਜ਼ਾਂ= ਉਸਤੇ। ਨਕਦ= ਰੋਕੜੀ। ਦਹ=ਦਸ। ਹਜ਼ਾਰ = ਸਹੰਸ। ਫੀਲ = ਹਥੀ। ਚੁ = ਵਰਗੇ। ਕੋਹੇ = ਪਹਾੜ। ਰਵਾਂ=ਤੁਰਦਾ। ਹਮਚੁ=ਨਿਆਈਂ। ਦਰਿਆਇ=ਦਰਯਾਉ। ਨੀਲ=ਇਕ ਨਦੀ। (ਮਿਸਰ ਦਸ ਵਿਚ ਹੈ)। }

**ਭਾਵ**- ਉਸ ਰੋਕੜੀ ਨਾਲ ਦਸ ਹਜ਼ਾਰ ਹਾਥੀ ਮੁਲ ਲਏ ਜੋੜੇ ਤੁਰਦੇ ਪਹਾੜ ਅਤੇ ਨੀਲ ਨਦੀ ਦੀ ਨਿਆਈਂ ਸਨ ॥ ੨੩ ॥

**ਬਗੀਰਦ ਅਜ਼ੋ ਅਸਪ ਪਾਂ ਸਦ ਹਜ਼ਾਰ ॥**
**ਹਮਹ ਜ਼ਰੋ ਜ਼ੀਨੋ ਹਮਹ ਨੁਕਰਹ ਵਾਰ ॥ ੨੪ ॥**

{ ਬਗੀਰਦ=ਮੁਲ ਲਏ। ਅਜ਼ੋ=(ਅਜ਼ ਓ। ਅਜ਼=ਤੇ। ਓ=ਉਸ) ਉਸਤੇ। ਅਸਪ=ਘੋੜਾ। ਪਾਂ ਸੂਦ=ਪੰਜ ਸੈ ੫੦੦। ਹਜ਼ਾਰ=੧੦੦੦। ਹਮਹ=ਸਾਰੇ। ਜ਼ਰ=ਸੁਇਨਾ। ੋ=ਅਤੇ। ਜੀਨ=ਕਾਠੀ। ੋ=ਅਤੇ। ਹਮਹ=ਸਾਰੇ। ਨੁਕਰਹ=ਚਾਂਦੀ। ਵਾਰ=ਬਾਰ, ਭਾਰ। }

**ਭਾਵ**—ਓਸ ਨਾਲ ਪੰਜ ਲਖ ਘੋੜੇ ਖਰੀਦੇ ਸਾਰੇ ਸੁਇਨੇ ਦੀਆਂ ਕਾਠੀਆਂ ਵਾਲੇ ਅਤੇ ਚਾਂਦੀ ਦੇ ਲਦੇ ਹੋਏ॥ ੨੪॥

**ਖਰੀਦੰਦ ਸੇ ਸੂਦ ਹਜ਼ਾਰਾ ਸ਼ੁਤਰ॥**
**ਹਮਹ ਜ਼ਰ ਬਾਰੋ ਹਮਹ ਨੁਕਰਹ ਪੁਰ॥੨੫॥**

{ ਖਰੀਦੰਦ=ਮੁਲ ਲਏ। ਸੇ=ਤਿੰਨ। ਸੂਦ=ਸੌ। ਹਜ਼ਾਰ=ਸਹੰਸ। ਸ਼ੁਤਰ=ਊਠ। ਹਮਹ=ਸਾਰੇ। ਜ਼ਰ=ਸੋਇਨਾ। ਬਾਰ=ਭਾਰ। ਓ=ਅਤੇ। ਹਮਹ=ਸਾਰੇ। ਨੁਕਰਹ=ਚਾਂਦੀ। ਪੁਰ=ਭਰੇ ਹੋਇ। }

**ਭਾਵ**—ਤਿੰਨ ਲੱਖ ਊਠ ਮੁਲ ਲੈ ਲਏ ਜੋ ਸਾਰੇ ਸੋਇਨੇ ਨਾਲ ਲਦੇ ਹੋਏ ਅਤੇ ਚਾਂਦੀ ਦੇ ਭਰੇ ਹੋਏ ਸਨ॥ ੨੫॥

**ਵਜ਼ਾਂ ਦਾਲ ਨਉ ਸ਼ਹਰ ਆਜ਼ਮ ਬਿਬਸਤ॥**
**ਕਿ ਨਾਮੇ ਅਜ਼ਾਂ ਸ਼ਹਰ ਦਿਹਲੀ ਸ਼ੁਦਸ਼ਤ॥ ੨੬॥**

{ ਵਜਾਂ=ਉਸਤੇ (ਵ ਅਜ਼ ਆਂ)। ਦਾਲ=ਦਾਲ, ਭਾਵ ਅੱਧਾ ਛੋਲਾ। ਨੌ=ਨਵਾਂ। ਸ਼ਹਰ=ਨਗਰ। ਅਜ਼ਮ=ਵਡਾ। (ਬਿ ਪਦ ਜੋੜਕ ਵਾਧੂ) ਬਸਤ=ਬੰਨ੍ਹਿਆਂ। ਕਿ=ਜੋ। ਨਾਮੇ=ਨਾਉਂ। ਅਜ਼ਾਂ=ਉਸਤੇ। ਸ਼ਹਰ=ਨਗਰ। ਦਹਲੀ=ਦਿਲੀ। ਸ਼ੁਦ=ਹੋਇਆ। ਅਸਤ=ਹੈ। ਨੋਟ—"ਕਿਆਂ ਸ਼ਹਰ ਦਾ ਨਾਮ ਦਹਲੀ ਸ਼ਦਸਤ" ਵੀ ਪਾਠ ਹੈ। }

**ਭਾਵ**—ਉਸ ਅਧੇ ਛੋਲੇ ਤੇ ਇਕ ਨਵਾਂ ਵੱਡਾ ਨੱਗਰ ਬੰਨ੍ਹਿਆਂ। ਜਿਸਦਾ ਨਾਮ ਦਿੱਲੀ ਨਗਰ ਹੋਗਿਆ ਹੈ ਅਰਥਾਤ ਦਾਲ ਦੀ ਦਿੱਲੀ ਬਣੀ। ੨੬॥

**ਦਿਗਰ ਦਾਨਹ ਰਾ ਬਸਤ ਮੂੰਗੀ ਪਟਨ॥**
**ਚੁ ਦੋਸਤਾਂ ਪਸੰਦਸਤ ਦੁਸ਼ਮਨ ਫਿਗਨ॥੨੭॥**

{ ਦਿਗਰ=ਦੂਜਾ। ਦਾਨਹ=ਦਾਣਾ। ਰਾ=ਦਾ। ਬਸਤ=ਬੰਨਿਆਂ। ਮੂੰਗੀਪਟਨ=ਇਕ ਨਗਰ ਦਾ ਨਾਉਂ ਹੈ। ਚੁ=ਜੋ। ਦੋਸਤਾਂ=ਮਿਤਾਂ। ਪਸੰਦ=ਸੋਹਣਾ। ਅਸਤ=ਹੈ। ਦੁਸ਼ਮਨ=ਵੈਰੀ। ਫਿਗਨ=ਸਿਟ, ਅਰਥਾਤ ਵੈਰੀਆਂ ਨੂੰਹਾਰ ਦੁਆਉਣ ਵਾਲਾ॥ ੨੭॥ }

**ਭਾਵ**-ਦੂਜੇ ਮੂੰਗੀ ਦੇ ਦਾਣੇ ਦਾ ਮੂੰਗੀ ਪਟਣ ਨਗਰ ਬੰਨ੍ਹਿਆਂ ਜੋ ਮਿਤ੍ਰਾਂ

ਨੂੰ ਚੰਗਾ ਲਗਦਾ ਹੈ ਅਤੇ ਵੈਰੀਆਂ ਨੂੰ ਹਾਰ ਦੁਵਾਉਣ ਵਾਲਾ ॥ ੨੭ ॥

**ਬਿ ਗੁਜ਼ਰੀਦ ਦਹਦੋਬਰੀ ਨਮਤ ਸਾਲ ।**
**ਬਸੇ ਗਸ਼ਤ ਜ਼ੋ ਦੌਲਤੇ ਬੇਜ਼ਵਾਲ ॥ ੨੮ ॥**

{ (ਬਿ=ਵਾਧੂ ਪਦ) । ਗੁਜ਼ਰੀਦ=ਬੀਤੇ।ਦਹ=ਦਸ।ਦੋ = ੨ਅਰਥਾਤਬਾਰਾਂ । ਬਰ=ਉਤੇ । ਈ=ਇਸ । ਨਮਤ=ਢੰਗ । ਸਾਲ=ਵਰ੍ਹਾ । ਬਸੇ=ਬਹੁਤ । ਗਸ਼ਤ=ਹੋਇਆ । ਜੋ=ਉਸਤੇ । ਦੌਲਤੇ=ਧਨ । ਬੇ=ਬਿਨਾਂ । ਜ਼ਵਾਲ=ਘਾਟਾ । }

**ਭਾਵ**—ਇਸ ਪ੍ਰਕਾਰ ਬਾਰਾਂ ਵਰ੍ਹੇ ਬੀਤੇ ਤੇ ਬਹੁਤ ਬਿਨਾਂ ਘਾਟੇ ਤੇ ਅਰਥਾਤ ਅਖੁਟ ਧਨ ਹੋਗਿਆ ॥ ੨੮ ॥

**ਚੁ ਬਿਨਸ਼ਸਤ ਬਰ ਤਖ਼ਤ ਮਾਨੋ ਮਹੀਪ ॥**
**ਬਪੁਰਸਿਸ਼ ਦਰਾਮਦ ਸ਼ਹੇ ਹਫ਼ਤ ਦੀਪ ॥ ੨੯ ॥**

{ ਚੁ=ਜਦ । ਬਿਨਸ਼ਸਤ=ਬੈਠਾ । ਬਰ=ਉਪਰ । ਤਖਤ=ਗੱਦੀ । ਮਾਨੋ=ਮਾਨਧਾਤਾ । ਮਹੀਪ=ਰਾਜਾ । ਬ=ਵਿਚ । ਪੁਰਸਿਸ਼=ਪੁਛਣਾ । ਦਰਾਮਦ=ਆਯਾ । ਸ਼ਹ=ਰਾਜਾ । ਏ=ਦਾ । ਹਫ਼ਤ=ਸਤ । ਦੀਪ=ਦੇਸ। }

**ਭਾਵ**—ਜਦ ਮਾਨਧਾਤਾ ਰਾਜ ਗੱਦੀ ਤੇ ਬੈਠਾ ਤਾਂ ਉਹ ਸੱਤਾਂ ਦੇਸਾਂ ਦਾ ਰਾਜਾ ਪੁਛਣ ਲੱਗਾ ॥ ੨੯ ॥

**ਬ ਗੁਫਤਾ ਕਿ ਪੇਸ਼ੀਨ ਕਾਗ਼ਜ਼ ਬਿਆਰ ॥**
**ਚਿ ਬਖਸ਼ੀਦਹ ਅਮ ਮਨ ਬਪਿਸਰਾਂ ਸ਼ੁਮਾਰ ॥ ੩੦ ॥**

{ ਬ ਗੁਫਤਾ=ਆਖਿਆ । ਕਿ=ਜੋ । ਪੇਸ਼ੀਨ=ਪਹਿਲਾਂ । ਕਾਗਜ਼=ਕਾਗਦ ਬਿਆਰ=ਲਿਆਓ । ਚਿ=ਕੀ । ਬਖਸ਼ੀਦਹ ਅਮ=ਮੈਂ ਦਾਤ ਦਿਤੀ ਹੈ । ਮਨ=ਮੈਂ । ਬ=ਨੂੰ । ਪਿਸਰਾਂ=ਪੁਤ੍ਰਾਂ । ਸ਼ੁਮਾਰ=ਗਿਣਤੀ । }

**ਭਾਵ**—ਮੰਤ੍ਰੀ ਨੂੰ ਆਖਿਆ ਜੋ ਪਹਿਲਾ ਕਾਗਦ ਲਿਆ ਮੈਂ ਪੁਤ੍ਰਾਂ ਨੂੰ ਕਿੰਨੀ ਕਿੰਨੀ ਦਾਤ ਦਿਤੀ ਹੈ ॥ ੩ ॥

**ਦਬੀਰੇ ਕਲਮ ਜ਼ਨ ਕਲਮ ਬਰ ਗ੍ਰਿਫ਼ਤ ॥**
**ਜਵਾਬੇ ਸੁਖ਼ਨ ਰਾਂ ਅਲਮ ਬਰ ਗਰਿਫਤ ॥ ੩੧ ॥**

{ ਦਬੀਰ=ਲਿਖਾਰੀ ।ਕਲਮਜ਼ਨ=ਲਿਖਣਚਲੌਣਵਾਲਾ।ਕਲਮ = ਲਿਖਣਾ (ਬਰ, ਪਦ ਜੋੜਕ, ਵਾਧੂ ਪਦ) ਗ੍ਰਿਫਤ=ਫੜੀ । ਜਵਾਬ=ਉਤਰ । ਏ=ਦੇ ।ਸੁਖਨ = ਗਲਾਰਾਂ=ਲਈ।ਅਲਮ=ਝੰਡਾ।ਬਰਗਰਿਫਤਖੜ੍ਹਾਕੀਤਾ }

**ਭਾਵ**—ਲਿਖਣ ਵਾਲੇ ਲਿਖਾਰੀ ਨੇ ਲਿਖਣ ਫੜੀ ਅਤੇ ਗਲ ਦੇ ਉਤਰ ਲਈ ਝੰਡਾ ਗਡਿਆ। ਅਰਥਾਤ ਉਚਾਰਨ ਕਰਿਆ ਅਰਥਾਤ ਚੰਗਾ ਉਤ੍ਰ ਦੇਣ ਲੱਗਾ॥ ੩੧॥

**ਬਗੁਫ਼ਤਾ ਚਿ ਬਖਸ਼ੀਦਮ ਏਸ਼ਾਂ ਹਜ਼ਾਰ॥**
**ਬਕਾਗ਼ਜ਼ ਬਬੀਂ ਤਾ ਜ਼ਬਾਨਸ਼ ਬਿਆਰ ॥ ੩੨ ॥**

{ ਬਗੁਫਤਾ=ਆਖਿਆ। ਚਿ=ਕਿੰਨੇ। ਬਖਸ਼ੀਦਮ=ਮੈਂ ਦਿਤੇ। ਏਸ਼ਾ=ਉਨ੍ਹਾਂ। ਹਜ਼ਾਰ=ਹਜ਼ਾਰ। ਬ=ਉਪਰ। ਕਾਗਜ਼=ਕਾਗਦ। (ਬ,ਪਦ ਜੋੜਕਵਾਧੂਹੈ) ਬੀਂ=ਦੇਖ। ਤਾ=ਤਾਈਂ। ਜ਼ਬਾਨ=ਜਿਹਬਾ। ਸ਼=ਉਸਨੂੰ। ਬਿਆਰ=ਲਿਆ। }

**ਭਾਵ** ਅਖਿਆ ਮੈਂ ਇਨ੍ਹਾਂ ਨੂੰ ਕਿੰਨੇ ਹਜ਼ਾਰ ਦਿਤਾ ਸੀ ਕਾਗਤ ਉਪਰ ਦੇਖ। ਅਤੇ ਉਸਨੂੰ ਜਿਹਬਾ ਤਾਈਂ ਲਿਆ ਅਰਥਾਤ ਕਹੁ॥ ੩੨॥

**ਬਕਾਗ਼ਜ਼ ਬਬੀਂ ਤਾ ਬਗੋਯਦ ਜ਼ਬਾਂ॥**
**ਚਿ ਬਖ਼ਸ਼ੀਦਹ ਸ਼ੁਦ ਬਖ਼ਸ਼ ਹਰਕਸ ਕਜ਼ਾਂ॥ ੩੩ ॥**

{ ਬਕਾਗਜ਼=ਕਾਗਦ ਪਰ ਬਬੀਂ=ਦੇਖ। ਤਾ=ਫੇਰ। ਬਗੋਯਦ=ਕਹੇ। ਜ਼ਬਾਂ=ਜੇਹਬਾ। ਚਿ=ਕੀ। ਬਖਸ਼ੀਦਹ ਸ਼ੁਦ=ਦਾਤਦਿਤੀ ਗਈ। ਬਖਸ਼=ਭਾਗ ਹਰਕਸ=ਕੱਲੇ ਕੱਲੇ। ਕਜ਼ਾਂ=(ਕਿ ਅਜ਼ ਆਂ ਕਿ ਜੋ ਅਜ਼ ਤੇ ਆਂ ਉਸ) ਉਸ ਤੇ। }

**ਭਾਵ**—ਪਹਿਲਾਂ ਕਾਗਦ ਉੱਪਰ ਦੇਖ ਫੇਰ ਮੁਖੋਂ ਉਚਾਰ। ਜੋ ਕੱਲੇ ਕੱਲੇ ਨੂੰ ਕੀ ਭਾਗ ਦਿਤਾ ਗਿਆ ਹੈ॥ ੩੩॥

**ਚੁ ਬਿਸ਼ਨੀਦ ਸੁਖਨਿ ਮਹੀਪਾਨਿ ਮਾਨ॥**
**ਫ਼ਰਿਸ਼ਤਾ ਸਿਫਤ ਚੂੰ ਮਲਾਇਕ ਮਕਾਨ॥ ੩੪ ॥**

{ ਚੁ=ਜਦੋਂ। ਬਿਸ਼ਨੀਦ=ਸੁਣੀ। ਸੁਖਨ=ਬਾਤ। ਮਹੀਪਾਨਿ=ਰਾਜਾ। ਮਾਨ=ਮਾਨਧਾਤਾ। ਫਰਿਸ਼ਤਾ=ਦੇਵਤਾ। ਸਿਫਤ=ਵਡਿਆਈ। ਚੂੰ=ਨਿਆਈਂ। ਮਲਾਇਕ=(ਬਹੁ ਵਚਨ=ਮਲਕਦਾ ਹੈ। ਮਲਕ=ਫਰਿ-ਸ਼ਤੇ ਅਰਥਾਤ ਦੇਵਤੇ ਨੂੰ ਆਖਦੇ ਹਨ) ਦੇਵਤੇ। ਮਕਾਨ=ਪਦਵੀ। }

**ਭਾਵ**- ਭਾਵ ਜਦੋਂ ਮਾਨਧਾਤੇ ਰਾਜੇ ਦੇਵਤਿਆਂ ਦੀ ਵਡਿਆਈਅਤੇ ਪਦਵੀ ਵਾਲੇ ਦੀ ਗੱਲ ਸੁਣੀ॥ ੩੪॥

**ਖ਼ਿਆਰੀ ਮਰਾ ਪੇਸ਼ ਬਖ਼ਸ਼ੀਦਹ ਮਨ॥**

**ਚਰਾਗ਼ੇ ਜਹਾਂ ਆਫ਼ਤਾਬੇ ਯਮਨ ॥ ੩੫ ॥**

{ ਬਿਆਰੀ=ਲਿਆਵੇਂ । ਮਰਾਂ=ਮੇਰੇ । ਪੇਸ਼=ਪਾਸ । ਬਖ਼ਸ਼ੀਦਹ=ਦਾਤ । ਮਨ=ਮੇਰੀ । ਚਰਾਂਗੇ=ਦੀਵਾ । ਜਹਾਂ=ਸੰਸਾਰ । ਆਫਤਾਬੇ=ਸੂਰਜ । ਯਮਨ=ਇਕ ਦੇਸ਼ ਦਾ ਨਾਮ ਹੈ । }

ਭਾਵ- ਕਿ ਮੇਰੇ ਪਾਸ ਮੇਰੀ ਦਾਤ (ਅਰਥਾਤ ਜੋ ਮੈਂ ਤੁਹਾਨੂੰ ਦਿਤਾ ਸੀ) ਲਿਆਓ ਹੇ ਸੰਸਾਰ ਦੇ ਦੀਵੇ ਅਤੇ ਯਮਨ ਦੇ ਸੂਰਜ (ਪੁਤ੍ਰੋ)।

**ਬਗੋਯਦ ਮੁਰਦੰਦ ਬਾਜ਼ੇ ਮੁਹਿੰਮ ॥**
**ਕਿ ਮਾ ਹਮ ਬਸ਼ਾ ਫ਼ੀਲ ਬਖ਼ਸ਼ੀਦਹ ਅਮ ॥ ੩੬ ॥**

{ ਬਗੋਯਦ=ਆਖਿਆ । ਕਿ=ਜੋ । ਮੁਰਦੰਦ=ਮਰ ਗਏ । ਬਾਜ਼ੇ=ਕਈਕ । ਮੁਹਿੰਮ=ਧਾਵਾ।ਕਿ=ਅਤੇ।ਮਾ=ਮੈਂ।ਹਮ=ਭੀ।ਬਸਾ=ਬਹੁਤੇ।ਫੀਲ=ਹਾਥੀ। ਬਖ਼ਸ਼ੀਦਹਅਮ=ਦੇ ਦਿਤੇ ਹਨ । }

**ਭਾਵ** (ਪਹਿਲੇ ਪੁਤ੍ਰ ਨੇ) ਆਖਿਆ ਕਈਕ ਧਾਵੇ ਵਿਚ ਮਰ ਗਏ ਮੈਂ ਭੀ ਬਹੁਤ (ਲੋਕਾਂ ਨੂੰ) ਦੇ ਦਿਤੇ ॥ ੩੬ ॥

**ਦਿਗਰ ਰਾ ਬਿਪੁਰਸੀਦ ਅਸਪਸ਼ ਚਿਕਰਦ ॥**
**ਕਿ ਬਾਜ਼ੇ ਬਬਖਸ਼ੀਦ ਬਾਜ਼ੇ ਬਿਮੁਰਦ ॥ ੩੭ ॥**

{ ਦਿਗਰ=ਦੂਜੇ । ਰਾ=ਨੂੰ । ਬਿਪੁਰਸੀਦ = ਪੁਛਿਆ । ਅਸਪ=ਘੋੜੇ । ਸ਼=ਉਸਦੇ । ਚਿ=ਕੀ । ਕਰਦ=ਕੀਤੇ । ਕਿ=ਜੋ । ਬਾਜ਼=ਕਈਕ । ਬਬਖ਼ਸ਼ੀਦ=ਵੰਡ ਦਿਤੇ । ਬਾਜੇ=ਕਿਤਨੇ ਹੀ । ਬਿਮੁਰਦ=ਮਰ ਗਏ । }

**ਭਾਵ** ਦੂਜੇ ਨੂੰ ਪੁਛਿਆ ਤੈਂ ਆਪਣੇ ਘੋੜੇ ਕੀ ਕੀਤੇ (ਉਸ ਉਤਰ) ਦਿੱਤਾ ਕਈਕੁ ਵੰਡ ਦਿਤੇ ਕਿੰਨੇ ਹੀ ਮਰ ਗਏ ਹਨ ॥ ੩੭ ॥

**ਸਿਯੁਮ ਰਾ ਬਿਪੁਰਸੀਦ ਸੁਤ੍ਰ ਨਮਾ ॥**
**ਕੁਜਾ ਤੋ ਬਿ ਬਖਸ਼ੀਦ ਏ ਜਾਨਿਮਾ ॥ ੩੮ ॥**

{ ਸਿਯੁਮ=ਤੀਜਾ । ਰਾ=ਨੂੰ । (ਬਿ=ਬਾਧੂ ਪਦ ਜਾਣ ਲਓ) ਪੁਰਸੀਦ=ਪੁ-ਛਿਆ । ਸ਼ੁਤ੍ਰ=ਊਠ । ਨਮਾ= ਦਿਖਾਓ । ਕੁਜਾ= ਕਿੱਥੇ । ਤੋ=ਤੂੰ । ਬਖਸ਼ੀਦ=ਵੰਡੇ । ਏ=ਹੇ । ਜਾਨਿ=ਜਿੰਦ । ਮਾ=ਮੇਰੀ । }

ਭਾਵ—ਤੀਜੇ ਨੂੰ ਪੁਛਿਆ ਹੇ ਮੇਰੀ ਜਿੰਦ ਊਠ ਦਖਲਾਓ ਤੈਂ ਕਿਥੇ ਵੰਡੇ ਅਰਥਾਤ ਕੀ ਕੀਤੇ ਹਨ ॥ ੩੮ ॥

**ਬਿਗੁਫ਼ਤਹ ਕਿ ਬਾਜ਼ੇ ਬਕਾਰ ਆਮਦੰਦ ॥**

**ਬਬਖਸ਼ ਅੰਦਰੂੰ ਬੇਸ਼ੁਮਾਰ ਆਮਦੰਦ ॥ ੩੯ ॥**

{ਬਿਗੁਫਤਹ=ਆਖਿਆ। ਕਿ=ਜੋ।ਬਾਜੇ=ਕਈਕ। ਬ=ਵਿਚ। ਕਾਰ=ਕੰਮ। ਆਮਦੰਦ=ਆਏ। (ਬ=ਵਾਧੂ ਪਦ)। ਬਖਸ਼=ਦਾਨ। ਅੰਦਰੂੰ=ਵਿਚ। ਬੇ ਸ਼ੁਮਾਰ=ਬੇਅੰਤ। ਆਮਦੰਦ=ਆਏ।}

**ਭਾਵ**—ਉਸਨੇ ਆਖਿਆ ਕਈਕ ਰਣ ਭੂਮੀ ਵਿਚ ਕੰਮ ਆਏ ਅਰਥਾਤ ਮਰ ਗਏ ਅਤੇ ਅਨਗਿਣਤ ਹੀ ਪੁੰਨ ਕਰ ਦਿਤੇ ॥ ੩੯॥

**ਚਵੁਮਰਾ ਬਿਪੁਰਸੀਦ ਕਿ ਏ ਨੇ ਕਬਖਤ॥**
**ਸਜ਼ਾਵਾਰਿ ਦੇਹੀਮ ਸ਼ਾਯਾਂਨ ਤਖਤ ॥ ੪੦ ॥**

{ਚਵੁਮ=ਚੌਥਾ। ਰਾ=ਨੂੰ। ਬਿਪੁਰਸੀਦ=ਪੁਛਿਆ। ਕਿ=ਜੋ। ਏ=ਜੋ। ਨੇਕਬਖਤ=ਚੰਗੇ ਭਾਗਾਂ ਵਾਲਾ। ਸਜ਼ਾਵਾਰਿ=ਜੋਗ। ਦੇਹੀਮ=ਛਤ੍ਰ। ਸਾਯਾਂਨ=ਜੋਗ। ਤਖਤ=ਗੱਦੀ।}

**ਭਾਵ**—ਚੌਥੇ ਨੂੰ ਪੁਛਿਆ ਹੇ ਵਡੇ ਭਾਗਾਂ ਵਾਲੇ ਅਤੇ ਛਤ੍ਰ ਅਤੇ ਗੱਦੀ ਦੇ ਜੋਗ ॥ ੪੦ ॥

**ਕੁਜਾਗਸ਼ਤ ਬਖਸ਼ਸ਼ ਤੁ ਮਾਰਾ ਫਹੀਮ॥**
**ਯਕੇ ਦਾਨਾਹ ਮੁੰਗੋ ਦਿਗਰ ਨੁਖਦ ਨੀਮ॥੪੧॥**

{ਕੁਜਾ=ਕਿਥੇ। ਗਸ਼ਤ=ਗਇਆ। ਬਖਸ਼ਸ਼=ਦਾਤ। ਤੁ=ਤੂੰ। ਮਾਰਾ=ਸਾਨੂੰ। ਫਹੀਮ=ਸਮਝਾਓ। ਯਕੇ=ਇਕ। ਦਾਨਾਹ=ਦਾਣਾ। ਮੁੰਗ=ਮੁੰਗੀ। ੋ=ਅਤੇ। ਦਿਗਰ=ਦੂਜਾ। ਨੁਖਦ=ਛੋਲਾ.ਨੀਮ=ਅੱਧਾ।}

**ਭਾਵ**—ਤੂੰ ਮੇਰੀ ਦਾਤ ਕਿਥੇ ਵਰਤੀ ਤੂੰ ਮੈਨੂੰ ਸਮਝਾਓ ਓਹ ਇਕ ਦਾਣਾ ਮੂੰਗੀ ਦਾ ਅਤੇ ਅੱਧਾ ਛੋਲਾ ॥ ੪੧ ॥

**ਸ਼ਵਦਗਰ ਹੁਕਮ ਤਾਬਿਆਰੇਮ ਪੇਸ਼ ॥**
**ਹਮਹ ਫੀਲ ਅਸਪੋ ਅਜ਼ੋ ਸ਼ੁਤ੍ਰ ਬੇਸ਼ ॥ ੪੨ ॥**

{ਸਵਦ=ਹੋਵੇ। ਗਰ=ਜੇਕਰ। ਹੁਕਮ=ਆਗਿਆ। ਤਾ=ਤਾਂ। ਬਿਆਰੇਮ=ਲਿਆਵੇਂ। ਪੇਸ=ਸਾਹਮਣੇ। ਹਮਹ=ਸਾਰੇ। ਫੀਲ=ਹਾਥੀ। ਅਸਪ=ਘੋੜਾ। ੋ=ਅਤੇ। ਅਜ=ਤੇ। ੋ=ਉਸ।(ਅਜ਼ੋ ਅਜ਼ ਓ)ਸ਼ੁਤ=ਊਠ। ਬੇਸ਼=ਬਹੁਤੇ।}

**ਭਾਵ**—ਉਸ ਆਖਿਆ ਜੇਕਰ ਆਗਿਆ ਹੋਵੇ ਤਾਂ ਹਾਥੀ ਅਰ ਘੋੜੇ ਅਤੇ ਉਨ੍ਹਾਂ ਤੇ ਵਧੀਕ ਊਠ ਅਸੀਂ ਸਾਹਮਣੇ ਲੈ ਆਈਏ ॥ ੪੧ ॥

**ਨਦਰ ਕਰਦ ਫੀਲੇ ਦੋ ਦਹ ਹਜ਼ਾਰ ਮਸਤ ॥**
**ਪੁਰ ਅਜ਼ ਜ਼ਰ ਬਾਰੋ ਹਮਹ ਨੁਕਰਾ ਬਸਤ॥੪੩॥**

{ਨਦਰ ਕਰਦ=ਦਖਲਾਇਏ। ਫੀਲ=ਹਾਥੀ। ਦੋ ਦਹ=ਦੋ ਦਹੱਕੇ। ਅਰਥਾਤ ਵੀਹ ੨੦ (ਦੋ ਦਹ ਬਾਰਾਂ ਨੂੰ ਭੀ ਆਖਦੇ ਹਨ), । ਹਜਾਰ=ਹਜ਼ਾਰ। ਮਸਤ=ਮੱਤੇ ਹੋਏ। ਪੁਰ=ਭਰੇ ਹੋਏ। ਅਜ਼=ਨਾਲ। ਜ਼ਰ=ਸੋਇਨਾ। ਬਾਰੋ=ਬਹੁਤਾ। ਹਮਹ=ਸਾਰੇ। ਨੁਕਰਾ=ਚਾਂਦੀ। ਬਸਤ=ਮਤੇ ਹੋਏ।}

**ਭਾਵ**—ਉਸਨੇ ਰਾਜੇ ਨੂੰ ਵੀਹ ਹਜ਼ਾਰ ਮੱਤੇ ਹੋਏ ਹਾਥੀ ਜੋ ਬਹੁਤੇ ਸੋਇਨੇ ਨਾਲ ਲੱਦੇ ਹੋਏ ਅਤੇ ਸਾਰੇ ਚਾਂਦੀ ਨਾਲ ਮੜ੍ਹੇ ਹੋਏ ਸਨ ਦਿਖਾਏ ॥ ੪੩ ॥

**ਹਮਾਂ ਅਸਪ ਦਹਸੁਦ ਹਜ਼ਾਰ ਆਵਰੀਦ ॥**
**ਹਮਾਂ ਜ਼ੀਨੇਜ਼ਰ ਬੇਸ਼ੁਮਾਰ ਆਵਰੀਦ ॥ ੪੪ ॥**

{ਹਮਾਂ=ਭੀ। ਆਂ=ਓਹ। ਹਮਾਂ, ਹਮ ਆਂ) ।ਅਸਪ=ਘੋੜਾ। ਦਰ=ਦਸ। ਸੁਦ=ਸੌ। ਹਜਾਰ=ਹਜਾਰ। ਆਵਰੀਦ=ਲਿਆਇਆ। ਹਮ=ਭੀ। ਆਂ=ਓਹ। ਜੀਨ=ਕਾਠੀ। ਜ਼ਰ = ਸੋਇਨਾ । ਬੇਸ਼ੁਮਾਰ=ਅਨਗਿਣਤ। ਆਵਰੀਦ=ਲਿਆਂਇਆ।}

**ਭਾਵ** ਓਹ ਦਸ ਲਖ ਘੋੜੇ ਅਤੇ ਓਹ ਅਨਗਿਣਤ ਸੋਇਨੇ ਦੀਆਂ ਕਾਠੀਆਂ ਭੀ ਲਿਆਇਆ। ੪੪ ॥

**ਹਮਾਂ ਖੋਦ ਖ਼ਫਤਾਨ ਓਬਰ ਗੁਸਤਵਾਂ ॥**
**ਬਸੇ ਤੀਰ ਸ਼ਮਸ਼ੇਰ ਕੀਮਤ ਗਿਰਾਂ ॥ ੪੫ ॥**

{ਹਮਾਂ=ਭੀ। ਆਂ=ਓਹ। ਖੋਦ=ਲੋਹੇ ਦਾ ਟੋਪ। ਖਫਤਾਨ=ਪਟ ਨਾਲ ਭਰਿਆ ਹੋਇਆ ਬਸਤ੍ਰ (ਜਿਸਨੂੰ ਚਿਲਤਾ ਭੀ ਆਖਦੇ ਹਨ)। ਓ=ਅਤੇ। ਬਰ ਗੁਸਤਵਾਂ=ਪਾਖਰ ਅਰਥਾਤ ਸੁਨੈਹਰੀ ਜੜਾਊ ਝੁੱਲ। ਬਸੇ=ਬਹੁਤ। ਤੀਰ=ਬਾਣ। ਸ਼ਮਸ਼ੇਰ=ਤਲਵਾਰ। ਕੀਮਤ=ਮੁਲ। ਗਿਰਾਂ=ਭਾਰੀ।}

**ਭਾਵ**—ਓਹ ਲੋਹੇ ਦੇ ਟੋਪ ਚਿਲਤੇ ਅਤੇ ਪਾਖਰ ਅਤੇ ਬਹੁਤ ਤੀਰ ਤਲਵਾਰਾਂ ਭਾਰੇ ਮੁਲ ਦੀਆਂ ਲਿਆਇਆ॥ ੪੫ ॥

**ਬਸੇਸ਼ੁਤ੍ਰ ਬਗਦਾਦ ਜ਼ਰ ਬਫ਼ਤਬਾਰ ॥**
**ਜ਼ਰੋ ਜਾਮਹ ਹਮ ਆਸਤੀਂ ਬੇਸ਼ੁਮਾਰ ॥ ੪੬ ॥**

ਬਸੇ=ਬਹੁਤੇ। ਸੁਤ੍ਰ=ਊਠ। ਬਗਦਾਦ=ਰੂਮ ਦੇਸ ਵਿਚ ਇਕ ਨਗਰੀ ਹੈ ਜਿਸਦੇ ਊਠ ਵਡੇ ਬਲਵਾਨ ਅਤੇ ਸੁੰਦ੍ਰ ਹੁੰਦੇ ਹਨ। ਜ਼ਰਬਫ਼ਤ=ਸੁਇਨੇ ਦੇ ਬਣੇ ਹੋਏ। ਬਾਰ=ਭਾਰ। ਜ਼ਰ=ਸੁਇਨਾ। ਓ—ਅਤੇ। ਜਾਮਹ=ਬਸਤ੍ਰ। ਹਮ=ਭੀ। ਆਸਤੀਂ=ਬਾਂਹ ਅਰਥਾਤ ਕੁੜਤਾ। ਬੇਸ਼ੁਮਾਰ=ਬੇਗਿਣਤ।

**ਭਾਵ** ਬਹੁਤ ਬਗਦਾਦ ਦੇ ਊਠ ਜੋ ਸੁਨੈਹਰੀ ਬਸਤ੍ਰਾਂ ਨਾਲ ਲੱਦੇ ਹੋਏ ਅਤੇ ਸੁਨੈਹਰੀ ਅੰਗਰੱਖੇ ਕੁੜਤੇ ਅਨਗਿਣਤ ਲਿਆਇਆ।੪੬॥

**ਕਿ ਦਹ ਨੀਲ ਦਹ ਪਦਮ ਦੀਨਾਰ ਜ਼ਰਦ॥**
**ਕਜ਼ੋਦੀਦਹ ਸ਼ੁਦ ਦੀਦਹ ਏ ਦੋਸਤ ਸਰਦ॥ ੪੭॥**

ਕਿ ਅਤੇ। ਦਹ=ਦਸ। ਨੀਲ=ਸੌ ਕ੍ਰੋੜ ਨੂੰ ਅਰਬ ਆਖਦੇ ਹਨ। ਅਤੇ ਸੌ ਅਰਬ ਦਾ ਇਕ ਖਰਬ ਸੌ ਖਰਬ ਦਾ ਇਕ ਨੀਲ ਹੁੰਦਾ ਹੈ) ਦਹ—ਦਸ। ਪਦਮ=ਦਸਾਂ ਨੀਲਾਂ ਦਾ ਹੁੰਦਾ ਹੈ। ਦੀਨਾਰ=ਮੋਹਰ। ਜ਼ਰਦ=ਪੀਲਾ। ਕਜ਼ੋ=(ਕਿ ਅਜ਼ ਓ)। (ਕਿ=ਜੋ। ਅਜ਼=ਤੇ ਓ, ਉਸ) ਉਸਨੂੰ। ਦੀਦਹ=ਦੇਖਕੇ। ਸ਼ੁਦ=ਹੋਈ। ਦੀਦਹ=ਅੱਖ। ਏ=ਦੀ। ਦੋਸਤ=ਮਿਤ੍ਰ। ਸਰਦ=ਠੰਢੀ।

**ਭਾਵ** ਅਤੇ ਦਸ ਨੀਲ ਦਸ ਪਦਮ ਖਰੀਆਂ ਸੁੰਦਰ ਮੋਹਰਾਂ ਜਿਸਦੇ ਦੇਖਣੇ ਤੇ ਮਿਤ੍ਰਾਂ ਦੀਆਂ ਅੱਖਾਂ ਠੰਢੀਆਂ ਹੋ ਗਈਆਂ।੪੭॥

**ਕਿ ਯਕ ਮੂੰਗ ਯਕ ਸ਼ਹਰ ਜ਼ੂ ਕਾਮ ਸ਼ੁਦ॥**
**ਕਿ ਮੂੰਗੀ ਪਟਨ ਸ਼ਹਰ ਓ ਨਾਮ ਸ਼ੁਦ॥ ੪੮॥**

ਕਿ=ਜੋ। ਯਕ=ਇਕ। ਮੂੰਗ=ਮੂੰਗੀ। ਸ਼ਹਰ=ਨਗਰੀ। ਜ਼ੂ=(ਅਜ਼ ਊ। ਅਜ਼=ਤੇ। ਊ=ਉਸ),ਉਸਤੇ। ਕਾਮ=ਇਛਾ। ਸ਼ੁਦ=ਹੋਇਆ। ਕਿ=ਜੋ। ਮੂੰਗੀ ਪਟਨ=ਨਾਉਂ। ਸ਼ਹਰ=ਨਗਰੀ। ਓ=ਉਸ। ਨਾਮ=ਨਾਉਂ। ਸ਼ੁਦ=ਹੋਇਆ।

**ਭਾਵ**—ਜੋ ਉਸ ਇਕ ਮੂੰਗੀ ਤੇ ਇੱਕ ਇੱਛਾ ਅਨੁਸਾਰ ਇੱਕ ਨਗਰੀ ਬਣੀ ਜਿਸਦਾ ਨਾਉਂ ਮੂੰਗੀ ਪਟਨ ਹੋਇਆ॥ ੪੮॥

**ਕਿ ਨੀਮੇਂ ਨੁਖਦਰਾ ਦਿਗਰ ਸ਼ਹਰ ਬਸਤ॥**
**ਕਿ ਨਾਮੇ ਅਜ਼ੋ ਸ਼ਹਰ ਦਹਲੀ ਸ਼ੁਦ ਅਸਤ॥ ੪੯॥**

ਕਿ=ਅਤੇ। ਨੀਮ=ਅੱਧਾ। ਨੁਖਦ=ਛੋਲਾ। ਰਾ=ਦਾ। ਦਿਗਰ=ਦੂਜਾ। ਸ਼ਹਰ=ਨਗਰ। ਬਸਤ=ਬੰਨਿਆਂ। ਕਿ=ਜੋ। ਨਾਮ=ਨਾਉਂ।

ਅਜ਼ੋ = ਉਸਦਾ। ਸ਼ਹਰ = ਨਗਰੀ। ਦਹਲੀ = ਦਿੱਲੀ। ਸ਼ੁਦ = ਹੋਇਆ। ਅਸਤ = ਹੈ।

**ਭਾਵ**—ਅਤੇ ਅੱਧੇ ਚਣੇ ਦਾ ਦੂਜਾ ਨਗਰ ਬੰਨ੍ਹਿਆਂ ਜਿਸਦਾ ਨਾਉਂ ਦਿੱਲੀ ਨਗਰੀ ਹੋਇਆ ਹੈ॥ ੪੯॥

**ਖੁਸ਼ ਆਮਦ ਬ ਤਦਬੀਰ ਮਾਨੌਂ ਮਹੀਪ॥**
**ਖ਼ਿਤਾਬਸ਼ ਬਦੋਦਾਦ ਰਾਜਹ ਦਲੀਪ॥ ੫੦॥**

ਖੁਸ਼ = ਅੱਛੀ। ਆਮਦ = ਆਈ। ਬ = ਵਿੱਚ। ਤਦਬੀਰ = ਜੁਗਤੀ। ਮਾਨੌਂ = ਮਾਨਧਾਤਾ। ਮਹੀਪ = ਪਰਜਾ ਪਤੀ। ਖਿਤਾਬ=ਇਕ ਵਡਿਆਈ ਦਾ ਨਾਉਂ ਹੈ, ਜੋ ਰਾਜੇ ਅਤੇ ਅਧਿਰਾਜ ਅਪਣੇ ਸੇਵਕਾਂ ਨੂੰ ਦਿੰਦੇ ਹਨ। ਸ਼ = ਉਸ। ਬਦੋ = ਉਸਨੂੰ। ਦਾਦ = ਦਿੱਤਾ। ਰਾਜਹ ਦਲੀਪ =ਨਾਉਂ।

**ਭਾਵ**—ਮਾਨਧਾਤੇ ਰਾਜੇ ਨੂੰ ਜੁਗਤੀ ਵਿਚ ਓਹ ਚੰਗਾ ਲੱਗਾ ਅਤੇ ਰਾਜਾ ਦਲੀਪ ਖਿਤਾਬ ਉਸਨੂੰ ਦਿੱਤਾ॥ ੫੦॥

**ਕਿ ਪੈਦਾ ਅਜ਼ੋ ਮਰਦ ਸ਼ਾਹਨ ਸ਼ਹੀ॥**
**ਸਜ਼ਾਵਾਰ ਤਖਤ ਅਸਤ ਤਾਜੋਮਹੀ॥ ੫੧॥**

ਕਿ = ਜੋ। ਪੈਦਾ = ਪ੍ਰਗਟ। ਅਜ਼ = ਤੇ। ਓ = ਉਸ। ਮਰਦ = ਪਰਤਾਪ ਸ਼ਾਹਨਸ਼ਹੀ = ਰਾਜ ਦਾ। ਸਜ਼ਾਵਾਰ = ਜੋਗ। ਤਖਤ = ਗੱਦੀ। ਅਸਤ=ਹੈ ਤਾਜ = ਛਤ੍ਰ। ਓ = ਅਤੇ। ਮਹੀ = ਜੱਥੇਦਾਰੀ।

**ਭਾਵ**- ਜੋ ਉਸਤੇ ਰਾਜ ਦਾ ਪਰਤਾਪ ਪਰਗਟ ਸੀ ਅਤੇ ਗੱਦੀ ਅਰ ਛਤ੍ਰ ਅਤੇ ਜੱਥੇਦਾਰੀ ਦੇ ਜੋਗ ਹੈ॥ ੫੧॥

**ਬਜ਼ੇਬਦ ਅਜ਼ੋ ਮਰਦ ਤਾਜੋ ਨਗੀਂ॥**
**ਬਰਾਂ ਅਕਲੋ ਤਦਬੀਰ ਹਜ਼ਾਰ ਆਫ਼ਰੀਂ॥ ੫੨॥**

(ਬ = ਪਦ ਜੋੜਕ) ਜ਼ੇਬਦ = ਸਜਦਾ ਹੈ। ਅਜ਼ੋ = ਉਸਤੇ। ਮਰਦ = ਪੁਰਖ ਤਾਜ = ਛਤ੍ਰ। ਓ = ਅਤੇ। ਨਗੀਂ=ਛਾਪ। ਬਰਾਂ= (ਬਰ ਆਂ, ਬਰ = ਉਪਰ ਆਂ = ਉਸ)। ਅਕਲ = ਬੁਧੀ। ਓ = ਅਤੇ। ਤਦਬੀਰ = ਜੁਗਤੀ। ਹਜ਼ਾਰ = ਹਜਾਰ। ਆਫ਼ਰੀਂ = ਧੰਨਵਾਦ।

**ਭਾਵ** ਉਸ ਪੁਰਖ ਤੇ ਛਤ੍ਰ ਅਤੇ ਛਾਪ ਸੁਹਾਉਂਦੀ ਹੈ ਉਸ ਬੁਧੀ ਅਤੇ ਜੁਗਤੀ ਉਤੇ ਹਜ਼ਾਰ ਵੇਰੀ ਧੰਨਵਾਦ ਹੈ॥ ੫੨॥

**ਸਿਓ ਹਸਤ ਬੇਅਕਲ ਅਲੂਦਹ ਮਗਜ਼॥**

**ਨ ਗੁਫਤਾਰ ਖੁਸ਼ਤਰ ਨ ਰਫ਼ਤਾਰ ਨਗ਼ਜ਼ ॥ ੫੨ ॥**

{ ਸਿ = (ਸਿਹ) ਤਿੰਨ । ਓ = ਉਹ । ਹਸਤ = ਹਨ । ਬੇਅਕਲ = ਮੂਰਖ । ਅਲੂਦਹ = ਗੰਦਾ । ਮਗਜ਼ = ਵਿਚਾਰ । ਨ = ਨਹੀਂ । ਗੁਫਤਾਰ = ਬੋਲੀ । ਖੁਸ਼ਤਰ = ਸੁੰਦਰ । ਨ = ਨਹੀਂ । ਰਫ਼ਤਾਰ = ਤੋਰ । ਨਗਜ਼ = ਪਿਆਰੀ । }

**ਭਾਵ**– ਓਹ ਤਿੰਨੇ ਮੂੜ੍ਹ ਅਤੇ ਗੰਦੀ ਵਿਚਾਰ ਵਾਲੇ ਹਨ, ਨਾ ਓਨ੍ਹਾਂ ਦੀ ਬੋਲੀ ਸੁੰਦਰ ਹੈ, ਨਾਂ ਹੀ ਤੋਰ ਪਿਆਰੀ ਹੈ ॥ ੫੩ ॥

**ਹਮੀ ਖ਼੍ਵਾਸ਼ਤ ਕਿਓਰਾ ਬਸ਼ਾਹੀ ਦਿਹਮ ॥**
**ਕਿ ਦੌਲਤ ਖ਼ੁਦਸ਼ ਰਾ ਆਗਾਹੀ ਦਿਹਮ ॥ ੫੪ ॥**

{ ਹਮ=ਅਤੇ । ਈ =ਏਹ । ਖ਼੍ਵਾਸ਼ਤ=ਚਾਹਿਆ।ਕਿ=ਜੋ। ਓਰਾ=ਉਸਨੂੰ । ਬ=ਪਦ ਜੋੜਕ (ਵਾਧੂ)। ਸ਼ਾਹੀ=ਰਾਜ ਗੱਦੀ। ਦਿਹਮ=ਦੇਵਾਂ। ਕਿ=ਤੇ। ਦੌਲਤ=ਧਨ। ਖੁਦ = ਅਪਣੇ । ਸ਼ = ਉਸ । ਰਾ = ਨੂੰ । ਆਗਾਹੀ = ਪਤਾ। ਦਿਹਮ=ਦੇਵਾਂ। }

**ਭਾਵ**–ਅਤੇ ਏਹ ਚਾਹਿਆ ਜੋ ਉਸਨੂੰ ਰਾਜ ਗੱਦੀ ਦੇਵਾਂ ਤੇ ਅਪਣੇ ਧਨ ਦਾ ਉਸਨੂੰ ਪਤਾ ਦੇਵਾਂ ॥ ੫੪ ॥

**ਬਜ਼ੇਬਦ ਬਰ ਔਰੰਗਿ ਸ਼ਾਹਨ ਸ਼ਹੀ ॥**
**ਕਿ ਸ੍ਵਾਹਿਬ ਸ਼ਊਰ ਅਸਤੁ ਵ ਮਾਲਿਕਮਹੀ ॥ ੫੫ ॥**

{ ਬਜ਼ੇਬਦ = ਸੋਭਾ ਦਿੰਦਾ ਹੈ । ਬਰ = ਉਪਰ । ਔਰੰਗ = ਗੱਦੀ । ਏ=ਦੀ। ਸ਼ਾਹਨ ਸ਼ਹੀ = ਰਾਜਧਾਨੀ । ਕਿ= ਜੋ ।ਸ੍ਵਾਹਿਬ = ਪਤੀ । ਸ਼ਊਰ–ਬੁਧੀ। ਅਰਥਾਤ ਬੁਧੀਵਾਨ। ਅਸਤ = ਹੈ। ਵਾ = ਅਤੇ। ਮਾਲਿਕ = ਪਤੀ। ਮਹੀ = ਜੱਥੇਦਾਰੀ। }

**ਭਾਵ**– ਓਹ ਰਾਜ ਗੱਦੀ ਤੇ ਸਜਦਾ ਹੈ ਕਿਉਂ ਜੋ ਬੁਧੀਵਾਨ ਅਤੇ ਜਥੇਦਾਰੀ ਦੇ ਯੋਗ ਹੈ ॥ ੫੫ ॥

**ਖਿਤਾਬਸ਼ ਅਜ਼ੋਗਸ਼ਤ ਰਾਜਹ ਦਲੀਪ ॥**
**ਖ਼ਿਲਾਫ਼ਤ ਬਬਖ਼ਸ਼ੀਦ ਮਾਨੋ ਮਹੀਪ ॥ ੫੬ ॥**

{ ਖਿਤਾਬ = ਉਸਤਤੀ ਵਾਲਾ ਨਾਉਂ । ਸ਼=ਉਸ । ਅਜ਼ੋ= (ਅਜ਼ ਓ,ਅਜ਼ = ਤੇ ਓ = ਉਸ) ਉਸਤੇ। ਗਸ਼ਤ = ਹੋਇਆ। ਰਾਜਾ ਦਲੀਪ = ਨਾਉਂ। ਖ਼ਿਲਾਫ਼ਤ=ਰਾਜ। (ਬ=ਵਾਧੂ ਪਦ ਜੋੜਕ) ਬਖ਼ਸ਼ੀਦ=ਦਿਤਾ। ਮਾਨੋ ਮਹੀਪ = ਮਾਨਧਾਤਾ ਪ੍ਰਿਥੀ ਪਤ। }

**ਭਾਵ**– ਇਸ ਕਰਕੇ ਓਸਦਾ ਖ਼ਿਤਾਬ ਰਾਜਾ ਦਲੀਪ ਹੋਇਆ ਮਾਨਧਾਤੇ ਰਾਜੇ ਨੇ ਉਸਨੂੰ ਰਾਜ ਦੇ ਦਿੱਤਾ ॥ ੫੬ ॥

**ਸਿ ਪਿਸਰਾਂ ਦਿਗਰ ਸ਼ਾਹ ਆਜ਼ਾਦ ਕਰਦ ॥**

**ਨਦਾਨਸ਼ ਪੁਸਤੋ ਨ ਆਜ਼ਾਦ ਮਰਦ ॥ ੫੭ ॥**

{ ਸਿ = (ਸਿਹ) ਤਿੰਨ । ਪਿਸਰਾਂ = ਪੁਤ੍ਰ । ਦਿਗਰ= ਦੂਜੇ । ਸ਼ਾਹ = ਰਾਜਾ । ਆਜ਼ਾਦ = ਖੁਲੇ। ਕਰਦ= ਕੀਤੇ । ਨ = ਨਹੀਂ । ਦਾਨਸ਼ ਪੁਸਤ=ਬੁਧੀਵਾਨ । ਓ = ਅਤੇ । ਨ= ਨਹੀਂ । ਆਜ਼ਾਦ = ਖੁਲੇ । ਮਰਦ = ਪੁਰਖ । }

**ਭਾਵ**– ਰਾਜੇ ਨੇ ਦੂਜੇ ਤਿੰਨੇ ਪੁਤ੍ਰ ਖੁਲ੍ਹੇ ਕਰ ਦਿਤੇ ਅਰਥਾਤ੍ ਕੱਢ ਦਿਤੇ ਕਿਉਂ ਜੋ ਨ ਬੁਧੀਵਾਨ ਸਨ ਅਤੇ ਨਾਹੀਂ (ਬਿਕਾਰਾਂ ਤੇ) ਰਹਤ ਸਨ ॥ ੫੭ ॥

**ਕਿ ਓਰਾ ਬਰਓਜ਼ਰ ਸਿੰਘਾਸਨ ਨਿਸ਼ਾਂਦ ॥**

**ਕਲੀਦੇ ਕੁਹਨ ਗੰਜਰਾ ਬਰ ਕੁਸ਼ਾਦ ॥ ੫੮ ॥**

{ ਕਿ = ਅਤੇ । ਓਰਾ = ਉਸਨੂੰ। ਬਰ = ਉਪਰ। ਓ = ਉਸ । ਜ਼ਰ= ਸੋਇਨਾਂ। ਸਿੰਘਾਸਨ = ਗੱਦੀ । ਨਿਸ਼ਾਂਦ = ਬਠਾਇਆ । ਕਲੀਦ = ਕੁੰਜੀ। ਇ=ਦੀ। ਕੁਹਨ = ਪੁਰਾਣਾ । ਗੰਜ = ਧਨ ਦਾ ਢੇਰ । ਰਾ = ਨੂੰ । ਬਰ ਕੁਸ਼ਾਦ= ਖੋਲੀ। }

**ਭਾਵ**—ਜੋ ਉਸਨੂੰ ਸੁਨੈਹਰੀ ਰਾਜ ਗੱਦੀ ਉੱਤੇ ਬਠਾਇਆ ਅਤੇ ਪੁਰਾਣੇ ਜੋੜੇ ਹੋਇ ਧਨ ਦੀ ਕੁੰਜੀ ਖੋਲ੍ਹੀ ॥ ੫੮ ॥

**ਬਦੋ ਦਾਦ ਸ਼ਾਹੀ ਖ਼ੁਦ ਆਜ਼ਾਦ ਗਸ਼ਤ ॥**

**ਬਿ ਪੋਸ਼ੀਦ ਦਲਕੋ ਰਵਾਂ ਸ਼ੁਦ ਬਦਸ਼ਤ ॥ ੫੯ ॥**

{ ਬਦੋ = ਉਸਨੂੰ । ਦਾਦ = ਦਿਤਾ । ਸ਼ਾਹੀ = ਰਾਜ। ਖ਼ੁਦ = ਆਪ । ਆਜ਼ਾਦ = ਖੁੱਲ੍ਹਾ । ਗਸ਼ਤ = ਹੋਇਆ । (ਬਿ = ਪਦ ਜੋੜਕ ਵਾਧੂ) ਪੋਸ਼ੀਦ = ਪੈਨ੍ਹੀ । ਦਲਕ = ਗੋਦੜੀ । ਓ = ਅਤੇ । ਰਵਾਂਸ਼ੁਦ = ਤੁਰ ਪਿਆ । ਬ = ਨੂੰ । ਦਸ਼ਤ = ਉਜਾੜ । }

**ਭਾਵ**—ਉਸਨੂੰ ਰਾਜ ਦਿਤਾ ਅਤੇ ਆਪ ਖੁਲ੍ਹਾ ਹੋਗਿਆ ਗੋਦੜੀ ਪਾਇ ਲਈ ਅਤੇ ਉਜਾੜ ਨੂੰ ਤੁਰ ਪਿਆ ॥ ੫੯ ॥

**ਬਿਦੇਹ ਸਾਕੀਆ ਸਾਗਰੇ ਸਬਜ਼ ਰੰਗ ॥**

**ਕਿ ਮਾਰਾ ਬਕਾਰ ਅਸਤ ਦਰ ਵਕਤਿ ਜੰਗ ॥ ੬੦ ॥**

{ ਬਿ = ਪਦ ਜੋੜਕ (ਵਾਧੂ) । ਦੇਹ = ਦੇਓ । ਸਾਕੀਆ = (ਸਾਕੀਆ) ਸਾਕੀ = ਮਦ ਪਲੌਣ ਵਾਲਾ । ਆ=ਹੇ । ਸਾਗਰ = ਪਿਆਲਾ । ਏ= ਦਾ । }

{ ਸਬਜ਼ ਰੰਗ=ਹਰਿਆ ਰੰਗ। ਕਿ = ਜੋਮਾਰਾ = ਸਾਨੂੰ। ਬਕਾਰ =ਲੋੜੀਦਾ। ਅਸਤ = ਹੈ। ਦਰ = ਵਿਚ। ਵਕਤਿ = ਸਮੇਂ। ਜੰਗ=ਯੁੱਧ। }

**ਭਾਵ**- ਹੇ ਮਦ ਪਿਲੌਣ ਵਾਲੇ ਹਰੇ ਰੰਗ ਦਾ ਪਿਆਲਾ ਦੇਹ ਕਿਉਂ ਜੋ ਸਾਨੂੰ ਯੁੱਧ ਸਮੇਂ ਲੋੜੀਦਾ ਹੈ।

ਅਰਥਾਤ ਹੁਣ ਸ੍ਰੀ ਗੁਰੂ ਦਸਮੇਸ਼ ਜੀ ਅਕਾਲ ਪੁਰਖ ਨੂੰ ਇਕ ਸਾਕੀ ਦੀ ਨਿਆਈਂ ਠਹਿਰਾਇਕੇ ਪ੍ਰਾਰਥਨਾ ਕਰਦੇ ਹਨ ਹੇ ਅਕਾਲ ਪੁਰਖ ਸਾਨੂੰ ਹਰੇ ਰੰਗ ਦਾ ਪਿਆਲਾ ਦੇਹੋ ਅਰਥਾਤ ਸਹਾਇਤਾ ਕਰ (ਹਰਾ ਰੰਗ ਹਰੇ ਭਰੇ ਨੂੰ ਆਖਦੇ ਹਨ) ਜੋ ਸਾਨੂੰ ਹਰੇ ਭਰੇ ਰਖ ਸਾਡਾ ਵਾਲ ਵਿੰਗਾ ਨਾ ਹੋਵੇ ॥ ੬੦ ॥

**ਬਮਨ ਦੇਹ ਕਿ ਬਖ਼ਤ ਆਜ਼ਮਾਈ ਕੁਨਮ ॥**
**ਜ਼ਤੇਗ਼ੇ ਖ਼ੁਦਸ਼ ਕਾਰਰਵਾਈ ਕੁਨਮ ॥ ੬੧ ॥**

{ ਬਮਨ = ਮੈਨੂੰ। ਦੇਹ = ਦਿਓ। ਕਿ = ਜੋ। ਬਖਤ = ਭਾਗ। ਆਜ਼ ਮਾਈ = ਪ੍ਰੀਖਜਾ। ਕੁਨਮ = ਕਰਾਂ। ਜ਼ = ਤੇ। ਤੇਗ ਤਲਵਾਰ। ਏ = ਣੀ ਖੁਦ = ਆਪ। ਸ਼ = ਉਸ। ਕਾਰਰਵਾਈ = ਕੰਮ ਚਲੌਣਾ। ਕੁਨਮ =ਕਰਾਂ। }

**ਭਾਵ**- ਮੈਨੂੰ ਦਿਓ ਜੋ ਮੈਂ ਆਪਣੇ ਭਾਗਾਂ ਦੀ ਪ੍ਰੀਖਜਾ ਕਰਾਂ ਅਤੇ ਆਪਣੀ ਤਲਵਾਰ ਤੇ ਉਸਦਾ ਕੰਮ ਲਵਾਂ ਅਰਥਾਤ ਆਪਣੀ ਤਲਵਾਰ ਬਾਹਵਾਂ। ਸਾਰੀ ਦਾ ਸਿਧਾਂਤ ਸ੍ਰੀ ਗੁਰੂ ਮਹਾਰਾਜ ਜੀ ਔਰੰਗੇ ਨੂੰ ਦਸਦੇ ਹਨ ਜੋ ਬੁਧੀਵਾਨ ਰਾਜੇ ਪੁਤ੍ਰਾਂ ਦੀ ਪ੍ਰੀਖਿਆ ਕਰਕੇ ਰਾਜ ਦਿੰਦੇ ਹੁੰਦੇ ਹਨ, ਅਰਥਾਤ ਈਸ਼੍ਵਰ ਦਿਆਲੂ ਤੇਰੇ ਜਹੇ ਅਨਿਆਈ ਅਤੇ ਝੂਠੇ ਬਚਨ ਕਰਨੇ ਵਾਲੇ ਨੂੰ (ਬਚਨੁ ਕਰੈ ਤੈ ਖਿਸਕਿ ਜਾਇ ਬੋਲੈ ਸਭੁ ਕਚਾ) ਰਾਜ ਨਹੀਂ ਦੇਊਗਾ ਅਰਥਾਤ ਖੋਹ ਲਊਗਾ ॥ ੬੧ ॥

**ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥**

# ਹਿਕਾਇਤ ਤੀਸਰੀ ਚਲੀ

ਸਾਖੀ ਤੀਜੀ ਅਰੰਭ ਹੋਈ।

**ਖ਼ੁਦਾਵੰਦ ਦਾਨਿਸ਼ ਦਿਹੋ ਦਾਦਗਰ ॥**
**ਰਜ਼ਾ ਬਖ਼ਸ਼ ਰੋਜ਼ੀ ਦਿਹੋ ਹਰ ਹੁਨਰ ॥ ੧ ॥**

{ ਖੁਦਾਵੰਦ = ਵਾਹਿਗੁਰੂ। ਦਾਨਿਸ਼ ਦਿਹ = ਸਮਝ ਦੇਣ ਵਾਲਾ। ਓ = ਅਤੇ। ਦਾਦਗਰ = ਨਿਆਉਂ ਕਰਨ ਵਾਲਾ। ਰਜ਼ਾ ਬਖਸ਼ = ਅਨੰਦ ਦੇਣ ਵਾਲਾ। ਰੋਜ਼ੀ ਦਿਹੋ= ਅੰਨ ਦਾਤਾ। ਹਰ ਹੁਨਰ = ਸਾਰੀ ਵਿੱਦਿਆ। }

**ਭਾਵ**—ਵਾਹਿਗੁਰੂ ਸਮਝ ਦੇਣ ਵਾਲਾ ਅਤੇ ਨਿਆਈਂ ਅਨੰਦ ਦੇਣ ਵਾਲਾ ਅਤੇ ਹਰ ਪ੍ਰਕਾਰ ਦੀ ਵਿੱਦਿਆ ਅਤੇ ਅੰਨ ਦੇਣ ਵਾਲਾ ਹੈ ॥ ੧ ॥

**ਅਮਾਂ ਬਖ਼ਸ਼ ਬਖ਼ਸ਼ਿੰਦਹ ਓ ਦਸ੍ਤਗੀਰ ॥**
**ਕੁਸ਼ਾਇਸ਼ ਕੁਨੋ ਰਹਨਮਾਇਸ਼ ਪਜ਼ੀਰ ॥ ੨ ॥**

[ਅਮਾਂ ਬਖਸ਼ = ਸੁਖਦਾਤਾ । ਬਖਸ਼ਿੰਦਹ = ਉਦਾਰ । ਓ = ਅਤੇ ।
ਦਸਤਗੀਰ = ਹਥ ਫੜਨ ਵਾਲਾ (ਅਰਥਾਤ ਸਹਾਈ) ।
ਕੁਸ਼ਾਇਸ਼ ਕੁਨ = ਬੰਧਨਾਂ ਦੇ ਤੋੜਨ ਵਾਲਾ । ਓ = ਅਤੇ ।
ਰਹਨਮਾਇ=ਆਗੂ । ਸ਼=ਓਹ । ਪਜ਼ੀਰ=ਮਨ ਭਾਉਂਦਾ ।]

**ਭਾਵ** -ਸੁਖਦਾਤਾ ਅਤੇ ਸਹਾਈ ਬੰਧਨਾਂ ਦੇ ਤੋੜਨ ਵਾਲਾ ਉਦਾਰ ਚਿਤ ਆਗੂ ਅਤੇ ਮਨ ਭਾਉਂਦੇ (ਫਲ ਦੇਣ ਵਾਲਾ ਹੈ) ॥ ੨ ।

**ਹਿਕਾਇਤ ਸ਼ੁਨੀਦਮ ਯਕੇ ਨੇਕ ਮਰਦ ॥**
**ਕਿ ਅਜ਼ ਦੌਰਿ ਦੁਸ਼ਮਨ ਬਰ ਆਵਰਦ ਗਰਦ ॥ ੩ ॥**

[ਹਿਕਾਇਤ = ਸਾਖੀ । ਸ਼ੁਨੀਦਮ = ਮੈਂ ਸੁਣੀ ਹੈ । ਯਕੇ=ਇਕ । ਨੇਕ=ਭਲਾ ।
ਮਰਦ = ਪੁਰਖ । ਕਿ = ਜੋ । ਅਜ਼ = ਤੇ । ਦੌਰ = ਔਧ । ਇ = ਦੀ ।
ਦੁਸ਼ਮਨ = ਵੈਰੀ । ਬਰ ਆਵਰਦ = ਕੱਢੀ (ਉਡਾ ਦਿੱਤੀ) । ਗਰਦ = ਧੂੜ ।]

**ਭਾਵ**--ਮੈਂ ਇਕ ਭਲੇ ਪੁਰਸ਼ ਦੀ ਸਾਖੀ ਸੁਣੀ ਹੈ ਜੋ ਉਸਨੇ ਵੈਰੀ ਔਧੀ ਦੀ ਧੂੜ ਉਡਾ ਦਿੱਤੀ (ਮਾਰ ਪਛਾੜਿਆ) ॥ ੩ ॥

**ਖ਼ਸਮ ਅਫਗਨੋ ਸ਼ਾਹਿ ਚੀਂ ਦਿਲ ਫਿਰਾਜ਼ ॥**
**ਗ਼ਰੀਬੁਲ ਨਵਾਜ਼ੋ ਗ਼ਨੀਮੁਲ ਗੁਦਾਜ਼ ॥ ੪ ॥**

[ਖਸਮ ਅਫਗਨ = ਵੈਰੀ ਨੂੰ ਚੱਕਕੇ ਮਾਰਨ ਵਾਲਾ । ਸ਼ਾਹਿ ਚੀਂ = ਚੀਨ ਦਾ ਰਾਜਾ । ਦਿਲ ਫਿਰਾਜ਼ = ਉਦਾਰ ਚਿਤ । ਗਰੀਬੁਲ ਨਵਾਜ਼ = ਅਧੀਨਾਂ ਦਾ ਪ੍ਰਿਤਪਾਲਕ । ਗ਼ਨੀਮੁਲ ਗ਼ੁਦਾਜ਼ = ਵੈਰੀਆਂ ਦੇ ਗਾਲਣ ਵਾਲਾ ਅਰਥਾਤ ਨਾਸ ਕਰਨ ਵਾਲਾ ।]

**ਭਾਵ**--ਜੋ ਚੀਨ ਦਾ ਰਾਜਾ ਸੀ ਅਤੇ ਵੈਰੀਆਂ ਨੂੰ ਪਛਾੜਨ ਵਾਲਾ ਅਧੀਨਾਂ ਦਾ ਪ੍ਰਿਤਪਾਲਕ ਅਤੇ ਵੈਰੀਆਂ ਦੇ ਨਾਸ ਕਰਨ ਵਾਲਾ ਸੀ ॥ ੪ ॥

**ਬ ਰਜ਼ਮੋ ਬਬਜ਼ਮ ਓ ਹਮਹ ਬੰਦੁਬਸਤ ॥**
**ਕਿ ਬਿਸੀਆਰ ਤੇਗ਼ਸਤ ਹੁਸ਼ਿਆਰ ਦਸਤ ॥ ੫ ॥**

ਬ = ਵਿਚ। ਰਜ਼ਮ = ਜੁੱਧ। ਓ = ਅਤੇ। ਬ = ਵਿਚ। ਬਜ਼ਮ = ਸਭਾ।
ਓ = ਅਤੇ। ਹਮਹ = ਸਾਰਾ। ਬੰਦੁਬਸਤ = ਪ੍ਰਬੰਧ। ਕਿ = ਜੋ।
ਬਿਸੀਆਰ = ਬਹੁਤ। ਤੇਗ = ਤਲਵਾਰ। ਅਸਤ = ਹੈਸੀ।
(ਤੇਗਸਤ,ਤੇਗ ਅਸਤ) ਹੁਸ਼ਿਆਰ ਦਸਤ = ਫੁਰਤੀਲਾ।

**ਭਾਵ**--ਜੁੱਧ ਅਤੇ ਸਭਾ ਵਿਚ ਦਾ ਅਤੇ ਹੋਰ ਸਾਰਾ ਪ੍ਰਬੰਧ ਕੀਤਾ ਹੋਇਆ ਸੀ ਅਤੇ ਬੜਾ ਤਲਵਾਰ ਵਾਹੁਣ ਵਾਲਾ ਅਤੇ ਫੁਰਤੀਲਾ ਸੀ॥ ੫॥

**ਨਵਾਲਹਿ ਪਿਆਲਾ ਜ਼ਿਰਜ਼ਮੋ ਬਬਜ਼ਮ॥**
**ਤੁਗੁਫਤੀ ਕਿ ਦੀਗਰ ਯਲੇ ਸ਼ੁਦ ਬਬਜ਼ਮ॥ ੬॥**

ਨਵਾਲਹਿ = ਗ੍ਰਾਸ। ਪਿਆਲਾ=ਕਟੋਰਾ। ਜ਼ਿ = ਤੇ। ਰਜ਼ਮ=ਜੁੱਧ। ਓ = ਅਤੇ
ਬ = ਵਿਚ। ਬਜ਼ਮ = ਸਭਾ। ਤੁਗੁਫ਼ਤੀ=ਤੂੰ ਕਹੇਂ। ਕਿ=ਜੋ। ਦੀਗਰ=ਦੂਜਾ।
ਯਲੇ = ਮੱਲ। ਸ਼ੁਦ = ਹੋਇਆ। ਬਬਜ਼ਮ = ਵਿਚ ਸਭਾ ਦੇ।

**ਭਾਵ**—ਖਾਣੇ ਪੀਣੇ ਅਤੇ ਜੁਧ ਅਰ ਸਭਾ ਵਿਚ ਤੂੰ ਕਹੇਂ ਸਭਾ ਵਿਚ ਦੂਜਾ ਮੱਲ ਹੋ ਚੁਕਾ॥ ੬॥

**ਜ਼ਿ ਤੀਰੋ ਤੁਫੰਗ ਹਮਚੋ ਆਮੋਖਤਹ॥**
**ਤੋਗੋਈ ਕਿ ਦਰ ਸ਼ਿਕਮ ਅੰਦੋਖਤਹ॥ ੭॥**

ਜ਼ਿ = ਤੇ (ਆਦਿਕ)। ਤੀਰੋ=ਬਾਣ। ਤੁਫੰਗ= ਰਾਮਜੰਗਾ। ਹਮਚੋ=ਅਜੇਹਾ।
ਆਮੋਖਤਹ=ਸਿੱਖਿਆ ਹੋਇਆ ਸੀ। ਤੋ=ਤੂੰ। ਗੋਈ=ਕਹੇ। ਕਿ=ਜੋ।
ਦਰ=ਵਿਚ। ਸ਼ਿਕਮ=ਪੇਟ। ਅੰਦੋਖਤਹ=ਇਕੱਠ੍ਰ ਕੀਤਾ ਗਿਆ ਸੀ।

**ਭਾਵ**—ਤੀਰ ਅਤੇ ਰਾਮਜੰਗੇ ਆਦਿਕ (ਚਲੌਣੇ) ਅਜੇਹਾ ਸਿੱਖਿਆ ਹੋਇਆ ਸੀ ਜੇ ਤੂੰ ਕਹੇਂ ਪੇਟ ਵਿਚ ਇਕੱਠ੍ਰ ਕੀਤੇ ਹੋਏ ਸੀ ਅਰਥਾਤ ਸਿੱਖ਼ਕੇ ਜੰਮਿਆ ਸੀ॥

**ਚੋ ਮਾਲਿਸ਼ ਗਿਰਾਂਨਸ਼ ਮਤ੍ਵਾਅਸ਼ ਅਜ਼ੀਮ॥**
**ਕਿ ਮੁਲਕਸ਼ ਬਸੇ ਹਸਤ ਬਖ਼ਸ਼ਸ਼ ਕਰੀਮ॥ ੮॥**

ਚੋ = ਆਦਿਕ। ਮਾਲਿ= ਧਨ। ਸ਼=ਉਸ। ਗਿਰਾਂਨ =ਭਾਰੀ। ਸ਼ = ਉਸਦਾ।
ਮਤ੍ਵਾਅ = ਪਦਾਰਥ। ਸ਼ = ਉਸ। ਅਜ਼ੀਮ = ਭਾਰੀ। ਕਿ = ਅਤੇ।
ਮੁਲਕ = ਦੇਸ। ਸ਼ = ਉਸ। ਬਸੇ = ਬਹੁਤ। ਹਸਤ = ਹੈ।
ਬਖਸ਼ਸ਼ = ਦਾਤ। ਕਰੀਮ = ਦਾਤਾਰ।

**ਭਾਵ**--ਉਸਦੇ ਪਾਸ ਧਨ ਭਾਰੀ ਅਤੇ ਪਦਾਰਥ ਬਹੁਤ ਸਨ ਅਤੇ ਉਸਦੇ ਦੇਸ ਬਹੁਤ ਸਨ ਅਰ ਦਾਤਾਰ ਵਾਲੀ ਦਾਤ ਸੀ ਅਰਥਾਤ ਦਾਤਾਰ ਵਾਂਗੂੰ ਦਾਤ ਕਰਦਾ ਸੀ॥ ੮॥

**ਅਜ਼ੋ ਬਾਦਸ਼ਾਹੀ ਬ ਆਖ਼ਿਰ ਸ਼ੁਦ ਅਸਤ ॥**
**ਨਸ਼ਸਤੰਦ ਵਜ਼ੀਰਾਂਨਿ ਓ ਪੇਸ਼ ਪਸਤ ॥ ੯ ॥**

{ ਅਜ਼ੋ = ਉਸਤੇ । ਬਾਦਸ਼ਾਹੀ = ਰਾਜ ਗੱਦੀ । (ਬ=ਬਾਧੂ ਪਦ ਜੋੜਕ) ਆਖਿਰ–ਓੜਕ । ਸ਼ੁਦਅਸਤ=ਹੋਈ ਨਸ਼ਸਤੰਦ = ਬੈਠੇ । ਵਜ਼ੀਰਾਂਨ = ਮੰਤ੍ਰੀ । ਇ = ਦੇ । ਓ = ਉਸ । ਪੇਸ਼ = ਅਗੇ । ਓ = ਅਤੇ । ਪਸਤ=ਪਿਛੇ । }

**ਭਾਵ**—ਜਦ ਉਸਦੀ ਰਾਜ ਗੱਦੀ ਦਾ ਓੜਕ ਸਮਾਂ ਹੋਇਆ ਤਾਂ ਉਸਦੇ ਮੰਤ੍ਰੀ ਅਗੇ ਪਿਛੇ ਬੈਠੇ ॥ ੯ ॥

**ਜ਼ਿਤੋ ਪਸ ਕਿਰਾ ਬਾਦਸ਼ਾਹੀ ਦਹੇਮ ॥**
**ਕਿਰਾ ਤਾਜਿ ਇਕਬਾਲ ਬਰਸਰ ਨਹੇਮ ॥ ੧੦ ॥**

{ ਜ਼ਿਤੋ = ਤੈਥੋਂ । ਪਸ = ਪਿਛੇ । ਕਿਰਾ = ਕਿਸਨੂੰ । ਬਾਦਸ਼ਾਹੀ = ਰਾਜ । ਦਹੇਮ = ਅਸੀ ਦਈਏ । ਕਿਰਾ = ਕਿਸਦੇ । ਤਾਜ = ਛਤ੍ਰ । ਇ = ਦਾ । ਇਕਬਾਲ = ਪਰਤਾਪ।ਬਰ=ਉਪਰ । ਸਰ=ਸਿਰੁ । ਨਹੇਮ=ਰਖੀਏ }

**ਭਾਵ**—ਤੈਥੋਂ ਪਿਛੇ ਅਸ ਕਿਸਨੂੰ ਰਾਜ ਦੇਈਏ ਅਤੇ ਕਿਸਦੇ ਸਿਰ ਉਤੇ ਪਰਤਾਪ ਵਾਲਾ ਛਤ ਰਖੀਏ । ੧੦ ॥

**ਕਿਰਾ ਮਰਦ ਅਜ਼ ਖ਼ਾਨਾ ਬੇਰੂੰ ਕੁਨੇਮ ॥**
**ਕਿਰਾ ਬਖ਼ਤਿ ਇਕਬਾਲ ਬਰ ਸਰ ਨਹੇਮ ॥ ੧੧ ॥**

{ ਕਿਰਾ = ਕਿਸਨੂੰ । ਮਰਦ = ਪੁਰਸ਼ । ਅਜ਼ = ਤੇ । ਖਾਨਾ =ਘਰ । ਬੇਰੂੰ=ਬਾਹਰ ਕੁਨੇਮ =ਕਰੀਏ । ਕਿ=ਕਿਸ । ਰਾ=ਦੇ । ਬਖ਼ਤਿ ਇਕਬਾਲ=ਪਰਤਾਪ ਵਾਲਾ ਭਾਗ । ਬਰ=ਉਪਰ । ਸਰ=ਸਿਰੁ । ਨਹੇਮ= ਅਸੀ ਰਖੀਏ । }

**ਭਾਵ**—ਕਿਸੇ ਪੁਰਖ ਨੂੰ ਘਰ ਤੇ ਬਾਹਰ ਕਰੀਏ ਅਤੇ ਕਿਸਦੇ ਸਿਰ ਉਤੇ ਪਰਤਾਪ ਵਾਲਾ ਭਾਗ ਰਖੀਏ ॥ ੧੧ ॥

**ਬਹੋਸ਼ ਅੰਦਰ ਆਮਦ ਕੁਸ਼ਾਦਹ ਦੋਚਸ਼ਮ ॥**
**ਬਗੁਫ਼ਤਹ ਸੁਖਨ ਸ਼ਾਹ ਪੇਸ਼ੀਨਹ ਰਸਮ ॥ ੧੨ ॥**

{ ਬ = ਵਿਚ । ਹੋਸ਼ = ਸੋਝੀ । ਅੰਦਰ = ਵਿਚ । ਆਮਦ = ਆਇਆ । ਕੁਸ਼ਾਦਹ = ਖੋਹਲੀਆਂ । ਦੋ ਚਸ਼ਮ = ਦੋ ਅੱਖਾਂ । ਬਗੁਫ਼ਤਹ = ਕਹੀ । ਸੁਖ਼ਨ = ਗਲ । ਸ਼ਾਹ = ਰਾਜਾ । ਪੇਸ਼ੀਨਹ = ਪਹਿਲੀ । ਰਸਮ=ਰੀਤੀ। }

**ਭਾਵ**—ਸੁਰਤਿ ਵਿਚ ਆਇਆ ਅਤੇ ਦੋਨੋਂ ਅੱਖਾਂ ਖੋਲੀਆਂ ਰਾਜੇ ਨੇ ਪਹਿਲੀ ਮਰਯਾਦਾ ਦੀ ਗਲ ਕਹੀ ॥ ੧੨ ॥

**ਨ ਪਾਓ ਨ ਦਸਤੋ ਨ ਚਸ਼ਮੋ ਜ਼ਬਾਂ॥**

**ਨ ਹੋਸ਼ੋ ਨ ਹਿੰਮਤ ਨ ਹੈਬਤ ਕਸ਼ਾਂ॥ ੧੩॥**

{ਨ = ਨਹੀਂ। ਪਾਓ = ਪੈਰ। ਓ = ਅਤੇ। ਨ=ਨਹੀਂ। ਦਸਤ=ਹਥ। ਓ=ਅਤੇ। ਨ = ਨਹੀਂ। ਚਸ਼ਮ = ਅੱਖ। ਓ = ਅਤੇ। ਜ਼ਬਾਂ = ਜਿਹਬਾ। ਨ = ਨਹੀਂ। ਹੋਸ਼ = ਸੁਰਤ। ਓ = ਅਤੇ। ਨ = ਨਹੀਂ। ਹਿੰਮਤ = ਉਦਮ। ਨ=ਨਹੀਂ। ਹੈਬਤ = ਦਬਾਓ। ਕਸ਼ਾਂ = ਲੋਕ॥}

**ਭਾਵ** ਜਿਸਦੇ ਨ ਪੈਰ ਨ ਹੱਥ ਨ ਅੱਖਾਂ ਨ ਜੇਹਬਾ ਨ ਸੁਰਤ ਨ ਉਦਮ ਨ ਲੋਕਾਂ ਉਤੇ ਦਬਾਓ ਹੋਵੇ॥ ੧੩॥

**ਨ ਹਾਉਲੋ ਨ ਹਿੰਮਤ ਨ ਹੀਲਾ ਨ ਹੋਸ਼॥**

**ਨਬੀਨੀ ਨ ਬੀਨਾਇਗੀ ਹਰਦੋ ਗੋਸ਼॥ ੧੪॥**

{ਨ = ਨਹੀਂ। ਹਾਉਲ=ਡਰ। ਨ = ਨਹੀਂ। ਹਿੰਮਤ = ਪੁਰਸ਼ਾਰਥ। ਨ= ਨਹੀਂ। ਹੀਲਾ = ਯਤਨ। ਨ = ਨਹੀਂ। ਹੋਸ਼ = ਸੰਭਾਲ। ਨ = ਨਹੀਂ। ਬੀਨੀ=ਨੱਕ ਨ = ਨਹੀਂ। ਬੀਨਾਇਗੀ = ਦ੍ਰਿਸ਼ਟੀ। ਹਰਦੋ = ਦੋਨੋ। ਗੋਸ਼ = ਕੰਨ।}

**ਭਾਵ**—ਜਿਸਨੂੰ ਡਰ ਪੁਰਸ਼ਾਰਥ ਯਤਨ ਸੁਰਤ ਨੱਕ ਦ੍ਰਿਸ਼ਟੀ ਅਤੇ ਦੋਨੋਂ ਕੰਨ ਨਾ ਹੋਣ॥ ੧੪॥

**ਹਰਾਂ ਕਸ ਕਿ ਹਸਤ ਆਜ਼ਮਾਇਸ਼ ਬਵਦ॥**

**ਵਜ਼ਾਂ ਦਉਰ ਦੀਂ ਬਾਤਸ਼ਾਹੀ ਬਵਦ॥ ੧੫॥**

{ਹਰਾਂਕਸ = ਜੋ ਕੋਈ। ਕਿ = ਕਿ। ਹਸਤ = ਹੈ। ਅਜ਼ਮਾਇਸ਼ = ਪ੍ਰੀਖਜ਼ਾ। ਵਜ਼ਾਂ = ਉਸਤਰਾਂ। ਦਉਰ = ਆਗਿਆ। ਦੀਂ = ਧਰਮ। ਬਾਦਸ਼ਾਹੀ = ਰਾਜ। ਬਵਦ—ਹੋਵੇ।}

**ਭਾਵ**—ਜੋ ਕੋਈ ਕਿ ਹੋਵੇ ਪ੍ਰੀਖਿਆ ਕਰੋ ਉਸਦੀ ਆਗਿਆ ਨਾਲ ਏਹ ਧਾਰਮਿਕ ਰਾਜ ਹੋ ਜਾਊ॥ ੧੫॥

**ਅਜਬ ਮਾਂਦ ਦਾਨਾਇ ਦਉਰ ਈਂ ਜਵਾਬ॥**

**ਸੁਖਨ ਬਾਜ਼ ਦੀਗਰ ਕੁਨਦ ਬਾ ਸਵਾਬ॥ ੧੬॥**

{ਅਜਬ—ਅਸਚਰਜ। ਮਾਂਦ= ਰਹੇ। ਦਾਨਾ=ਬੁਧਵਾਨ। ਇ=ਦੇ। ਦਉਰ=ਸਮਾਂ। ਈਂ—ਇਸ। ਜਵਾਬ=ਉਤਰ। ਸੁਖਨ=ਗਲ। ਬਾਜ਼=ਫੇਰ। ਦੀਗਰ=ਦੂਜੀ। ਕੁਨਦ=ਕਰੇ। ਬਾ=ਨਾਲ। ਸਵਾਬ=ਚੰਗਿਆਈ।}

**ਭਾਵ**—ਸਮੇਂ ਦੇ ਬੁਧੀਵਾਨ (ਮੰਤ੍ਰੀ) ਇਸ ਉਤਰ ਤੇ ਅਸਚਰਜ ਰਹਿ ਗਏ

ਫੇਰ ਚਾਹਿਆ ਗਲ ਭਲੀ ਪ੍ਰਕਾਰ ਕਰੇ ਦੂਜੀ ਵੇਰੀਂ ॥ ੧੬ ॥

**ਬ ਕਿੰਗਸ਼ ਦਰਾਂਮਦ ਦਰੰਗਸ਼ ਗਿਰਿਫਤ ॥**
**ਜਵਾਬੇ ਸੁਖਨ ਰਾ ਬਰੰਗਸ਼ ਗਿਰਿਫਤ ॥ ੧੭ ॥**

{ ਬ=ਵਿਚ । ਕਿੰਗਸ਼=ਮਤਾ । ਦਰਾਂਮਦ=ਆਇਆ । ਦਰੰਗ=ਢਿਲ । ਸ਼=ਉਸ । ਗਿਰਿਫਤ=ਫੜੀ । ਜਵਾਬ=ਉਤਰ । ਏ=ਦਾ । ਸੁਖਨ=ਬਾਤ ਰਾ=ਨੂੰ । ਬ=ਵਿਚ।ਰੰਗ=ਭਲੀ ਪ੍ਰਕਾਰ।ਸ਼=ਉਸ । ਗਿਰਿਫਤ=ਫੜਿਆ। }

**ਭਾਵ**– ਮੰਤ੍ਰੀਆਂ ਨੇ ਆਪੋ ਵਿਚੀ ਮਤਾ ਪਕਾਇਆ ਅਤੇ ਚਿਰ ਲਾਇ ਦਿੱਤਾ ਫਿਰ ਬਾਤ ਦੇ ਉਤਰ ਨੂੰ ਭਲੀ ਪ੍ਰਕਾਰ ਕਹਿਣ ਲੱਗੇ ॥ ੧੭ ॥

**ਚਪੋਰਾਸਤਸ਼ ਕਰਦ ਚਰਖ਼ੇ ਜ਼ੁਬਾਂ ॥**
**ਬਰਾਵਰਦ ਸੁਖ਼ਨੇ ਚੁ ਕੈਬਰ ਕਮਾਂ ॥ ੧੮ ॥**

{ ਚਪ = ਖਬਾ । ਓ = ਅਤੇ। ਰਾਸਤ = ਸਜਾ । ਸ਼ = ਉਸ । ਕਰਦ = ਕੀਤੀ। ਚਰਖ=ਚਕ੍ਰ । ਏ=ਦਾ । ਜ਼ੁਬਾਂ = ਬੋਲੀ। ਬਰਾਵਰਦ=ਕਢੀ । ਸੁਖਨ= ਬਾਤ। ਚੁ = ਨਿਆਈਂ । ਕੈਬਰ = ਤੀਰ । ਕਮਾਂ = ਧਨਖ । }

**ਭਾਵ**—ਪਹਿਲਾਂ ਓਹਨਾਂ ਨੇ ਸਜੇ ਖੱਬੇ ਬਾਤ ਨੂੰ ਚਕ੍ਰ ਦਿਤਾ (ਐਧਰ ਓਧਰ ਦੀਆਂ ਗਲਾਂ ਕੀਤੀਆਂ) ਫੇਰ ਬਾਤ ਧਨੁਖ ਦੇ ਬਾਣ ਦੀ ਨਿਆਈਂ ਸਿਧੀ ਕਢੀ (ਕੀਤੀ ॥ ੧੮ ॥

**ਕਿ ਐ ਸ਼ਾਹ ਹੁਸ਼ਿਆਰ ਆਜ਼ਾਦ ਮਗਜ਼ ॥**
**ਚਿਰਾਮੇ ਤੁਗੋਈ ਦਰੀਂ ਕਾਰ ਨਗਜ਼ ॥ ੧੯ ॥**

{ ਕਿ = ਜੋ । ਐ = ਹੇ । ਸ਼ਾਹ = ਰਾਜਾ । ਹੁਸ਼ਿਆਰ = ਸਿਆਣਾ। ਆਜ਼ਾਦ = ਨਿਆਰਾ । ਮਗਜ਼ = ਸੋਚ । ਚਿਰਾ = ਕਿਉਂ। ਮੇਤੁਗੋਈ=ਤੂੰ ਕਹਿੰਦਾ ਹੈ । ਦਰੀਂ = (ਦਰ । ਈਂ=ਦਰ=ਵਿਚ । ਈਂ=)ਇਸ। ਕਾਰ = ਕੰਮ । (ਇਸ ਕੰਮ ਵਿਚ) ਨਗਜ਼ = ਅਸਚਰਜ । }

**ਭਾਵ**– ਜੋ ਹੇ ਸਿਆਣੇ ਅਤੇ ਨਿਆਰੀ ਬੁਧੀ ਵਾਲੇ ਰਾਜੇ ਤੂੰ ਅਸਚਰਜ ਗੱਲਾਂ ਕਿਉਂ ਆਖਦਾ ਹੈਂ ॥ ੧੯ ॥

**ਕਸੇ ਰਾ ਸ਼ਵਦ ਕਾਰ ਈਂ ਦਰ ਜ਼ਮਾਂ ॥**
**ਵਜ਼ਾਂ ਹਸਤ ਐਬਸਤ ਜ਼ਾਹਰ ਜਹਾਂ ॥ ੨੦ ॥**

{ ਕਸੇ = ਜੋ ਕੋਈ। ਰਾ = ਦਾ। ਸ਼ਵਦ = ਹੋਵੇ। ਕਾਰ = ਕੰਮ। ਈਂ = ਇਸ।
ਦਰ=ਪ੍ਰਕਾਰ। ਜ਼ਮਾਂ=ਸਮਾ। ਵਜ਼ਾਂ=ਉਸਤੇ। ਹਸ਼ਤ = ਹਥ।ਐਬਸਤ=ਐਬ
ਅਸਤ, ਐਬ = ਭੈੜ। ਅਸਤ = ਹੈ। ਜ਼ਾਹਰ = ਪ੍ਰਗਟ। ਜਹਾਂ =ਸੰਸਾਰ। }

**ਭਾਵ**–ਜਿਸ ਕਿਸੇ ਦਾ ਜਗਤ ਵਿਚ ਇਸ ਪਕਾਰ ਦਾ ਕੰਮ ਹੋਵੇ ਉਸਦੇ ਹਥ ਸੰਸਾਰ ਦੇਣਾ ਪਰਗਟ ਭੈੜ ਹੈ॥ ੨੦॥

**ਕਿ ਈਂ ਹਸਤ ਐਬੋ ਤੁਗੋਈ ਹੁਨਰ॥**
**ਕਿ ਐ ਸ਼ਾਹ ਸ਼ਾਹਾਂ ਹਮਹ ਬਹਰੋ ਬਰ॥ ੨੧॥**

{ ਕਿ = ਜੋ। ਈਂ = ਏਹ। ਹਸਤ = ਹੈ।। ਐਬ = ਬੁਰਿਆਈ। ਓ = ਅਤੇ।
ਤੁ = ਤੂੰ। ਗੋਈ = ਆਖਦਾ ਹੈ। ਹੁਨਰ = ਗੁਣ। ਕਿ=ਜੋ। ਐ=ਹੇ।
ਸ਼ਾਹ ਸ਼ਾਹਾਂ = ਰਾਜਿਆਂ ਦਾ ਰਾਜਾ। ਹਮਹ = ਸਾਰੇ। ਬਹਰ = ਸਮੁੰਦਰ।
ਓ = ਅਤੇ। ਬਰ = ਧਰਤੀ। }

**ਭਾਵ**–ਜੋ ਹੇ ਸਾਰੇ ਸਮੁੰਦਰਾਂ ਅਤੇ ਧਰਤੀ ਦੇ ਰਾਜਿਆਂ ਦੇ ਰਾਜੇ ਏਹ (ਗਲ ਜੋ ਤੂੰ ਆਖੀ ਹੈ) ਭੈੜ ਹੈ ਅਤੇ ਤੂੰ ਗੁਣ ਕਹਿੰਦਾ ਹੈਂ॥ ੨੧॥

**ਨ ਦਰ ਜੰਗ ਪੁਸ਼ਤੋ ਨ ਦੁਸ਼ਨਾਮ ਦਾਦ॥**
**ਨ ਅੰਗੁਸ਼ਤ ਬਰ ਹਰਫ਼ਿ ਦੁਸ਼ਮਨ ਨਿਹਾਦ॥ ੨੨॥**

{ ਨ = ਨਹੀਂ। ਦਰ = ਵਿਚ। ਜੰਗ = ਜੁਧ। ਪੁਸ਼ਤ = ਪਿਠ। ਓ = ਅਤੇ।
ਦੁਸ਼ਨਾਮ = ਗਾਲੇ। ਦਾਦ = ਦਿਤੀ। ਨ = ਨਹੀਂ। ਅੰਗੁਸ਼ਤ = ਉਂਗਲੀ।
ਬਰ = ਉਤੇ। ਹਰਫ਼ਿ = ਲਿਖਤ। ਦੁਸ਼ਮਨ ਵੈਰੀ। ਨਿਹਾਦ = ਰਖੀ। }

**ਭਾਵ**-(ਆਪਨੇ) ਨਾ ਯੁਧ ਵਿਚ ਪਿਠ ਮੋੜੀ ਨਾ (ਕਿਸੇ ਨੂੰ) ਗਾਲ ਦਿਤੀ। ਨਾ ਵੈਰੀ ਦੀ ਲਿਖਤ ਉਤੇ ਉਂਗਲ ਰਖੀ॥ ੨੨॥

**ਨ ਆਰਾਮਿ ਦੁਸ਼ਮਨ ਨ ਆਜ਼ਾਰ ਦੋਸਤ॥**
**ਜਵਾਬੇ ਗਦਾ ਰਾ ਅਦੂਰਾ ਬਿਪੋਸਤ॥ ੨੩॥**

{ ਨ = ਨਹੀਂ। ਅਰਾਮਿ = ਸੁਖ। ਦੁਸ਼ਮਨ = ਦੁਰਜਨ। ਨ = ਨਹੀਂ।
ਆਜ਼ਾਰ = ਦੁਖ।ਇ = ਦਾ। ਦੋਸਤ = ਮਿਤਰ। ਜਵਾਬ = ਉੱਤਰ। ਏ=ਦੇ
ਗਦਾ=ਮੰਗਤਾ। ਰਾ = ਨੂੰ। ਅਦੂ=ਵੈਰੀ। ਰਾ = ਨੂੰ। ਬਿ = ਤੇ।ਪੋਸਤ=ਚੰਮ। }

**ਭਾਵ**–ਨਾ ਵੈਰੀ ਦਾ ਸੁਖ ਨਾ ਮਿਤਰ ਦਾ ਦੁਖ ਕਦੇ ਆਪਨੂੰ ਭਾਇਆ ਹੈ ਅਤੇ ਨਾ ਭਿਖਾਰੀ ਨੂੰ ਐਵੇਂ ਜਾਨ ਦਿਤਾ ਹੈ ਅਤੇ ਨਾ ਹੀ ਦੁਰਜਨ ਦੇ ਚੰਮ ਲਾਹੁਣ ਤੇ ਢਿਲ ਕੀਤੀ ਹੈ॥ ੨੩॥

**ਨਵੀ ਸਿੰਦਹ ਰਾ ਜਾ ਨ ਹਰਫ਼ੋ ਨਿਹਦ ॥**

**ਸੁਖ਼ਨ ਰਾ ਬਹੱਕ ਜਾਇ ਸ਼ਰਫ਼ੋ ਦਿਹਦ ॥ ੨੪ ॥**

{ ਨਵੀਸਿੰਦਹ=ਲਿਖਾਰੀ । ਰਾ=ਨੂੰ । ਜਾ=ਥਾਉਂ । ਨ=ਨਹੀਂ । ਹਰਫੋ=ਅਉਗਣ । ਨਿਹਦ=ਰੱਖੀ । ਸੁਖਨ=ਬਾਤ । ਰਾ=ਨੂੰ । ਬ=ਵਿਚ । ਹੱਕ=ਸਚਿਆਈ । ਜਾਇ=ਪਦਵੀ।ਸ਼ਰਫ=ਵਡਿਆਈ। (ਓ=ਵਾਧੂ ਪਦ ਜੋੜਕ)। ਦਿਹਦ=ਦਿੱਤੀ । }

**ਭਾਵ**—ਲਿਖਾਰੀ ਨੂੰ ਅਉਗਣ ਲਿਖਣ ਦਾ ਥਾਂ ਨਹੀਂ ਰੱਖਿਆ ਅਰ ਸੱਚੀ ਬਾਤ ਨੂੰ ਵਡਿਆਈ ਦੀ ਪਦਵੀ ਦਿੱਤੀ ॥ ੨੪ ॥

**ਨ ਉਸਤਾਦ ਰਾ ਦਾਦ ਜਾਏ ਸੁਖਨ ॥**

**ਫਰਾਮੋਸ਼ਗੀ ਚੂੰ ਬਕਾਰੇ ਕੁਹਨ ॥ ੨੫ ॥**

{ ਨ = ਨਾਂ । ਉਸਤਾਦ = ਪੜ੍ਹਾਉਨ ਵਾਲਾ । ਰਾ = ਨੂੰ । ਦਾਦ = ਦਿੱਤਾ । ਜਾਏ=ਸਮਾ । ਸੁਖਨ=ਗੱਲ । ਫਰਾਮੋਸ਼ਗੀ=ਭੁਲ । ਚੂੰ= ਕਿਉਂ । ਬ = ਵਿੱਚ । ਕਾਰ = ਕੰਮ । ਏ = ਉਸਤਤੀ ਸੰਬੰਧੀ । ਕੁਹਨ = ਪੁਰਾਣੇ । }

**ਭਾਵ**—ਨਾਂ ਹੀ ਆਪਣੇ ਸਿੱਖਜਾ ਦਾਤੇ ਨੂੰ ਬੋਲਣ ਦਾ ਸਮਾ ਦਿੱਤਾ ਹੈ, ਹੁਣ ਪੁਰਾਣੇ ਕੰਮ ਨੂੰ ਭੁਲਾਉਣੇ ਦਾ ਕੀ ਕਾਰਨ ਹੈ (ਹੁਣ ਬੁਧੀ ਨੂੰ ਕਿਉਂ ਭੁਲਾਇਆ ਹੈ) ॥ ੨੫ ॥

**ਬ ਬਦ ਮਸ੍ਲਿਹਤ ਨਦਾਦਨ ਦਿਗਰ ॥**

**ਬ ਹੁਸ਼ ਨਾਮਿ ਓ ਚੂੰ ਤੋ ਗੋਯਦ ਹੁਨਰ ॥ ੨੬ ॥**

{ ਬ = ਵਿਚ । ਬਦ = ਬੁਰੀ । ਮਸ੍ਲਿਹਤ = ਮਤਾ । ਕਸ = ਕਿਸੇ । ਨਦਾਂਦਨ = ਨਹੀਂ ਦੇਣੀ । ਦਿ ਗਰ = ਦੂਜਾ । ਬ = ਵਿਚ । ਹੁਸ਼ = ਸੁਰਤ । (ਹੋ) ਨਾਮ = ਨਾਉਂ । ਇ = ਦਾ । ਓ = ਉਸ । ਚੂੰ ਤੋ = ਤੇਰੇ ਵਰਗਾ । ਗੋਯਦ = ਕਹੇ । ਹੁਨਰ = ਗੁਣ । }

**ਭਾਵ**—ਖੋਟਾ ਮਤਾ ਕਿਸੇ ਦੂਜੇਨੂੰ ਨਹੀਂ ਦੇਣਾ ਚਾਹੀਦਾ, ਸੁਰਤ ਸੰਭਾਲੋ ਤੇਰੇ ਵਰਗਾ (ਬੁਧੀਵਾਨ) ਉਸ (ਬੁਰਿਆਈ) ਦਾ ਨਾਉਂ ਗੁਣ ਕਹੇ ॥ ੨੬ ॥

**ਬ ਬੀਨਦ ਦਿਗਰ ਜ਼ਨ ਬਚਸ਼ਮੇ ਖੁਦਸ਼ ॥**

**ਨ ਬਰ ਕਾਰਿ ਕਸ ਕਰਦ ਨਦਰਿ ਬਦਸ਼ ॥ ੨੭ ॥**

{ ਨ = ਨਹੀਂ । ਬੀਨਦ = ਦੇਖੇ । ਦਿਗਰਜ਼ਨ=ਦੂਜੇ ਦੀ ਇਸਤ੍ਰੀ। ਬ=ਨਾਲ । ਚਸ਼ਮ = ਅੱਖ । ਏ = ਦੇ । ਖੁਦ = ਆਪ । ਸ਼ = ਓਹ । ਨ = ਨਹੀਂ । }

ਬਰ = ਉਪਰ ।ਕਾਰਿ = ਕੰਮ । ਰਸ = ਕਿਸੀ । ਕਰਦ = ਕੀਤੀ ।
ਨਦਰ = ਧਿਆਨ । ਇ = ੳੁਸਤਤੀ ਸੰਬੰਧਕ । ਬਦ = ਬੁਰਾ । ਸ਼ = ੳੁਸ ।

**ਭਾਵ**- (ਰਾਜੇ ਨੇ ਉਤਰ ਦਿੱਤਾ) ਜੋ ਆਪਣੀ ਅੱਖੀਂ ਪਰ ਇਸਤਰੀ ਨਾਂ ਦੇਖੇ ਅਤੇ ਨਾ ਦੂਜੇ ਦੇ ਕੰਮ ਉਤੇ ਬੁਰਾ ਧਿਆਨ ਕਰੇ ॥ ੨੭ ॥

**ਨਜ਼ਰ ਕਰਦ ਕਸ ਬਰ ਨ ਹਰਫੇ ਹਰਾਮ ॥**
**ਨਿਗਾਹ ਦਾਸ਼ਤ ਬਰ ਸ਼ੁਕਰਿ ਯਜ਼ਦਾਂ ਮੁਦਾਮ ॥ ੨੮ ॥**

ਨਜ਼ਰ = ਦ੍ਰਿਸ਼ਟੀ । ਕਰਦ = ਕੀਤੀ । ਕਸ = ਕਿਸੇ । ਬਰ = ਉਤੇ ।
ਨ = ਨਹੀਂ । ਹਰਫ = ਗੱਲ । ਏ = ਉਸਤਤੀ ਸੰਬੰਧਕ । ਹਰਾਮ=ਅਜੋਗ।
ਨਿਗਾਹ = ਧਿਆਨ । ਦਾਸਤ=ਰੱਖਿਆ । ਬਰ=ਉਪਰ । ਸ਼ੁਕਰਿ=ਧੰਨਵਾਦ
ਯਜ਼ਦਾਂ = ਈਸ਼ਵਰ । ਮੁਦਾਮ = ਸਦੀਵ ।

**ਭਾਵ**– ਨਾਂ ਹੀ ਉਸਨੇ ਕਿਸੇ ਦੇ ਮੰਦੇ ਬੋਲਾਂ ਤੇ ਧਿਆਨ ਕੀਤਾ ਹੈ ਅਤੇ ਸਦੀਵ ਸ੍ਰੀ ਵਾਹਿਗੁਰੂ ਦੇ ਧੰਨਵਾਦ ਵੱਲ ਧਿਆਨ ਰੱਖਿਆ ਹੈ ॥ ੨੮ ॥

**ਨਜ਼ਰ ਰਾ ਬ ਬਦਕਾਰਿ ਦੀਗਰ ਬਿਬਸਤ ॥**
**ਸ਼ਨਾਸੀ ਤੋ ਤਹਕੀਕ ਓਕੋਰ ਹਸਤ ॥ ੨੯ ॥**

ਨਜ਼ਰ = ਧਿਆਨ । ਰਾ = ਨੂੰ । ਬ = ਉਤੇ । ਬਦ = ਬੁਰਾ । ਕਾਰ = ਕੰਮ ।
ਇ = ਦੇ । ਦੀਗਰ = ਦੂਜਾ । ਬਿਬਸਤ = ਬੰਨ੍ਹਿਆ (ਰੋਕਿਆ) ।
ਸ਼ਨਾਸੀ = ਤੂੰ ਜਾਣੇ । ਤੋ = ਤੂੰ । ਤਹਕੀਕ = ਸਚ ਮੁਚ ।
ਓ = ਓਹ । ਕੋਰ = ਅੰਨ੍ਹਾ । ਹਸਤ = ਹੈ ।

**ਭਾਵ**– (ਅਤੇ) ਦੂਜੇ ਦੇ ਮੰਦੇ ਕੰਮ ਵੱਲੋਂ ਜਿਨ ਧਿਆਨ ਰੋਕਿਆ ਹੈ ਤੁਸੀਂ ਜਾਣੋ ਸਚਮੁਚ ਓਹ ਅੰਨ੍ਹਾ ਹੈ ॥ ੨੯ ॥

**ਕਦਮ ਰਾ ਨ ਦਾਰਦ ਬ ਬਦਕਾਰ ਕਾਰ ॥**
**ਨਦਰ ਜੰਗ ਪਸ ਪਾਉ ਪੁਸ਼ਤੇ ਹਜ਼ਾਰ ॥ ੩੦ ॥**

ਕਦਮ=ਡਿੰਘ । ਰਾ=ਨੂੰ । ਨਦਾਰਦ=ਨਾ ਰਖੇ । ਬ=ਵਿਚ । ਬਦਕਾਰ=ਬੁਰਾ ਕੰਮ
ਕਾਰ = ਵਰਤਾਓ । ਨ = ਨਹੀਂ । ਦਰ = ਵਿਚ । ਜੰਗ = ਜੁੱਧ । ਪਸ = ਪਿਛੇ ।
ਪਾਉ = ਪੈਰ । ਪੁਸ਼ਤ = ਪਿਛੇ । ਇ = ਦੇ । ਹਜ਼ਾਰ = ਹਜਾਰ ।

**ਭਾਵ**—ਪੈਰਾਂ ਨੂੰ ਬੁਰੇ ਕੰਮ ਵਿਚ ਨਾ ਵਰਤੇ (ਬੁਰੇ ਕੰਮ ਵਿਚ ਪੈਰ ਨਾ ਪਾਵੇ) ਨਾਂ ਹੀ ਹਜ਼ਾਰਾਂ ਦੇ ਪਿਛੇ ਜੁੱਧ ਵਿਚੋਂ ਪੈਰ ਹਟਾਵੇ ॥ ੩੦ ॥

**ਨ ਦਰਕਾਰ ਦੁਜ਼ਦੀ ਨ ਦਿਲ ਬਿਸ਼ਕਨੀ ॥**
**ਨ ਖ਼ਾਨਾ ੲ ਮਰਬਾਜ਼ ਨ ਰਹਜ਼ਨੀ ॥ ੩੧ ॥**

{ਨ = ਨਹੀਂ । ਦਰਕਾਰ = ਕੰਮ ਵਿਚ । ਦੁਜ਼ਦੀ = ਚੋਰੀ । ਨ = ਨਹੀਂ । ਦਿਲ = ਚਿਤ । ਬਿਸ਼ਕਨੀ = ਤੋੜਨਾ । ਨ = ਨਹੀਂ । ਖ਼ਾਨਾ = ਘਰ । ਖ਼ਮਰਬਾਜ਼=ਮਦ ਪੀਵਨ ਵਾਲਾ । ਨ=ਨਹੀਂ । ਰਹਜ਼ਨੀ=ਰਸਤਾ ਲੁਟਣਾ ।}

**ਭਾਵ**—ਜੋ ਨਾ ਕੰਮ ਵਿਚ ਚੋਰੀ ਕਰੇ ਨਾ ਕਿਸੇ ਦੇ ਚਿਤ ਨੂੰ ਦੁਖਾਵੇ ਅਤੇ ਨਾ ਮਦ ਵਾਲੇ (ਕਲਾਲ) ਦੇ ਘਰ ਜਾਵੇ ਅਤੇ ਨਾ ਲੁਟ ਮਾਰ ਕਰੇ ॥ ੩੧ ॥

**ਬਨਾਕਸ ਦੁਆਏ ਨ ਗੋਯਦ ਸੁਖਨ ॥**
**ਬਖ਼ਾਹਸ਼ ਖ਼ਰਾਸ਼ੀ ਨ ਜੋਯਦ ਸੁਖਨ ॥ ੩੨ ॥**

{ਬ = ਵਿਚ । ਨਾਕਸ = ਬੁਰੀ । ਦੁਆਏ = ਬੇਨਤੀ (ਅਰਦਾਸ) । ਨਗੋਯਦ=ਨ ਕਹੇ । ਸੁਖਨ = ਬਚਨ । ਬ=ਲਈ । ਖ਼ਾਹਸ਼=ਇਛਾ । ਖ਼ਰਾਸ਼ੀ=ਛਿਲਣਾ। ਨ=ਨਹੀਂ । ਜੋਯਦ=ਢੂੰਡੇ । ਸੁਖਨ =ਬਾਤ ।}

**ਭਾਵ**—ਮੰਦੇ ਅਰਦਾਸੇ ਦੀ ਗਲ ਨ ਕਰੇ ਅਤੇ ਚਾਹ ਨਾਲ ਦੁਖਾਉਣ ਵਾਲੀ ਗਲ ਨ ਢੂੰਡੇ ॥ ੩੨ ॥

**ਬ ਬਦਕਾਰਿ ਕਸ ਦਰ ਨ ਦਾਦੰਦ ਪਾਇ ॥**
**ਕਿ ਓ ਪਾਇ ਲੰਗਸ਼ਤ ਗੋਈ ਬਜਾਇ ॥ ੩੩ ॥**

{ਬ=ਵਿਚ । ਬਦ=ਬੁਰਾ। ਕਾਰ=ਕੰਮ। ਇ=ਦੇ । ਕਸ=ਕਿਸੀ । ਦਰ=ਵਿਚ ਨ = ਨਹੀਂ । ਦਾਦੰਦ = ਦਿਤਾ । ਪਾਇ = ਪੈਰ । ਕਿ = ਜੋ । ਓ= ਓਹ । ਪਾਇ= ਪੈਰ । ਲੰਗ=ਢੁੱਡਾ । ਅਸਤ=ਹੈ । (ਲੰਗਸਤ ਲੰਗ ਅਸਤ) ਗੋਈ ਤੂੰ ਕਹੇਂ । ਬਜਾਇ=ਠੀਕ ।}

**ਭਾਵ** ਜਿਸ ਕਿਸੀ ਨੇ ਕਿਸੇ ਦੇ ਬੁਰੇ ਕੰਮ ਵਿਚ ਪੈਰ ਨਹੀਂ ਪਾਇਆ (ਜਾਣੋ ਜੋ ਠੀਕ ਓਹ ਲੂਲਾ ਹੈ) ॥ ੩੩ ॥

**ਬਦੁਜ਼ਦੀ ਮਤਾ ਰਾ ਨ ਆਲੂਦਹ ਦਸ਼ਤ ॥**
**ਬਖ਼ੁਰਸ਼ੇ ਹਰਾਮੋ ਕੁਸ਼ਾਇਦ ਨ ਦਸਤ ॥ ੩੪ ॥**

{ਬ=ਲਈ । ਦੁਜ਼ਦੀ=ਚੋਰੀ । ਮਤਾ=(ਮਤਾਅ) ਪੂੰਜੀ ।ਰਾ=ਨੂੰ । ਨ=ਨਹੀਂ । ਆਲੂਦਹ = ਲਬੇੜਿਆ । ਦਸਤ = ਹਥ । ਬ=ਲਈ । ਖ਼ੁਰਸ਼=ਖਾਣਾ,ਭੋਜਨ । ਏ = ਦੇ । ਹਰਾਮ = ਅਜੋਗ । ਓ=ਅਤੇ । ਕੁਸ਼ਾਇਦ = ਖੋਲੇ । ਨ = ਨਹੀਂ । ਦਸਤ = ਹਥ ।}

**ਭਾਵ**—ਪੂੰਜੀ ਦੇ ਚੁਰਾਉਨ ਲਈ ਹਥ (ਜਿਨ) ਨਹੀਂ ਲਬੇੜਿਆ ਅਤੇ ਅਜੋਗ ਭੋਜਨ ਲਈ ਹਥ ਨਹੀਂ ਟਡਿਆ ॥ ੩੪ ॥

**ਬ ਖ਼ੁਦ ਦਸਤ ਖ਼ਾਹਿਸ਼ ਨ ਗੀਰੰਦ ਮਾਲ ॥**
**ਨ ਰਯਤ ਖ਼ਰਾਸੀ ਨ ਆਜਿਜ਼ ਜ਼ਵਾਲ ॥ ੩੫ ॥**

{ਬ = ਨਾਲ । ਖੁਦ= ਅਪਣੇ । ਦਸਤ = ਹਥ । ਖਾਹਿਸ਼ = ਚਾਹਿ । ਨ = ਨਹੀਂ ।
ਗੀਰੰਦ=ਫੜੇ । ਮਾਲ=ਧਨ । ਨ=ਨਹੀਂ । ਰੱਯਤ=ਪਰਜਾ । ਖ਼ਰਾਸ਼ੀ = ਛਿਲਣਾ
ਸਤਾਉਣਾ । ਨ = ਨਹੀਂ । ਆਜਿਜ਼ = ਅਧੀਨ । ਜ਼ਵਾਲ = ਘਾਟਾ ।}

**ਭਾਵ**—ਆਪਣੇ ਹਥ ਨਾਲ ਨਾ ਕਿਸੇ ਦਾ ਧਨ ਫੜੇ ਨਾ ਇੱਛਾ ਕਰ ਨ ਪਰਜਾ ਨੂੰ ਦੁਖਾਵੇ ਨਾ ਅਧੀਨ ਦਾ ਬਿਗਾੜ ਕਰੇ ॥ ੩੫ ॥

**ਦਿਗਰ ਜ਼ਨ ਨ ਖੁਦ ਦਸਤ ਅੰਦਾਖ਼ਤਨ ॥**
**ਰੱਯਤ ਖ਼ੁਲਾਸਹ ਨ ਬਰ ਤਾਖਤਨ ॥ ੩੬ ॥**

{ਦਿਗਰਜ਼ਨ = ਪਰਇਸਤਰੀ । ਨ = ਨਹੀਂ ਖੁਦ = ਕਦਾਚਿਤ । ਦਸਤ = ਹਥ।
ਅੰਦਾਖਤਨ = ਪਾਉਨਾ । ਰੱਯਤ = ਪਰਜਾ । ਖ਼ੁਲਾਸਹ=ਅਨੰਦ। ਨ =ਨਹੀਂ।
ਬਰ = ਉਤੇ । ਤਾਖਤਨ = ਚੜ੍ਹਾਈ ਕਰਨਾ ।}

**ਭਾਵ**—ਪਰ ਇਸਤ੍ਰੀ ਨੂੰ ਕਦੀ ਭੀ ਹੱਥ ਨਾ ਪਾਵੇ ਅਤੇ ਸੁਖੀ ਅਨੰਦ ਪਰਜਾ ਉਤੇ ਚੜ੍ਹਾਈ ਨਾ ਕਰੇ ॥ ੩੬ ॥

**ਬਖ਼ੁਦ ਦਸਤ ਰਿਸ਼ਵਤ ਨ ਆਲੂਦਹ ਕਰਦ ॥**
**ਕਿ ਅਜ਼ ਸ਼ਾਹ ਦੁਸ਼ਮਨ ਬਰਾਵਰਦ ਗਰਦ ॥ ੩੭ ॥**

{ਬਖੁਦ = ਅਪਣਾ। ਦਸਤ = ਹੱਥ। ਬ = ਨਾਲ ।ਰਿਸ਼ਵਤ = ਵੱਢੀ। ਨ=ਨਹੀਂ।
ਆਲੂਦਹ ਕਰਦ = ਲਬੇੜਿਆ । ਕਿ = ਜੋ। ਅਜ਼ = ਤੇ । ਸ਼ਾਹ = ਰਾਜਾ ।
ਦੁਸ਼ਮਨ = ਵੈਰੀ । ਬਰਾਵਰਦ = ਕਢੇ । ਗਰਦ - ਧੂੜ ॥}

**ਭਾਵ**--ਆਪਣਾ ਹੱਥ ਵੱਢੀ ਨਾਲ ਨਾ ਲਬੇੜੇ (ਵੱਢੀ ਨ ਲਵੇ) ਅਤੇ ਜੋ ਰਾਜਾ ਵੈਰੀ ਦੀ ਧੂੜ ਉਡਾ ਦੇਵੇ ॥ ੩੭ ॥

**ਨ ਜਾਇ ਅਦੂ ਰਾ ਦਿਹਦ ਵਕਤਿ ਜੰਗ ॥**
**ਬ ਬਾਰਸ਼ ਦਿਹਦ ਤੀਰ ਤਰਕਸ਼ ਖ਼ਦੰਗ ॥ ੩੮ ॥**

{ਨ = ਨਹੀਂ । ਜਾਇ = ਥਾਉਂ । ਅਦੂ = ਵੈਰੀ । ਰਾ = ਨੂੰ । ਦਿਹਦ=ਦੇਵੇ ।
ਵਕਤ=ਸਮਾਂ । ਜੰਗ = ਯੁਧ । (ਬ=ਪਦ ਜੋੜਕ) ਬਾਰਸ਼=ਬਰਖਾ ।
ਦਿਹਦ=ਦੇਵੇ । ਤੀਰ=ਬਾਣ । ਤਰਕਸ਼= ਭੱਥਾ । ਖਦੰਗ=(ਇਕ ਲਕੜੀ

ਹੈ ਜਿਸਦੇ ਤੀਰ ਅਤੇ ਧਨੁਖ ਬਣਦੇ ਹਨ ਬੋਲੀ ਵਿਚ ਖ਼ਦੰਗ ਤੀਰ ਨੂੰ ਆਖ ਦਿੰਦੇ ਹਨ) ਤੀਰ॥

**ਭਾਵ**—ਲੜਾਈ ਦੇ ਸਮੇਂ ਵੈਰੀ ਨੂੰ ਥਾਉਂ ਨ ਦੇਵੇ ਅਰਥਾਤ ਟਿਕਣ ਨ ਦੇਵੇ। ਅਤੇ ਤੀਰ ਅਤੇ ਬਾਣਾਂ ਦੀ (ਅਤੀ) ਬਰਖਾ ਕਰੇ ਭਥੇ ਵਿਚੋਂ ॥ ੩੮ ॥

**ਨ ਰਾਮਸ਼ ਦਿਹਦ ਅਸਪ ਰਾ ਵਕਤਿ ਕਾਰ ॥**
**ਨਜਾਇਸ਼ ਅਦੂਰਾ ਦਿਹਦ ਦਰ ਦਿਯਾਰ ॥ ੩੯ ॥**

(ਨ=ਨਹੀਂ। ਰਾਮਸ਼=ਸੁਖ। ਦਿਹਦ=ਦੇਵੇ। ਅਸਪ=ਘੋੜਾ। ਰਾ=ਨੂੰ। ਵਕਤ=ਸਮਾ। ਇ=ਦੇ। ਕਾਰ=ਕੰਮ। ਨ= ਨਹੀਂ। ਜਾਇ=ਟਿਕਾਣਾ। ਸ਼=ਓਹ। ਅਦੂ=ਵੈਰੀ। ਰਾ=ਨੂੰ। ਦਿਹਦ=ਦੇਵੇ। ਦਰ=ਵਿਚ। ਦਿਯਾਰ=ਦੇਸ।)

**ਭਾਵ**—ਨ ਓਹ ਕੰਮ ਦੇ ਵੇਲੇ ਘੋੜੇ ਨੂੰ ਸੁਖ ਦੇਵੇ ਅਤੇ ਨ ਵੈਰੀ ਨੂੰ ਦੇਸ ਵਿਚ ਟਿਕਣ ਦੇਵੇ ॥ ੩੯ ॥

**ਕਿ ਬੇ ਦਸਤ ਓ ਹਸਤ ਗੋ ਪੁਰ ਹੁਨਰ ॥**
**ਬਆਲੂਦਗੀ ਦਰ ਨ ਬਸਤਨ ਕਮਰ ॥ ੪੦ ॥**

{ਕਿ=ਜੋ। ਬੇਦਸਤ = (ਬਿਨਾਂ ਹੱਥਾਂ ਤੋ) ਲੂੰਜਾ। ਓ = ਓਹ। ਹਸਤ = ਹੈ। ਗੋ = ਕਹੁ। ਪੁਰ ਹੁਨਰ = ਗੁਣ ਪ੍ਰਵੀਨ। ਬ=ਪਦ ਜੋੜਕ। ਆਲੂਦਗੀ=ਖੋਟੇ ਕੰਮ। ਦਰ = ਵਿਚ। ਨ = ਨਹੀਂ। ਬਸਤਨ = ਬੰਨ੍ਹਣਾਂ। ਕਮਰ = ਲੱਕ।}

**ਭਾਵ**—ਜੋ ਹੇ ਗੁਣ ਪ੍ਰਵੀਨ (ਮੰਤ੍ਰੀਓ) ਲੂੰਜਾ ਓਹ ਹੈ ਜੋ ਕਿਸੇ ਦੇ ਖੋਟੇ ਕੰਮਾਂ ਲਈ ਲੱਕ ਨਹੀਂ ਬੰਨ੍ਹਦਾ ॥ ੪੦ ॥

**ਨਗੋਯਦ ਕਸੇ ਬਦ ਸੁਖ਼ਨ ਜ਼ੀਂ ਜ਼ਬਾਂ ॥**
**ਕਿ ਓ ਬੇਜ਼ਬਾਨਸਤ ਜ਼ਾਹਿਰ ਜਹਾਂ ॥ ੪੧ ॥**

{ਨਗੋਯਦ=ਨ ਕਹੇ। ਕਸੇ=ਕਿਸੇ। ਬਦ=ਖੋਟੀ। ਸੁਖਨ=ਬਾਤ। ਜ਼ੀਂ=(ਅਜ਼, ਈਂ। ਅਜ਼ = ਤੇ। ਈਂ = ਇਸ) ਇਸਤੇ। ਜ਼ਬਾਂ = ਰਸਨਾ। ਕਿ = ਜੋ। ਓ = ਓਹ। ਬੇਜ਼ਬਾਨ=ਗੁੰਗਾ। ਅਸਤ = ਹੈ। (ਬੇਜ਼ਬਾਨਸਤ, ਬੇਜ਼ਬਾਨ ਅਸਤ) ਜ਼ਾਹਿਰ= ਪਰਗਟ। ਜਹਾਂ = ਜਗਤ।}

**ਭਾਵ**—ਕਿਸੇ ਦੀ ਬੁਰੀ ਗੱਲ ਜੋ ਇਸ ਰਸਨਾਂ ਤੇ ਨਾ ਕਹੇ ਓਹ ਜਗਤ ਵਿਚ ਗੁੰਗਾ ਪਰਗਟ ਹੈ ॥ ੪੧ ॥

**ਸ਼ੁਨੀਦਨ ਨ ਬਦ ਸੁਖਨਿ ਕਸਰਾ ਬਗੋਸ਼ ॥**
**ਕਿ ਓ ਹਸਤ ਬਗੋਸ਼ ਗੋਈ ਬਹੋਸ਼ ॥ ੪੨ ॥**

{ਸ਼ੁਨੀਦਨ = ਸੁਣਨਾ। ਨ = ਨਹੀਂ। ਬਦਸੁਖਨ = ਬੁਰੀ ਗੱਲ। ਇ = ਦੀ। ਕਸ = ਕਿਸੇ। ਰਾ = ਨੂੰ। ਬ = ਨਾਲ। ਗੋਸ਼ = ਕੰਨ। ਕਿ = ਜੋ। ਓ = ਓਹ ਹਸਤ = ਹੈ। ਬੇਗੋਸ਼ = ਬੁਰਾ। ਗੋਈ = ਤੂੰ ਕਹੇ। ਬਹੋਸ਼ = ਸਮਝ ਨਾਲ।}

**ਭਾਵ**—ਜੋ ਕਿਸੇ ਦੀ ਬੁਰੀ ਗੱਲ ਕੰਨ ਦੇਕੇ ਨਾ ਸੁਣੇ ਓਹ ਬੋਲਾ ਹੈ ਤੁਸੀਂ ਸੋਚ ਲਓ ॥ ੪੨ ॥

**ਕਿ ਪਸ ਪਰਦਹ ਚੁਗਲੀ ਸ਼ੁਨੀਦਨ ਨਕਸ ॥**
**ਵਜ਼ਾਂ ਖ਼ੁਦ ਸ਼ਨਾਸੀ ਕਿ ਗੋਈ ਸ਼ਹਸ਼ ॥ ੪੩ ॥**

[ਕਿ=ਜੋ। ਪਸ=ਪਿਛੇ। ਪਰਦਹ=ਓਲ੍ਹਾ। ਚੁਗਲੀ=ਲੂਤੀ। ਸ਼ੁਨੀਦਨ=ਸੁਣਨਾ। ਨ = ਨਹੀਂ। ਕਸ = ਕਿਸੇ ਦੀ। ਵਜ਼ਾਂ (ਵ ਅਜ਼ ਆਂ। ਵ= ਪਦ ਜੋੜਕ। ਅਜ਼=ਤੇ। ਆਂ = ਉਸ) ਉਸਤੇ। ਖੁਦ=ਸਚਮੁਚ। ਸ਼ਨਾਸ਼ੀ=ਤੂੰ ਪਛਾਣ ਕਿ = ਅਤੇ। ਗੋਈ = ਤੂੰ ਕਹੇ। ਸ਼ਹਸ਼ = ਉਹ ਰਾਜਾ।]

**ਭਾਵ**—ਜੋ ਕਿਸੇ ਦੀ ਅਣਹੋਈ ਗੱਲ ਪਿਛੇ ਤੇ ਨਾ ਸੁਣੇ ਠੀਕ ਤੁਸੀਂ ਉਸਨੂੰ ਪਛਾਣੋ ਅਤੇ ਰਾਜਾ ਕਹੋ ॥ ੪੩ ॥

**ਕਸੇ ਕਾਰਿ ਬਦ ਰਾ ਨ ਗੀਰੰਦ ਬੋਇ ॥**
**ਕਿ ਓ ਹਸਤ ਬੇਬੀਨੀਓ ਨੇਕ ਖੋਇ ॥ ੪੪ ॥**

[ਕਸੇ = ਜੇੜ੍ਹਾ। ਕਾਰ = ਕੰਮ। ਏ = ਉਪਮਾਂ ਅਤੇ ਉਪਮੇਯ ਜੋੜਕ ਪਦ। ਬਦ=ਬੁਰਾ। ਰਾ=ਨੂੰ। ਨ=ਨਹੀਂ।ਗੀਰੰਦ=ਲਵੇ।ਬੋਇ=(ਬੂਇ)ਸੁਗੰਧੀ। ਕਿ = ਜੋ। ਓ = ਓਹ। ਹਸਤ = ਹੈ। ਬੇ = ਬਿਨਾਂ। ਬੀਨੀ = ਨੱਕ। ਓ = ਅਤੇ। ਨੇਕ = ਭਲਾ। ਖੋਇ = (ਖੂਇ) ਸੁਭਾਉ।]

**ਭਾਵ**—ਜੋ ਕੋਈ ਬੁਰੇ ਕੰਮ ਦੀ ਵਾਸ਼ਨਾ ਨਾ ਲਵੇ (ਜਾਣੋ) ਜੋ ਓਹ ਨੱਕ ਵੱਢਾ ਅਤੇ ਭਲੇ ਸੁਭਾਉ ਵਾਲਾ ਹੈ ॥ ੪੪ ॥

**ਨ ਹਉਲਿ ਦਿਗਰ ਹਸਤ ਗ਼ੈਰ ਅਜ਼ ਖ਼ੁਦਾਇ ॥**
**ਕਿ ਹਿੰਮਤ ਵਰਾਂ ਰਾ ਦਰਾਰਦ ਜ਼ਿਪਾਇ ॥ ੪੫ ॥**

{ਨ=ਨਹੀਂ। ਹਉਲ=ਡਰ। ਇ=ਦਾ। ਦਿਗਰ=ਦੂਜਾ। ਹਸਤ=ਹੈ। ਗੈਰ=ਬਿਨ। ਅਜ਼=ਤੇ। ਖੁਦਾਇ=ਵਾਹਿਗੁਰੂ। ਕਿ=ਜੋ।ਹਿੰਮਤਵਰਾਂ= (ਬਹੁ ਵਾਚਕ ਹਿੰਮਤ ਵਰਦਾ ਹੈ ਹਿੰਮਤ ਵਰ ਸੂਰਮਾ) ਸੂਰਮੇਂ। ਰਾ=ਨੂੰ। ਦਰਾਰਦ=(ਦਰ ਆਰਦ) ਭੁੰਜੇ ਸਿੱਟੇ। ਜ਼ਿ=ਤੇ। ਪਾਇ=ਪੈਰ।}

**ਭਾਵ** ਜਿਸਨੂੰ ਬਿਨਾਂ ਪਰਮੇਸ਼ੂਰ ਤੇ ਕਿਸੇ ਦਾ ਡਰ ਨਹੀਂ ਅਤੇ ਜੋ ਸੂਰਮਿਆਂ ਨੂੰ ਮਾਰ ਪਛਾੜੇ ॥ ੪੫ ॥

**ਬਹੋਸ਼ ਅੰਦਰ ਆਯਦ ਹਮਹ ਵਕਤਿ ਜੰਗ॥**
**ਕਿ ਕੋਸ਼ਸ਼ ਕੁਨੱਦ ਓ ਬਤੀਰੋ ਤੁਫੰਗ ॥ ੪੬॥**

{ਬ=ਵਿਚ। ਹੋਸ਼=ਸੁਰਤ। ਅੰਦਰ=ਵਿਚ। ਆਯਦ=ਆਵੇ। ਹਮਹ=ਸਦੀਵ। ਵਕਤ = ਵੇਲਾ। ਇ = ਦੇ। ਜੰਗ = ਜੁੱਧ। ਕਿ = ਜੋ। ਕੋਸ਼ਸ਼ = ਉੱਦਮ। ਕੁਨੱਦ=ਕਰੇ। ਓ=ਓਹ। ਬ=ਨਾਲ। ਤੀਰੋ=ਬਾਣ। ਤੁਫੰਗ=ਰਾਮ ਜੰਗਾ}

**ਭਾਵ** ਜੋ ਕੋਈ ਜੁੱਧ ਸਮੇਂ ਸਦਾ ਸੁਰਤ ਸੰਭਾਲੇ ਅਤੇ ਬਾਣ ਅਤੇ ਰਾਮ-ਜੰਗਿਆਂ ਨਾਲ ਉਦਮ ਕਰੇ। ੪੬॥

**ਕਿ ਦਰ ਕਾਰਿ ਇਨਸ੍ਵਾਫ ਓ ਹਿੰਮਤ ਅਸਤ॥**
**ਕਿ ਵਰਪੇਸ਼ ਗੁਰਬਾਇ ਓ ਆਜਿਜ਼ ਅਸਤ॥ ੪੭॥**

{ਕਿ=ਜੋ। ਦਰ=ਵਿੱਚ। ਕਾਰ=ਕੰਮ। ਇ=ਦੇ। ਇਨਸ੍ਵਾਫ=ਨਿਆਉਂ। ਓ=ਉਸ। ਹਿੰਮਤ=ਪਉਰਖ਼। ਅਸਤ=ਹੈ। ਕਿ=ਜੋ।ਦਰਪੇਸ਼=ਸਾਮ੍ਹਣੇ। ਗੁਰਬਾਇ=(ਬਹੁ ਵਚਨ ਗ੍ਰੀਬ ਦਾ ਹੈ) ਕੰਗਾਲ। ਓ=ਉਹ। ਆਜਿਜ਼=ਅਧੀਨ। ਅਸਤ=ਹੈ।}

**ਭਾਵ**—ਜਿਸਦਾ ਨਿਆਉਂ ਦੇ ਕੰਮ ਵਿਚ ਉੱਦਮ ਹੈ, ਜੋ ਉੱਦਮ ਕਰਕੇ ਨਿਆਉਂ ਕਰਦਾ ਹੈ ਅਤੇ ਕੰਗਾਲਾਂ ਦੇ ਸਾਹਮਣੇ ਭੀ ਜੋ ਅਧੀਨ ਹੁੰਦਾ ਹੈ॥ ੪੭।

**ਨਹੀਲਹ ਕੁਨਦ ਵਕਤ ਦਰਕਾਰ ਜ਼ਾਰ॥**
**ਨਹੈਬਤ ਕੁਨਦ ਦੁਸ਼ਮਨਾਂ ਬੇਸੁਮਾਰ॥ ੪੮॥**

{ਨ=ਨਹੀਂ। ਹੀਲਹ=ਬਹਾਨਾ।ਕੁਨਦ=ਕਰੇ।ਵਕਤ=ਸਮਾਂ। ਦਰ=ਵਿਚ ਕਾਰਜ਼ਾਰ=ਲੜਾਈ। ਨ=ਨਹੀਂ। ਹੈਬਤ=ਭਉ। ਕੁਨਦ=ਕਰੇ। ਦੁਸ਼ਮਨਾਂ=ਵੈਰੀਆਂ। ਬੇਸ਼ੁਮਾਰ=ਅਨਗਿਣਤ।}

**ਭਾਵ**—ਜੋ ਲੜਾਈ ਦੇ ਸਮੇਂ ਬਹਾਨਾ ਨਾ ਕਰੇ ਅਤੇ ਅਨਗਿਣਤ ਵੈਰੀਆਂ ਤੇ ਨਾ ਡਰੇ॥ ੪੮॥

**ਹਰਾਂਕਸ ਕਜ਼ੀਹਸਤ ਗਾਜ਼ੀ ਬੁਵਦ॥**
**ਬਕਾਰੇ ਜਹਾਂ ਰਜ਼ਮ ਸਾਜ਼ੀ ਕੁਨਦ॥ ੪੯॥**

{ਹਰਾਂਕਸ=ਜੋ ਪੁਰਖ਼। ਕਜ਼ੀ=(ਕਿ ਅਜ਼ ਈਂ। ਕਿ=ਜੋ। ਅਜ਼ = ਤੋਈ) ਇਸ ਅਜੇਹਾ। ਹਸਤ=ਹੈ।ਗਾਜ਼ੀ=ਧਰਮ ਜੁੱਧ ਕਰਨੇ ਵਾਲਾ (ਸੂਰਮਾਂ)। ਬੁਵਦ=ਹੋਵੇ। ਬ=ਵਿਚ। ਕਾਰ=ਕੰਮ। ਏ=ਦੇ। ਜਹਾਂ=ਜਗਤ। ਰਜ਼ਮ=ਜੁੱਧ। ਸਾਜ਼ੀ=ਤਿਆਰੀ। ਕੁਨਦ=ਕਰੇ।}

**ਭਾਵ**–ਜੋ ਕੋਈ ਅਜਿਹਾ (ਉਪਰਲੇ ਗੁਣਾਂ ਵਾਲਾ) ਹੈ ਸੋ ਸੂਰਮਾਂ ਹੁੰਦਾ ਹੈ ਅਤੇ ਸੰਸਾਰਕ ਕੰਮਾਂ ਵਿਚ (ਕਾਮ ਕ੍ਰੋਧ ਆਦਿਕਾਂ ਨਾਲ) ਜੁੱਧ ਕਰਦਾ ਹੈ ॥ ੪੯ ॥

**ਕਸੇਰਾ ਕਿ ਈਂ ਕਾਰ ਆਯਦ ਪਸੰਦ ॥**
**ਵਜ਼ਾਂ ਸ਼ਾਹ ਬਾਸ਼ਦ ਜਹਾਂ ਅਰਜਮੰਦ ॥ ੫੦ ॥**

{ ਕਿ ਈਂ=ਏਹ। ਕਾਰ=ਕੰਮ । ਆਯਦ=ਆਵੇ ਪਸੰਦ=ਚੰਗੀ । ਵਜ਼ਾਂ=ਉਸਤੇ। ਸ਼ਾਹ=ਰਾਜਾ। ਬਾਸ਼ਦ=ਹੋਵੇ। ਜਹਾਂ=ਜਗਤ । ਅਰਜਮੰਦ=ਪਤਵਾਲਾ। }

**ਭਾਵ**–ਜਿਸਨੂੰ ਏਹ ਕੰਮ ਚੰਗੇ ਲੱਗਣ ਓਸ ਰਾਜੇ ਤੇ ਜਗਤ ਪਤ ਪਾਵੇ ॥ ੫੦ ॥

**ਸ਼ੁਨੀਦ ਈਂ ਸੁਖਨ ਦਉਰ ਦਾਨਾ ਵਜ਼ੀਰ ॥**
**ਕਿ ਆਕਿਲ ਸ਼ਨਾਸ ਅਸਤ ਪੋਜ਼ਸ਼ ਪਜ਼ੀਰ ॥ ੫੧ ॥**

{ ਸ਼ੁਨੀਦ=ਸੁਣੀ।ਈਂ=ਏਹ। ਸੁਖਨ=ਗੱਲ। ਦਉਰ=ਸਮਾਂ। ਦਾਨਾ=ਸਿਆਣਾ। ਵਜ਼ੀਰ=ਮੰਤ੍ਰੀ । ਕਿ=ਜੋ। ਆਕਿਲ ਸ਼ਨਾਸ=ਬੁੱਧੀਵਾਨ। ਅਸਤ=ਹੈ। ਪੋਜ਼ਸ਼=ਬੇਨਤੀ। ਪਜ਼ੀਰ=ਮੰਨੇ (ਅਰਥਾਤ ਬੇਨਤੀ ਮੰਨਣ ਵਾਲਾ)। }

**ਭਾਵ**–ਉਸ ਸਮੇਂ ਦੇ ਸਿਆਣੇ ਮੰਤ੍ਰੀਆਂ ਨੇ ਜਦੋਂ ਏਹ ਗੱਲ ਸੁਣੀ ਤਾਂ (ਜਾਣਿਆਂ) ਜੋ (ਏਹ ਰਾਜਾ) ਬੁੱਧੀਵਾਨ ਅਤੇ ਖਿਮਾਂ ਕਰਨੇ ਵਾਲਾ ਹੈ॥ ੫੧ ॥

**ਕਸੇਰਾ ਸ਼ਨਾਸੀ ਬ ਅਕਲਿ ਬਹੀ ॥**
**ਮਰ ਓ ਰਾ ਬਿਦਿਹ ਤਾਜ ਤਖਤੋ ਮਹੀ ॥ ੫੨ ॥**

{ ਕਸੇਰਾ=ਜਿਸਨੂੰ। ਸ਼ਨਾਸੀ=ਤੂੰ ਸਮਝੇਂ । ਬ=ਵਿਚ । ਅਕਲ=ਬੁੱਧੀ। ਇ=ਉਸਤਤੀ ਸੰਬੰਧਕ। ਬਹੀ=ਚੰਗੀ। ਮਰ=ਠੀਕ। ਓਰਾ=ਉਸਨੂੰ। ਬਿਦਿਹ=ਦੇਓ। ਤਾਜ=ਛਤ੍ਰ। ਤਖਤ=ਗੱਦੀ। ਓ=ਅਤੇ। ਮਹੀ=ਜੱਥੇਦਾਰੀ }

**ਭਾਵ**–ਜਿਸਨੂੰ ਤੁਸੀਂ ਚੰਗੀ ਬੁੱਧੀ ਵਾਲਾ ਦੇਖੋ ਠੀਕ ਉਸਨੂੰ ਛਤ੍ਰ ਗੱਦੀ ਅਤੇ ਜੱਥੇਦਾਰੀ ਦਿਓ ॥ ੫੨ ॥

**ਬਿ ਬਖਸ਼ੀ ਤੋ ਓਰਾ ਮਹੀ ਤਖ਼ਤ ਤਾਜ ॥**
**ਗਰ ਓਰਾ ਸ਼ਨਾਸੀ ਕਿ ਰਯਤਿ ਨਿਵਾਜ਼॥ ੫੩ ॥**

{ ਬਿਬਖ਼ਸ਼ੀ=ਦੇ ਦੇਵੇਂ । ਤੋ=ਤੂੰ । ਓਰਾ=ਉਸਨੂੰ । ਮਹੀ=ਜੱਥੇਦਾਰੀ। ਤਖਤ=ਗੱਦੀ। ਤਾਜ=ਛਤ੍ਰ। ਗਰ=ਜੇਕਰ। ਓਰਾ=ਉਸਨੂੰ। ਸ਼ਨਾਸੀ=ਤੂੰ ਜਾਣੇ। ਕਿ=ਜੋ। ਰਯਤਿ ਨਿਵਾਜ਼=ਪਰਜਾ ਪਾਲਿਕ। }

**ਭਾਵ**- ਤੁਸੀਂ ਉਸਨੂੰ ਜੱਥੇਦਾਰੀ ਗੱਦੀ ਅਤੇ ਛਤ੍ਰ ਦੇ ਦਿਓ ਜੇਕਰ ਉਸਨੂੰ ਤੁਸੀਂ ਪਰਜਾ ਪਾਲਕ (ਸਮਝੋ) ॥ ੫੩ ॥

**ਬ ਹੈਰਤ ਦਰਾਮਦ ਬਪਿਸਰਾਂ ਚਹਾਰ ॥**

**ਕਸੇ ਗ਼ੋਇ ਗੀਰਦ ਹਮਹ ਵਕਤਿ ਕਾਰ ॥ ੫੪ ॥**

ਬ ਹੈਰਤ=ਅਸਚਰਜ ਵਿਚ । ਦਰਾਮਦ=ਆਏ । ਬ=ਪਦ ਜੋ ਕ । ਪਿਸਰਾਂ=ਪੁੱਤ੍ਰ । ਚਹਾਰ=ਚਾਰ । ਕਸੇ=ਕਉਨ। ਗੋਇ=ਫਿੰਡ। ਗੀਰਦ=ਫੜੇ ਹਮਹ=ਸਾਰੇ । ਵਕਤ=ਸਮਾਂ ਇ। =ਦੇ । ਕਾਰ=ਕੰਮ ।

**ਭਾਵ**-ਚਾਰੇ ਪੁਤ੍ਰ (ਏਹ ਸੁਣਕੇ) ਹੱਕੇ ਬੱਕੇ ਰਹਿ ਗਏ ਸਾਡੇ ਸਾਰਿਆਂ ਵਿਚੋਂ ਕੰਮ ਦੇ ਵੇਲੇ ਕੌਣ ਖਿੱਦੋ ਲੈਜਾਊ ਅਰਥਾਤ ਜਿੱਤੂ ॥ ੫੪ ॥

**ਹਰਾਂਕਸ ਕਿ ਰਾ ਅਕਲ ਯਾਰੀ ਦਿਹੱਦ ॥**

**ਬਕਾਰੇ ਜਹਾਂ ਕਾਮ ਗਾਰੀ ਕੁਨੱਦ ॥ ੫੫ ॥**

ਹਰਾਂਕਸ=ਜੋ ਕੋਈ । ਕਿਰਾ=ਜਿਸਨੂੰ । ਅਕਲ=ਬੁੱਧੀ । ਯਾਰੀ=ਸਹੈਤਾ । ਦਿਹਦ=ਦੇਵੇ । ਬ=ਵਿਚ । ਕਾਰ=ਕੰਮ । ਏ=ਦੇ । ਜਹਾਂ=ਜਗਤ । ਕਾਮਗਾਰੀ=ਇੱਛਾ ਪੂਰੀ । ਕੁਨਦ=ਕਰੇ ।

**ਭਾਵ**-ਜਿਸਦੀ ਬੁੱਧੀ ਸਹੈਤਾ ਕਰੇ ਓਹ ਜਗਤ ਦੇ ਕੰਮਾਂ ਵਿਚ ਆਪਣੀ ਇੱਛਾ ਪੂਰਨ ਕਰੇ ॥ ੫੫ ॥

**ਬਿਦਿਹ ਸਾਕੀਯਾ ਸਾਗਰੇ ਸਬਜ਼ ਰੰਗ ॥**

**ਕਿ ਮਾਰਾ ਬਕਾਰ ਅਸਤ ਦਰ ਵਕਤਿ ਜੰਗ ॥ ੫੬ ॥**

ਦੇਖੋ ਟੀਕਾ ਅੰਗ ੬੦ ਹਕਾਇਤ ਦੂਜੀ ।

**ਬਿਦਿਹ ਸਾਕੀਯਾ ਸਾਗਰੇ ਨੈਨ ਪਾਨ ॥**

**ਕੁਨਦ ਪੀਰ ਸ੍ਵਦ ਸਾਲਹ ਰਾ ਨਉ ਜਵਾਨ ॥ ੫੭ ॥**

ਬਿਦਿਹ=ਦੇਓ । ਸਾਕੀਯਾ=ਹੇ ਮਦ ਪਿਲੌਣ ਵਾਲੇ । ਸਾਗਰ=ਪਿਆਲਾ । ਏ=ਉਸਤਤੀ ਸਨਬੰਧਕ ਨੈਨ ਪਾਨ=ਅੱਖਾਂ ਨੂੰ ਰੰਗਨ ਵਾਲਾ। ਕੁਨਦ=ਕਰੇ। ਪੀਰ=ਬੁਢਾ । ਸ੍ਵਦ ਸਾਲਾ=ਸੌ ਵਰ੍ਹੇ ਦੀ ਆਯੂ ਵਾਲਾ । ਰਾ=ਨੂੰ । ਨਉਜਵਾਨ=ਗਭਰੂ ।

**ਭਾਵ**- ਹੇ ਮੱਦ ਪਲੌਣ ਵਾਲੇ (ਹੇ ਗੁਰੋ) ਅੱਖਾਂ ਨੂੰ ਰੰਗ ਚੜ੍ਹੌਣ ਵਾਲਾ ਪਿਆਲਾ ਦਿਓ ਜੋ ਸੌ ਵਰਿਆਂ ਦੇ ਬੁਢੇ ਨੂੰ ਗੱਭਰੂ ਬਣਾ ਦੇਵੇ ॥

**ਭਾਵ ਅਰਥ** ਸਾਰੀ ਕਹਾਣੀ ਦਾ ਏਹ ਭਾਵ ਹੈ ਜੋ ਹੇ ਔਰੰਗੇ ਗੱਦੀ

ਦੇ ਜੋਗ ਬੁਧੀਵਾਨ ਅਤੇ ਪਰਜਾ ਪ੍ਰਿਤਪਾਲਕ ਹੁੰਦਾ ਹੈ ਅਤੇ ਤੇਰੇ ਜੇਹਾ ਦੁਖਦਾਈ ਅਨਿਆਈ ਨਰਕ ਘੋਰ ਵਿਚ ਪੈਂਦਾ ਹੈ ॥ ੫੭ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਹਿਕਾਇਤ ਚੌਥੀ ਚਲੀ

## ਕਹਾਣੀ ਚੌਥੀ ਅਰੰਭ ਹੋਈ

**ਕਿ ਰੋਜ਼ੀ ਦਿਹੰਦ ਅਸਤ ਰਾਜ਼ਿਕ ਰਹੀਮ॥**
**ਰਿਹਾਈ ਦਿਹੋ ਰਹਿਨੁਮਾਏ ਕਰੀਮ॥ ੧ ॥**

{ ਕਿ=ਜੋ। ਰੋਜ਼ੀ ਦਿਹੰਦ=ਅਨ ਦਾਤਾ। ਅਸਤ=ਹੈ। ਰਾਜ਼ਿਕ=ਦਾਤਾ। ਰਹੀਮ=ਦਿਆਲੂ। ਰਿਹਾਈ ਦਿਹ= ਛੁਟਕਾਰਾ ਕਰਨ ਵਾਲਾ। ਓ=ਅਤੇ। ਰਹਿਨੁਮਾਏ=ਆਗੂ। ਕਰੀਮ=ਕ੍ਰਿਪਾਲੂ। }

**ਭਾਵ**- (ਸ੍ਰੀ ਦਸਮੇਂ ਗੁਰੂ ਜੀ ਅਰੰਭ ਸਮੇਂ ਲਿਖਦੇ ਹਨ। ਜੋ ਅਸੀ ਅਕਾਲ ਪੁਰਖ ਨੂੰ ਧਿਆਇਕੇ ਲਿਖਤ ਅਰੰਭ ਕਰਦੇ ਹਾਂ ਅਕਾਲ ਪੁਰਖ ਕੇਹੜਾ ਹੈ ? ਉੱਤਰ ਜੋ ਅੱਗੇ ਲਿਖੇ ਗੁਣਾ ਪ੍ਰਵੀਨ ਹੈ)। ਜੋ ਅੰਨ ਦਾਤਾ ਅਤੇ ਵੱਡਾ ਦਿਆਲੂ ਹੈ, ਅਤੇ ਕ੍ਰਿਪਾਲੂ ਆਗੂ ਹੈ ॥ ੧ ॥

**ਦਿਲ ਅਫਜ਼ਾਇ ਦਾਨਿਸ਼ ਦਿਹੋ ਦਾਦਗਰ॥**
**ਰਜ਼ਾ ਬਖਸ਼ ਰੋਜ਼ੀ ਦਿਹੋ ਹਰ ਹੁਨਰ ॥ ੨ ॥**

{ ਦਿਲ=ਚਿਤ। ਅਫ਼ਜ਼ਾਇ=ਵਾਧਾ। ਦਾਨਿਸ਼ਦਿਹ=ਬੁਧੀ ਦੇਣ ਵਾਲਾ। ਓ = ਅਤੇ। ਦਾਦਗਰ = ਨਿਆਉ ਕਰਣ ਵਾਲਾ। ਰਜਾਬਖਸ਼=ਪ੍ਰਸੰਨਤਾ ਦੇਣ ਵਾਲਾ। ਰੋਜ਼ੀ ਦਿਹ = ਅੰਨ ਦਾਤਾ। ਓ = ਅਤੇ। ਹਰ ਹੁਨਰ = ਸਰਬ ਗੁਣਾਂ ਪ੍ਰਵੀਨ। }

**ਭਾਵ**-ਚਿਤ ਨੂੰ ਵਧਾਉਣ ਵਾਲਾ, ਬੁਧੀ ਦੇਣ ਵਾਲਾ, ਨਿਆਉਂ ਕਰਨ ਵਾਲਾ, ਪ੍ਰਸੰਨਤਾ ਦੇਣ ਵਾਲਾ, ਅੰਨ ਦਾਤਾ ਸਰਬ ਗੁਣਾਂ ਪ੍ਰਵੀਨ ਹੈ ॥ ੨ ॥

**ਹਿਕਾਯਤ ਸ਼ੁਨੀਦਮ ਯਕੇ ਨੇਕ ਜ਼ਨ॥**
**ਚੁ ਸ਼ਮਸ਼ਾਦ ਕਦੇ ਬਜ਼ੂਏ ਚਮਨ ॥ ੩ ॥**

[ ਹਿਕਾਯਤ=ਸਾਖੀ। ਸ਼ੁਨੀਦਮ=ਮੈਂ ਸੁਣੀ ਹੈ। ਯਕੇ=ਇਕ। ਨੇਕ=ਭਲੀ। ਜ਼ਨ=ਇਸਤ੍ਰੀ। ਚੁ=ਜੋ ਨਿਆਈਂ। ਸ਼ਮਸ਼ਾਦ= ਸਰੂ। ਕਦ=ਲੰਬਾਈ। ]

{ ਲੰਬੋਟ ਅਰਥਾਤ ਸਰੀਰ। ਏ = ਵਾਲੀ । ਬ = ਉਪਰ।
ਜੂਏ=ਨਦੀ। ਚਮਨ = ਫੁਲਵਾੜੀ। }

**ਭਾਵ**—(ਸ੍ਰੀ ਗੁਰੂ ਜੀ ਉਚਾਰਨ ਕਰਦੇ ਹਨ) ਅਸੀ ਇਕ ਭਲੀ ਇਸਤ੍ਰੀ ਦੀ ਜੋ ਫੁਲਵਾੜੀ ਦੀ ਨਦੀ ਉਤੇ ਸਰੂ ਦੀ ਨਿਆਈਂ ਸੀ ਸਾਖੀ ਸੁਣੀ ਹੈ ॥ ੩ ॥

**ਕਿ ਓਰਾ ਪਿਦਰ ਰਾਜਹਏ ਉਤ੍ਰ ਦੇਸ਼ ॥**
**ਬਸ਼ੀਰੀਂ ਜ਼ਵਾਂ ਹਮਚੁ ਇਖ਼ਲਾਸ ਕੇਸ ॥ ੪ ॥**

{ ਕਿ=ਜੋ। ਓਰਾ=ਉਸਦਾ। ਪਿਦਰ=ਪਿਤਾ। ਰਾਜਹ=ਰਾਜਾ। ਏ=ਦਾ।
ਉਤ੍ਰ ਦੇਸ=ਪਹਾੜ ਭੂਮੀ। ਬ=ਨਾਲ। ਸ਼ੀਰੀਂ=ਮਿਠੀ। ਜ਼ਵਾਂ=ਬੋਲੀ।
ਹਮਚੁ=ਨਿਆਈਂ। ਇਖਲਾਸ=ਪਿਆਰ। ਕੇਸ=ਧਰਮ। }

**ਭਾਵ**—ਜੋ ਉਸਦਾ ਪਿਤਾ ਪਹਾੜ ਭੂਮੀ ਦਾ ਰਾਜਾ ਸੀ ਅਤੇ ਮਿਠੀ ਬੋਲੀ ਵਿਚ ਮਿਤ੍ਰਤਾ ਧਰਮ ਵਾਲਿਆਂ ਦੀ ਨਿਆਈਂ ਸੀ ॥ ੪ ॥

ਨੋਟ—ਹਮਾਂ ਪਾਠ ਭੀ ਹੋ ਸੱਕਦਾ ਹੈ ਹਮ ਅਤੇ, ਆਂ=ਓਹ ਰਾਜਾ।

**ਕਿ ਆਮਦ ਬਰਾਏ ਹਮਹ ਗੁਸਲ ਗੰਗ ॥**
**ਚੁ ਕੈਬਰ ਕਮਾਂ ਹਮਚੁ ਤੀਰੋ ਤੁਫ਼ੰਗ ॥ ੫ ॥**

{ ਕਿ=ਜੋ। ਆਮਦ = ਆਇਆ । ਬਰਾਏ ਲਈ। ਹਮਹ=ਸਾਰੇ।
ਗੁਸਲ=ਇਸ਼ਨਾਨ । ਗੰਗ=ਗੰਗਾ ਨਦੀ । ਚੁ ਨਿਆਈਂ।
ਕੈਬਰ=ਤੀਰ। ਕਮਾਂ= ਧਨਖ। ਹਮਚੁ= ਨਿਆਈਂ।
ਤੀਰ=ਬਾਣ। ਓ=ਅਤੇ। ਤੁਫੰਗ=ਗੋਲੀ। }

**ਭਾਵ**—ਜੋ ਗੰਗਾ ਦੇ ਇਸ਼ਨਾਨ ਨੂੰ ਸਾਰੇ ਆਏ ਧਨਖ ਦੇ ਬਾਣ ਅਤੇ ਰਾਮ ਜੰਗੇ ਦੀ ਗੋਲੀ ਜਿਸ ਪ੍ਰਕਾਰ ਆਉਂਦੀ ਹੈ ॥ ੫ ॥

**ਹਮੀ ਖ਼੍ਵਾਸਤ ਕਿ ਓਰਾ ਸ੍ਵਯੰਬਰ ਕੁਨਮ ॥**
**ਕਸੇਰਾ ਪਸੰਦ ਆਯਦ ਓਰਾ ਦਿਹੰਮ ॥ ੬ ॥**

{ ਹਮੀ ਖ਼੍ਵਾਸਤ = ਚਾਹੁੰਦਾ ਸੀ ਕਿ = ਜੋ ਓਰਾ = ਉਸਦਾ। ਸ੍ਵਯੰਬਰ = ਆਪ
ਲੜਕੀ ਨੇ ਪਤੀ ਦੀ ਪ੍ਰੀਖਿਆ ਕਰਨੀ) ਕੱਠ। ਕੁਨਮ – ਮੈਂ ਕਰਾਂ।
ਕਸੇਰਾ = ਜਿਸਨੂੰ । ਪਸੰਦ = ਚੰਗੀ । ਆਯਦ = ਆਵੇ।
ਓਰਾ ਉਸਨੂੰ । ਦਿਹੰਮ = ਦੇਵਾਂ। }

**ਭਾਵ**—ਉਸ ਰਾਜੇ ਨੇ ਇਛਾ ਕੀਤੀ ਇਸ ਲੜਕੀ ਦਾ ਸ੍ਵਯੰਬਰ ਰਚਾਂ ਅਤੇ ਜਿਸਨੂੰ ਚੰਗਾ ਜੋਗ ਸਮਝੇ ਉਸਨੂੰ ਦੇਵਾਂ ॥ ੬ ॥

**ਬਿਗੁਫ਼ਤਾ ਸੁਖ਼ਨ ਦੁਖ਼ਤਰੇ ਨੇਕਤਨ॥**
**ਕਸੇ ਤੋ ਪਸੰਦ ਆਯਦ ਓਰਾ ਬਕੁਨ॥ ੭ ॥**

{ ਬਿਗੁਫਤਾ = ਆਖੀ। ਸੁਖਨ = ਗਲ । ਦੁਖਤਰ = ਪੁਤ੍ਰੀ । ਏ = ਹੇ। ਨੇਕਤਨ = ਸੁੰਦਰੀ। ਕਸੇ = ਜੋ ਕੋਈ। ਤੋ = ਤੇਰੇ।ਪਸੰਦ ਆਯਦ = ਮਨ ਭਾਵੇ। ਓਰਾ = ਉਸਨੂੰ। ਬਕੁਨ = ਕਰ। }

**ਭਾਵ** ਰਾਜੇ ਆਖਿਆ ਹੇ ਸੁੰਦਰ ਪੁਤ੍ਰੀ ਜੋ ਕੋਈ ਤੇਰੇ ਮਨ ਭਾਵੇ ਉਸਨੂੰ ਪਤੀ ਕਰ ਲੈ।

**ਨਿਸ਼ਾਂਦੰਦ ਬਰ ਕਾਖ ਓ ਹਫਤ ਖ਼ਨ॥**
**ਚੁਮਾਹੇ ਮਹੀ ਆਫਤਾਬੇ ਯਮਨ ॥ ੮॥**

{ ਨਿਸ਼ਾਂਦੰਦ = ਬਠਾਇਆ। ਬਰ = ਉਪਰ। ਕਾਖ਼ = ਅਟਾਰੀ।ਓ = ਉਸਨੂੰ। ਹਫ਼ਤ = ਸੱਤ।ਖਨ = (ਖਾਨਹ) ਘਰ ਅਰਥਾਤ ਛਤਾਂ। ਚੁ = ਨਿਆਈਂ। ਮਾਹ = ਚੰਦ । ਏ = ਉਸਤਤੀ ਸਨਬੰਧਕ । ਮਹੀ = ਵਡਿਆਈ। ਆਫ਼ਤਾਬ = ਸੂਰਜ। ਏ = ਦਾ ਯਮਨ = ਨਾਉਂ ਦਸਦਾ ਹੈ। }

**ਭਾਵ** ਉਸਨੂੰ ਸੱਤਾਂ ਛਤਾਂ ਵਾਲੀ ਅਟਾਰੀ ਉਤੇ ਬਠਾ ਦਿਤਾ ਜੋ ਪੂਰਬਣਾਂ ਦੇ ਚੰਦ੍ਰਮਾ ਅਤੇ ਯਮਨ ਦੇ ਸੂਰਜ ਦੀ ਨਿਆਈਂ ਪ੍ਰਕਾਸ਼ਕ ਸੀ॥ ੮॥

**ਦਹਾਨੇ ਦੁਹਲ ਰਾ ਦਹਨ ਬਰ ਕੁਸ਼ਾਦ॥**
**ਜਵਾਬੇ ਸੁਖਨ ਰਾ ਉਜਰ ਬਰ ਨਿਹਾਦ ॥ ੯॥**

{ ਦਹਾਨ = ਮੁਖ। ਏ = ਦਾ। ਦੁਹੱਲ = ਢੋਲ। ਰਾ = ਦਾ। ਦਹਨ = ਮੂੰਹ। ਬਰਕੁਸ਼ਾਦ = ਖੋਲ੍ਹਿਆ। ਜਵਾਬੇ = ਉਤਰ। ਏ = ਦੇ। ਸੁਖਨ = ਬਾਤ। ਰਾ – ਲਈ। ਉਜ਼ਰ = ਬੇਨਤੀ। ਬਰਨਿਹਾਦ ਰਖੀ। }

**ਭਾਵ**—ਢੋਲ ਬਜਾਇਆ ਅਤੇ ਗੱਲ ਦੇ ਉੱਤਰ ਲਈ ਬੇਨਤੀ ਕੀਤੀ ਅਰਥਾਤ ਪਹਿਲੇ ਢੋਲ ਵਜਾਕੇ ਸਾਰੇ ਸੁਣਾ ਦਿੱਤਾ ਫਿਰ ਨਿੰਮ੍ਰਤਾ ਨਾਲ ਗੱਲ ਕਹਿ ਸੁਨਾਈ॥ ੯ ॥

**ਕਿ ਨੇਕੋ ਬਬੀਂ ਰਾਜਹਾ ਬੇਸ਼ੁਮਾਰ॥**
**ਕਿ ਵਕਤੇ ਤਰੱਦਦ ਬਆਂਮੋਖਤ ਕਾਰ॥ ੧੦॥**

{ ਕਿ = ਜੋ। ਨੇਕੋ = ਭਲੀ ਪ੍ਰਕਾਰ। ਬਬੀਂ = ਵੇਖ । ਰਾਜਹਾ = ਰਾਜੇ ਬੇਸ਼ੁਮਾਰ = ਅਣਗਿਣਤ । ਕਿ – ਜੋ । ਵਕਤ = ਸਮਾ । ਏ = ਦੇ । ਤਰੱਦਦ = ਯੁਧ।ਬਆਮੋਖਤ = ਸਿਖੇ ਹੋਏ। ਕਾਰ = ਕੰਮ। }

**ਭਾਵ**-- (ਲੜਕੀ ਨੂੰ ਆਖਿਆ) ਕਿ ਤੂੰ ਭਲੀ ਪ੍ਰਕਾਰ ਬੇਅੰਤ ਰਾਜਿਆਂ ਨੂੰ ਦੇਖ ਜੋ ਲੜਾਈ ਸਮੇਂ ਦੇ ਕੰਮ ਸਿਖੇ ਹੋਇ ਹਨ ॥ ੧੦ ॥

**ਕਸੇ ਤੋ ਪਸੰਦ ਆਯਦਤ ਈਂ ਜ਼ਮਾਂ ॥**
**ਵਜ਼ਾਂ ਪਸ ਬ ਦਾਮਾਦੀ ਆਯਦ ਹਮਾਂ ॥ ੧੧ ॥**

[ ਕਸੇ = ਜੇਹੜਾ । ਤੋ = ਤੈਨੂੰ । ਪਸੰਦ = ਚੰਗਾ । ਆਯਦਤ = ਤੈਨੂੰ ਆਵੇ । ਈਂ = ਇਸ । ਜਮਾ = ਵੇਲਾ । ਵਜ਼ਾਂ = ਉਸਤੇ । ਪਸ = ਪਿਛੇ । ਬ = ਲਈ ਦਾਮਾਦੀ = ਜਵਾਈ । (ਦਮਾਦ = ਜਵਾਈ । ਈ = ਪਣਾਂ । ਅਰਥਾਤ ਜਵਾਈ ਪਣਾ) । ਆਯਦ = ਆਵੇ । ਹਮਾਂ = ਓਹੀ । ]

**ਭਾਵ**--ਜੇਹੜਾ ਤੈਨੂੰ ਇਸ ਵੇਲੇ ਚੰਗਾ ਲਗੇ ਇਸਤੇ ਪਸਚਾਤ ਓਹੀ ਮੇਰਾ ਜਵਾਈ ਹੋਵੇਗਾ ॥ ੧੧ ॥

**ਨੁਮਾਵੰਦ ਬ ਓ ਰਾਜਹਾ ਬੇਸ਼ੁਮਾਰ ॥**
**ਪਸੰਦਸ਼ ਨਿਯਾਮਦ ਕਸੇ ਕਾਰ ਬਾਰ ॥ ੧੨ ॥**

[ ਨੁਮਾਵੰਦ = ਦਖਾਏ । ਬ ਓ = ਉਸਨੂੰ । ਰਾਜਹਾ = ਰਾਜੇ । ਬੇਸ਼ੁਮਾਰ = ਅਨ ਗਿਣਤ । ਪਸੰਦ = ਚੰਗਾ । ਸ਼ = ਉਸ । ਨਿਯਾਮਦ = ਨ ਆਇਆ । ਕਸੇ = ਕਿਸੀ ਦਾ । ਕਾਰ ਬਾਰ = ਕੰਮ ਕਾਜ ]

**ਭਾਵ**--(ਉਨ੍ਹਾਂ ਨੇ) ਉਸਨੂੰ ਅਣਗਿਣਤ ਰਾਜੇ ਦਖਾਏ ਪਰ ਉਸਨੂੰ ਕਿਸੇ ਦਾ ਕੰਮ ਕਾਜ ਚੰਗਾ ਨਹੀਂ ਲੱਗਾ ॥ ੧੨ ॥

**ਹਮ ਆਖ਼ਿਰ ਯਕੇ ਰਾਜਹਿ ਸੁਭਟ ਸਿੰਘ ॥**
**ਪਸੰਦ ਆਯਦਸ਼ ਹਮਚੁ ਗੁਰਰਾ ਨਿਹੰਗ ॥ ੧੩ ॥**

[ ਹਮ ਆਖਿਰ = ਓੜਕ ਨੂੰ । ਯਕੇ = ਇਕ । ਰਾਜਹਿ = ਰਾਜਾ । ਸੁਭਟ ਸਿੰਘ = ਨਾਮ । ਪਸੰਦ ਆਯਦ = ਚੰਗਾ ਲੱਗਾ । ਸ਼ = ਉਸ । ਹਮਚੁ = ਨਿਆਈਂ । ਗੁਰਰਾ = ਗਜਣ ਵਾਲਾ । ਨਿਹੰਗ = ਮਗਰ ਮਛ । ]

**ਭਾਵ**--ਓੜਕ ਸਮੇਂ ਇਕ ਸੁਭਟ ਸਿੰਘ ਨਾਮੀ ਰਾਜਾ ਸੰਸਾਰ ਦੀ ਨਿਆਈਂ ਗੱਜਣ ਵਾਲਾ ਉਸਨੂੰ ਚੰਗਾ ਲੱਗਾ ॥ ੧੩ ॥

**ਹਮਹ ਉਮਦਹੇ ਰਾਜਹਾ ਪੇਸ਼ਖ੍ਵਾਂਦ ॥**
**ਜੁਦਾਬਰ ਜੁਦਾ ਦੌਰਿ ਮਜਲਿਸ ਨਿਸ਼ਾਂਦ ॥ ੧੪ ॥**

ਹਮਹ=ਸਾਰੇ। ਉਮਦਹੇ = ਸੁੰਦਰ। ਰਾਜਹਾ=ਰਾਜੇ। ਪੇਸ਼=ਅੱਗੇ।
ਖ੍ਵਾਂਦ=ਸੱਦੇ। ਜੁਦਾ ਬਰਜੁਦਾ=ਵੱਖੋ ਵੱਖ । ਦੌਰ = ਚੁਫੇਰੇ।
ਇ = ਦੇ। ਮਜਲਿਸ – ਸਭਾ। ਨਿਸ਼ਾਂਦ = ਬਠਾਏ ।

**ਭਾਵ**--ਸਾਰੇ ਸੁੰਦਰ ਰਾਜੇ ਅੱਗੇ ਸੱਦੇ ਅਤੇ ਵੱਖੋ ਵੱਖ ਸਭਾ ਦੇ ਚੁਫੇਰੇ ਰਠਾਇ ਦਿਤੇ ॥ ੧੪ ॥

**ਬਿਪੁਰਸੀਦ ਕਿ ਐ ਦੁਖ਼ਤਰੇ ਨੇਕ ਖ਼ੋਇ॥**
**ਤੁਰਾ ਕਸ ਪਸੰਦ ਆਯਦ ਅਜ਼ੀਹਾਂ ਬਿਜ਼ੋਇ॥ ੧੫॥**

(ਬਿ = ਪਦ ਜੋੜਕ) । ਪੁਰਸੀਦ = ਪੁਛਿਆ । ਕਿ = ਜੋ । ਐ = ਹੇ।
ਦੁਖਤਰ = ਪੁਤ੍ਰੀ। ਏ = ਉਸਤਤੀ ਸੰਬੰਧਕ । ਨੇਕ ਖ਼ੋਇ = ਭਲੇ ਸੁਭਾਇ
ਵਾਲੀ। ਤੁਰਾ = ਤੈਨੂੰ। ਕਸ = ਕੌਣ। ਪਸੰਦ ਆਯਦ = ਚੰਗਾ ਲਗਦਾ ਹੈ
ਅਜ਼ = ਵਿਚੋਂ। ਈ ਹਾਂ = ਇਨ੍ਹਾਂ। ਬਿਜ਼ੋਇ = ਢੂੰਡ।

**ਭਾਵ**—ਪੁਛਿਆ ਹੇ ਸੁੰਦ੍ਰ ਸੁਭਾਇ ਵਾਲੀ ਪੁਤ੍ਰੀ ਤੈਨੂੰ ਇਨ੍ਹਾਂ ਵਿਚੋਂ ਕੌਣ ਚੰਗਾ ਲੱਗਦਾ ਹੈ ਢੂੰਡ ॥ ੧੫ ॥

**ਰਵਾ ਕਰਦ ਜ਼ੱਨਾਰਦਾਰਾਂਨਿ ਪੇਸ਼॥**
**ਬਿਗੋਯਦ ਕਿ ਈਂ ਰਾਜਹੇ ਉਤਰ ਦੇਸ ॥ ੧੬ ॥**

ਰਵਾ ਕਰਦ = ਭੇਜਿਆ। ਜ਼ੱਨਾਰ = ਜਨੇਊ । ਦਾਰਾਂਨਿ = ਰੱਖਣ ਵਾਲੇ।
ਪੇਸ਼ = ਅੱਗੇ। ਬਿਗੋਯਦ – ਆਖ਼ੇ। ਕਿ = ਜੋ। ਈਂ = ਏਹ।
ਰਾਜਹ = ਪਰਜਾਪਤੀ। ਏ = ਦਾ। ਉਤਰ ਦੇਸ = ਪਹਾੜ ਭੂਮੀ।

**ਭਾਵ** ਜਨੇਊ ਰੱਖਣ ਵਾਲੇ ਬ੍ਰਾਹਮਣ ਅਗੇਘੱਲੇ ਓਨ੍ਹਾਂ ਆਖਿਆ ਕਿ ਏਹ ਪਹਾੜ ਭੂਮੀ ਦਾ ਰਾਜਾ ਹੈ॥ ੧੬ ॥

**ਕਿ ਓ ਨਾਮ ਬਸਤ ਅਸਤ ਬਛਤ੍ਰਾਮਤੀ॥**
**ਚੁ ਮਾਹੇ ਫਲਕ ਆਫਤਾਬੇ ਮਹੀ॥ ੧੭॥**

ਕਿ = ਜੋ। ਓ = ਉਸ। ਨਾਮ – ਨਾਉਂ । ਬਸਤ ਅਸਤ = ਬੰਨ੍ਹਿਆਂ ਹੈ
(ਰੱਖਿਆ ਹੈ)। ਬ = ਨਾਲ। ਛਤ੍ਰਾਮਤੀ = ਨਾਮ ਹੈ। ਚੁ = ਨਿਆਈਂ।
ਮਾਹ = ਚੰਦ। ਏ = ਦੇ। ਫਲਕ = ਅਕਾਸ। ਆਫਤਾਬ – ਸੂਰਜ
ਏ = ਦੇ। ਮਹੀ = ਧਰਤੀ।

**ਭਾਵ**—ਜੋਉਸਦਾ ਛਤ੍ਰਾਮਤੀ ਨਾਉਂ ਰੱਖਿਆਹੈ ਜਿਸਦੀ ਅਕਾਸ ਦੇ ਚੰਦਅਤੇ ਧਰਤੀ ਦੇ ਸੂਰਜ ਦੀ ਨਿਆਈਂ ਚਮਕ ਹੈ। (ਮਹੀ = ਸੁੰਦ੍ਰਤਾਈ ਅਤੇ ਸਰਦਾਰੀ ਨੂੰ ਭੀ ਆਖਦੇ ਹਨ॥ ੧੭ ॥

**ਅਜ਼ੀਂ ਰਾਜਹਾਕਸ ਨਿਯਾਮਦ ਨਜ਼ਰ ॥**

**ਵਜ਼ਾਂ ਪਸ ਅਜ਼ੀਂਹਾ ਬੁਬੀਂ ਪੁਰ ਗੁਹਰ ॥ ੧੮ ॥**

{ਅਜ਼=ਵਿਚ। ਈਂ=ਇਨ੍ਹਾਂ। ਰਾਜਹਾ=ਰਾਜੇ। ਕਸ=ਕੋਈ। ਨਿਯਾਮਦ=ਨ ਆਇਆ। ਨਜ਼ਰ=ਧਿਆਨ। ਵਜ਼ਾਂਪਸ=ਉਸਤੇ ਪਿਛੇ। ਅਜੀਂਹਾ=ਇਨ੍ਹਾਂ ਵਿਚੋਂ। ਬੁਬੀਂ ਤੂੰ ਦੇਖ। ਪੁਰਗੁਹਰ=ਗੁਣ ਪ੍ਰਵੀਨ।}

**ਭਾਵ**- ਇਨ੍ਹਾਂ ਰਾਜਿਆਂ ਵਿਚੋਂ ਉਸਦੀ ਦ੍ਰਿਸ਼ਟੀ ਵਿਚ ਨਾ ਆਇਆ। (ਅਰਥਾਤ ਚੰਗਾ ਨਾ ਲੱਗਾ) ਉਸਤੇ ਪਿਛੇ (ਉਨ੍ਹਾਂ ਆਖਿਆ) ਹੇ ਗੁਣ ਪਰਵੀਨ ਇਨ੍ਹਾਂ ਵਿਚੋਂ ਦੇਖ॥ ੧੮॥

**ਨਜ਼ਰ ਕਰਦ ਬਰ ਰਾਜਹਾ ਨਾਜ਼ਨੀ ॥**

**ਪਸੰਦਸ਼ ਨਿਆਮਦ ਕਸੇ ਦਿਲ ਨਗੀਂ ॥ ੧੯ ॥**

{ਨਜ਼ਰ ਕਰਦ=ਦ੍ਰਿਸ਼ਟੀ ਕੀਤੀ। ਬਰ=ਉਤੇ। ਰਾਜਹਾ=ਰਾਜੇ। ਨਾਜ਼ਨੀ=ਸੂਖਮ ਪਸੰਦ=ਚੰਗਾ। ਸ਼=ਉਸ। ਨਿਆਮਦ=ਨ ਆਇਆ। ਕਸੇ=ਕੋਈ। ਦਿਲ=ਚਿਤ। ਨਗੀਂ=ਥੇਵਾ।}

**ਭਾਵ**- ਉਸ ਸੂਖਮ (ਸੁੰਦ੍ਰੀ) ਨੇ ਰਾਜਿਆਂ ਉੱਤੇ ਦ੍ਰਿਸ਼ਟੀ ਕੀਤੀ ਪਰ ਉਸਨੂੰ ਕੋਈ ਚਿੱਤ ਦਾ ਥੇਵਾ (ਪਿਆਰਾ) ਚੰਗਾ ਨਾ ਲੱਗਾ॥ ੧੯॥

**ਸ੍ਵਯੰਬਰ ਵਜ਼ਾਂ ਰੋਜ਼ ਮਉਕੂਫ ਗਸ਼ਤ ॥**

**ਕਿ ਨਾਜ਼ਮ ਬ ਬਰਖਾਸਤ ਦਰਵਾਜ਼ਹ ਬਸਤ ॥ ੨੦ ॥**

{ਸ੍ਵਯੰਬਰ=(ਵੇਖੋ ਅੰਗ ੬ ਇਸੇ ਹਿਕਾਇਤ ਦਾ) ਵਜ਼ਾਂ=ਉਸ। ਰੋਜ਼=ਦਿਨ ਮਉਕੂਫ=ਹਟਾਈ। ਗਸ਼ਤ=ਗਈ। ਕਿ=ਅਤੇ। ਨਾਜ਼ਮ=ਪ੍ਰਬੰਧਕ। (ਬ=ਪਦ ਜੋੜਕ) ਬਰਖਾਸਤ=ਉਠ ਖੜਾ। ਦਰਵਾਜ਼ਹ=ਬੂਹਾ। ਬਸਤ=ਢੋਇ ਦਿੱਤਾ।}

**ਭਾਵ**--ਸ੍ਵਯੰਬਰ ਦੀ ਸਭਾ ਉਸ ਦਿਨ ਹਟਾਈ ਗਈ ਪ੍ਰਬੰਧਕ ਉਠ ਖੜੋਯਾ ਅਤੇ ਪਟ ਭੇੜ ਦਿਤੇ॥ ੨੦॥

**ਕਿ ਰੋਜ਼ੇ ਦਿਗਰ ਸ਼ਾਹ ਜ਼ੱਰੀਂ ਸਿਪਰ ॥**

**ਬਰ ਅਉਰੰਗ ਬਰਆਮਦ ਚੁਰੌਸ਼ਨਗੁਹਰ ॥ ੨੧ ॥**

{ਕਿ=ਅਤੇ। ਰੋਜ਼ੇ ਦਿਗਰ=ਦੂਜੇ ਦਿਨ। ਸ਼ਾਹ=ਰਾਜਾ। ਜ਼ੱਰੀਂ=ਸੁਨੈਹਰੀ ਸਿਪਰ=ਢਾਲ। ਬਰ=ਉਪਰ। ਅਉਰੰਗ=ਗੱਦੀ। ਬਰਆਮਦ=ਚੜ੍ਹ ਬੈਠਾ ਚੁ=ਨਿਆਈਂ। ਰੌਸ਼ਨ=ਚਮਕੀਲਾ। ਗੁਹਰ=ਮੋਤੀ।}

**ਭਾਵ**--ਅਤੇ ਦੂਜੇ ਦਿਨ ਜਦ ਸੁਨੈਹਰੀ ਢਾਲ ਵਾਲਾ ਰਾਜਾ ਗੱਦੀ ਉੱਤੇ ਪ੍ਰਕਾਸ਼ਵਾਨਮੋਤੀ ਦੀ ਨਿਆਈਂ ਚੜ੍ਹਬੈਠਾ (ਸੂਰਜ ਅਕਾਸ ਉਪਰ ਚੜ੍ਹਿਆ)॥੨੧॥

**ਦਿਗਰ ਰੋਜ਼ ਹਮ ਰਾਜਹਾ ਖ਼੍ਵਾਸਤੰਦ ॥**
**ਦਿਗਰ ਗੂੰਨਹ ਬਾਜ਼ਾਰ ਆਰਾਸਤੰਦ ॥ ੨੨ ॥**

[ ਦਿਗਰ ਰੋਜ਼ = ਦੂਜੇ ਭਲਕ । ਹਮ = ਭੀ । ਰਾਜਹਾ = ਰਾਜੇ ।
ਖ਼੍ਵਾਸਤੰਦ = ਬੁਲਾਏ । ਦਿਗਰ ਗੂੰਨਹ = ਦੂਜੀ ਪ੍ਰਕਾਰ ।
ਬਾਜ਼ਾਰ = ਛਬ । ਆਰਾਸਤੰਦ = ਸਵਾਰਿਆ । ]

**ਭਾਵ**—ਦੂਜੇ ਦਿਹਾੜੇ ਭੀ ਰਾਜੇ ਸੱਦੇ ਅਤੇ ਦੂਜੇ ਢੰਗ ਦੀ ਸਭਾ ਸਵਾਰੀ॥੨੨॥

**ਨਜ਼ਰ ਕੁਨ ਬਰੂਏ ਤੋ ਐ ਦਿਲਰੁਬਾਇ ॥**
**ਕਿਰਾ ਤੋ ਨਜ਼ਰ ਦਰ ਬਿਆਯਦ ਬਜਾਇ ॥੨੩॥**

{ ਨਜ਼ਰ ਕੁਨ=ਪ੍ਰੀਖਿਆ ਕਰ । ਬ = ਉਪਰ । ਰੂਏ = ਮੂੰਹ । ਤੋ = ਤੂੰ ।
ਐ = ਹੈ । ਦਿਲ ਰੁਬਾਇ = ਮਨਮੋਹਣੀ । ਕਿਰਾ = ਕਿਸਨੂੰ।ਤੋ = ਤੂੰ ।
ਨਜ਼ਰ=ਧਿਆਨ।ਦਰ=ਵਿਚ।ਬਿਆਯਦ=ਔਂਦਾਹੈ।ਬਜਾਇ=ਠੀਕ । }

**ਭਾਵ**—(ਲੜਕੀ ਨੂੰ ਆਖਿਆ) ਹੇ ਮਨ ਮੋਹਣੀ ਤੂੰ (ਇਨ੍ਹਾਂ ਦੇ) ਦਰਸ਼ਨ ਦੀ ਪ੍ਰੀਖਿਆ ਕਰ ਜੋ ਕੌਣ ਤੇਰੀ ਦ੍ਰਿਸ਼ਟੀ ਵਿਚ ਠੀਕ ਬੈਠਦਾ ਹੈ॥ ੨੩ ॥

**ਬਪੈਹਨ ਅੰਦਰ ਆਮਦ ਗੁਲੇ ਅੰਜਮਨ ॥**
**ਕਿ ਜ਼ਰ ਆਬ ਰੰਗ ਅਸਤ ਸੀਮਾਬ ਤਨ ॥੨੪ ॥**

{ (ਬ = ਪਦ ਜੋੜਕ) । ਪੈਹਨ = ਵੇਹੜਾ (ਲੰਬਾ ਚੋੜਾ) । ਅੰਦਰ = ਵਿਚ ।
ਆਮਦ = ਆਏ । ਗੁਲ = ਫੁਲ । ਏ = ਦਾ । ਅੰਜਮਨ = ਸਭਾ । ਕਿ=ਜੋ ।
ਜ਼ਰਆਬ = ਸੋਇਨੇ ਦੀ ਝਾਲ (ਸੁਨੈਹਰੀ) । ਰੰਗ = ਬਰਣ ।
ਅਸਤ = ਹੈ । ਸੀਮਾਬ = ਪਾਰਾ । ਤਨ = ਸਰੀਰ । }

**ਭਾਵ**- ਓਹ ਸਭਾ ਦਾ ਫੁਲ (ਸੁੰਦ੍ਰੀ) ਵੇਹੜੇ ਵਿਚ ਆਈ ਜੋ ਸੁਨੈਹਰੀ ਰੰਗ ਵਾਲੀ ਅਤੇ ਪਾਰੇ ਵਾਗੂੰ ਚਮਕੀਲੇ ਸਰੀਰ ਵਾਲੀ ਸੀ ॥ ੨੪ ॥

**ਰਵਾਂ ਗਸ਼ਤ ਦਰ ਰਾਜਹਾ ਬੇਸ਼ੁਮਾਰ ॥**
**ਗੁਲਿ ਸੁਰਖ਼ ਚੂੰ ਗੁੰਬਜ਼ਿ ਨਉ ਬਹਾਰ ॥ ੨੫ ॥**

{ ਰਵਾਂ ਗਸ਼ਤ = ਤੁਰੀ । ਦਰ = ਵਿਚ । ਰਾਜਹਾ = ਰਾਜੇ । ਬੇਸ਼ੁਮਾਰ = ਬੇਅੰਤ
ਗੁਲਿ ਸੁਰਖ = ਲਾਲ ਫੁਲ । ਚੂੰ = ਨਿਆਈਂ । ਗੁੰਬਜ਼ = ਥੜਾ ।
ਇ = ਦਾ । ਨਉਬਹਾਰ = ਬਸੰਤ ਰੁਤ । }

**ਭਾਵ**—ਅਨਗਿਣਤ ਰਾਜਿਆਂ ਵਿਚ ਫਿਰੀ ਜਿਵੇਂ ਲਾਲ ਫੁਲ ਬਸੰਤ ਦੀ ਫੁਲਵਾੜੀ ਵਿਚ ਹੁੰਦਾ ਹੈ ॥ ੨੫ ॥

**ਬਿਦੁਜ਼ਦੀਦ ਦਿਲ ਰਾਜਹਾ ਬੇਸ਼ੁਮਾਰ ॥**
**ਬਿਉਫ਼ਤੰਦ ਜ਼ਮੀਂ ਚੂੰ ਯਲਿ ਕਾਰਜ਼ਾਰ ॥ ੨੬ ॥**

{ ਬਿਦੁਜ਼ਦੀਦ = ਚੁਰਾਇਆ। ਦਿਲ = ਚਿਤ। ਰਾਜਹਾ = ਰਾਜੇ। ਬੇਸ਼ੁਮਾਰ=ਅਨਗਿਣਤ। ਬਿਉਫਤੰਦ=ਡਿਗੇ। ਜ਼ਮੀਂ=ਧਰਤੀ। ਚੂੰ=ਨਿਆਈਂ। ਯਲ = ਸੂਰਮਾਂ। ਇ = ਦੇ। ਕਾਰਜ਼ਾਰ = ਜੁੱਧ। }

**ਭਾਵ**—ਅਨਗਿਣਤ ਰਾਜਿਆਂ ਦਾ ਚਿੱਤ ਚੁਰਾਇਆ (ਬਹੁਤ ਰਾਜੇ ਉਸਤੇ ਮੋਹਤ ਹੋ ਗਏ) ਅਤੇ ਧਰਤੀ ਉੱਤੇ ਯੁੱਧ ਕਰਨੇ ਵਾਲੇ ਸੂਰਮਿਆਂ ਵਾਂਗੂੰ ਡਿੱਗ ਪਏ ॥ ੨੬ ॥

**ਬਿਜ਼ਦ ਬਾਂਗ ਬਰ ਵੈ ਕਿ ਖ਼ਾਤੂੰਨਿ ਖ਼੍ਵੇਸ਼ ॥**
**ਕਿ ਈਂ ਉਮਦਹ ਏ ਰਾਜਹਾ ਉਤ੍ਰ ਦੇਸ਼ ॥ ੨੭ ॥**

{ ਬਿਜ਼ਦ = ਮਾਰਿਆ। ਬਾਂਗ = ਬੋਲਾ। ਬਰ = ਉੱਤੇ। ਵੈ = ਓਨ੍ਹਾਂ। ਕਿ = ਜੋ ਖ਼ਾਤੂੰਨਿ = ਤੀਮੀ। ਖ਼੍ਵੇਸ਼ = ਅਪਣੀ। ਕਿ = ਜੋ। ਈਂ = ਏਹ। ਉਮਦਹ=ਸ੍ਰੇਸ਼ਟ ਏ = ਦਾ। ਰਾਜਹਾ = ਰਾਜੇ। ਉਤ੍ਰ ਦੇਸ਼ = ਪਹਾੜ ਭੂਮੀ। }

**ਭਾਵ**—ਓਨ੍ਹਾਂ ਰਾਜਿਆਂ ਉਤੇ (ਬ੍ਰਾਹਮਣਾਂ ਨੇ) ਬੋਲਾ ਮਾਰਿਆ (ਦੱਸਿਆ) ਜੋ ਏਹ ਪਹਾੜ ਭੂਮੀ ਦੇ ਰਾਜਿਆਂ ਦੇ ਸ੍ਰੇਸ਼ਟ ਰਾਜੇ ਦੀ ਆਪਣੀ ਲੜਕੀ ਹੈ ॥ ੨੭॥

**ਬਜ਼ਾਂ ਦੁਖ਼ਤਰੇ ਹਸਤ ਬਛਤ੍ਰਾਮਤੀ ॥**
**ਚੁ ਮਾਹੇ ਫ਼ਲੱਕ ਹਮਚੋ ਹੂਰੋ ਪਰੀ ॥ ੨੮ ॥**

{ ਬਜ਼ਾਂ = ਉਸਦੀ। ਦੁਖ਼ਤਰੇ=ਇਕ ਪੁਤ੍ਰੀ। ਹਸਤ=ਹੈ। ਬਛਤ੍ਰਾਮਤੀ=ਨਾਉਂ ਹੈ ਚੁ = ਨਿਆਈਂ। ਮਾਹ = ਚੰਦ੍ਰ। ਏ = ਦਾ। ਫਲੱਕ=ਅਕਾਸ। ਹਮਚੋ=ਵਾਂਗੂੰ ਹੂਰ = ਅਪੱਛਰਾਂ। ਓ = ਅਤੇ। ਪਰੀ = ਉਡਣ ਵਾਲੀ। }

**ਭਾਵ**—ਬਛਤ੍ਰਾਮਤੀ ਉਸਦੀ ਪੁਤ੍ਰੀ ਹੈ ਅਤੇ ਅਕਾਸ ਦੇ ਚੰਦ੍ਰਮਾਂ ਦੀ ਨਿਆਈਂ ਅਤੇ ਅਪੱਛਰਾਂ ਅਤੇ ਪਰੀ ਵਰਗੀ ਹੈ ॥ ੨੮ ॥

**ਸ੍ਵਯੰਬਰ ਦਰਾਮਦ ਚੁ ਮਾਹੇ ਫ਼ਲੱਕ ॥**
**ਫ਼ਰਿਸ਼ਤਹ ਸਿਫ਼ਤ ਓ ਚੁ ਜ਼ਾਤਸ਼ ਮਲੱਕ ॥ ੨੯ ॥**

ਸੁਯੰਬਰ = ਸਭਾ ; ਦਰਾਮਦ = ਵਿਚ ਆਈ। ਚੁ = ਨਿਆਈਂ।
ਮਾਹੇ ਫਲੱਕ = ਅਕਾਸ ਦਾ ਚੰਦ੍ਰਮਾਂ। ਫਰਿਸ਼ਤਹ = ਦੇਵਤਾ।
ਸਿਫਤ = ਗੁਣ (ਵਡਿਆਈ)। ੳ = ਅਤੇ। ਚੁ = ਵਾਂਗੂ।
ਜ਼ਾਤ = ਸਰੀਰ। ਸ਼ = ਉਸ। ਮਲੱਕ = ਦੇਵਤਾ।

**ਭਾਵ**—ਅਕਾਸ਼ ਦੇ ਚੰਦ੍ਰਮਾਂ ਦੀ ਨਿਆਈਂ ਸਭਾ ਵਿਚ ਆਈ ਹੈ ਜੋ ਦੇਵੀਆਂ ਜੇਹੀ ਸੁੰਦਰ ਅਤੇ ਦੇਵ ਪੁਤਲੀ ਹੈ ॥ ੨੯ ॥

**ਕਿਰਾ ਦੌਲਤ ਇਕਬਾਲ ਯਾਰੀ ਦਿਹਦ ॥**
**ਕਿ ਈਂ ਮਾਹਰੂਇ ਕਾਮਗਾਰੀ ਕੁਨਦ ॥ ੩੦ ॥**

ਕਿਰਾ = ਕਿਸਦਾ। ਦੌਲਤ = ਭਾਗ। ਇਕਬਾਲ= ਪ੍ਰਤਾਪ। ਯਾਰੀ = ਸਹੈਤਾ
ਦਿਹਦ = ਦੇਵੇ। ਕਿ = ਜੋ। ਈਂ = ਇਸ। ਮਾਹਰੂਇ = ਚੰਦ੍ਰਮੁਖੀ।
ਕਾਮਗਾਰੀ = ਮਨਚਿੰਦਾ। ਕੁਨਦ = ਕਰੇ।

**ਭਾਵ**—(ਦੇਖੀਏ) ਕਿਸਦਾ ਪ੍ਰਤਾਪ ਵਾਲਾ ਭਾਗ ਸਹਾਈ ਹੁੰਦਾ ਹੈ ਜੋ ਏਹ ਚੰਦ੍ਰਮੁਖਾ ਉਸਦੀ ਮਨਚਿੰਦੀ ਭਾਵਨਾ ਪੂਰੀ ਕਰੇ ॥ ੩੦ ॥

**ਪਸੰਦ ਆਮਦ ੳ ਰਾਜਹ ਸੁਭਟ ਸਿੰਘ ਨਾਮ ॥**
**ਕਿ ਰੌਸ਼ਨ ਤਬੀਯਤ ਸਲੀਖ਼ਤ ਮੁਦਾਮ ॥ ੩੧ ॥**

ਪਸੰਦ ਆਮਦ = ਮਨ ਭਾਇਆ। ੳ = ਉਸਦੇ। ਰਾਜਹ = ਰਾਉ।
ਸੁਭਟ ਸਿੰਘ = ਨਾਉਂ। ਕਿ = ਜੋ। ਰੌਸ਼ਨ = ਪ੍ਰਗਾਸ।
ਤਬੀਯਤ = ਸੁਭਾਉ। ਸਲੀਖ਼ਤ = ਹਸਮੁਖ। ਮੁਦਾਮ = ਸਦੀਵ।

**ਭਾਵ**— ਉਸਦੇ ਮਨ ਸੁਭਟ ਸਿੰਘ ਨਾਮ ਰਾਜਾ ਭਾਇਆ ਜੋ ਪ੍ਰਗਾਸ਼ ਬੁੱਧੀ-ਵਾਲਾ ਅਤੇ ਸਦੀਵ ਹਸਮੁਖ ਰਹਿਣ ਵਾਲਾ ਸੀ ॥ ੩੧ ॥

**ਰਵਾਂ ਕਰਦ ਬਰਵੇ ਵਕੀਲਸ਼ ਗਰਾਂ ॥**
**ਕਿ ਐ ਸਾਹਿ ਸ਼ਾਹਾਨ ਰੌਸ਼ਨ ਜ਼ਮਾਂ ॥ ੩੨ ॥**

ਰਵਾਂ ਕਰਦ = ਘੱਲੇ। ਬਰਵੇ = ਉਸ ਪਾਸ। ਵਕੀਲ = ਵਿਸਟ। ਸ਼= ਉਸ।
ਗਰਾਂ = ਵੱਡੇ। ਕਿ = ਜੋ। ਐ = ਹੇ। ਸਾਹਿ ਸ਼ਾਹਾਨ = ਰਾਜਿਆਂ ਦੇ
ਸਿਰੋਮਣੀ। ਰੌਸ਼ਨ = ਪ੍ਰਗਾਸ਼। ਜ਼ਮਾਂ = ਘੜੀ।

**ਭਾਵ**— ਉਸਨੇ (ਲੜਕੀ ਦੇ ਪਿਤਾ ਨੇ) ਉਸ (ਰਾਜਾ ਸੁਭਟ ਸਿੰਘ) ਪਾਸ ਵੱਡੇ ੨ ਵਿਸਟ ਭੇਜੇ ਕਿ ਹੇ ਰਾਜਿਆਂ ਦੇ ਸਿਰੋਮਣੀ ਅਤੇ ਸ਼ੁਭ ਪ੍ਰਗਾਸ਼ ਸਮੇਂ ਵਾਲੇ ॥ ੩੨ ॥

**ਕਿ ਈਂ ਤਰਜ਼ ਲਾਲਾਇ ਬਰਗੇ ਸਮਨ ॥**

**ਕਿ ਲਾਇਕ ਸ਼ੁਮਾ ਹਸਤ ਈਰਾ ਬਿਕੁਨ ॥ ੩੩ ॥**

{ ਕਿ = ਜੋ । ਈਂ = ਇਸ । ਤਰਜ਼ = ਢੰਗ । ਲਾਲਾਇ = ਪੋਸਤ ਦਾ ਲਾਲ ਫੁਲ । ਬਰਗ = ਪਤ । ਏ = ਦਾ । ਸਮਨ = ਚੰਬੇਲੀ । ਕਿ = ਬਹੁਤ । ਲਾਇਕ = ਜੋਗ । ਸ਼ੁਮਾ = ਤੁਹਾਡੇ । ਹਸਤ = ਹਥਾਈ = ਇਸ ।ਰਾ=ਨੂੰ । ਬਿਕੁਨ = ਕਰ, ਅਰਥਾਤ ਇਸਤ੍ਰੀ ਬਣਾਇ । }

**ਭਾਵ**— ਜੋ ਇਸ ਪ੍ਰਕਾਰ ਦੀ (ਸੁੰਦ੍ਰੀ) ਪੋਸਤ ਦੇ ਫੁਲ ਅਤੇ ਚੰਬੇ ਦੇ ਪਤਿਆਂ ਵਰਗੀ ਤੁਹਾਡੇ ਬਹੁਤ ਜੋਗ ਹੈ ਇਸਨੂੰ ਵਰ ਲਓ ॥ ੩੩ ॥

**ਬਿਗੁਫ਼ਤਹ ਯਕੇ ਖ਼ਾਨਹ ਬਾਨੂ ਮਰਾ ਅਸਤ ॥**

**ਕਿ ਚਸ਼ਮੇ ਅਜ਼ੋ ਹਰਦੋ ਆਹੂ ਬਰਾ ਅਸਤ ॥ ੩੪ ॥**

{ ਬਿਗੁਫਤਹ = ਕਹਿਆ । ਯਕੇ = ਇਕ । ਖਾਨਹ=ਘਰ । ਬਾਨੂ = ਇਸਤ੍ਰੀ ਮਰਾ = ਮੇਰੀ । ਅਸਤ = ਹੈ । ਕਿ = ਜੋ। ਚਸ਼ਮੇ=ਅੱਖਾਂ। ਅਜ਼ੋ = ਉਸਦੀਆਂ ਹਰਦੋ = ਦੋਵੇਂ । ਆਹੂ ਬਰਾ = ਹਰਨ ਦਾ ਬੱਚਾ । ਅਸਤ = ਹੈ । }

**ਭਾਵ**—ਉਸਨੇ ਉੱਤਰ ਦਿੱਤਾ ਜੋ ਮੇਰੇ ਘਰ ਇਕ ਇਸਤ੍ਰੀ ਹੈ ਜਿਸ ਦੀਆਂ ਦੋਵੇਂ ਅੱਖਾਂ ਮਿਰਗਾਂ ਦੇ ਬੱਚਿਆਂ ਵਾਂਗ ਹਨ (ਅਰਥਾਤ ਬਹੁਤ ਸੁੰਦਰ ਹੈ) (ਆਹੂ ਤਰ ਭੀ ਪਾਠ ਹੈ, ਜਿਸਦਾ ਭਾਵ ਮਿਰਗਾਂ ਤੇ ਭੀ ਅਧਕ ਹੈ) ॥ ੩੪ ॥

**ਕਿ ਹਰਗਿਜ਼ ਮਨ ਈਂ ਰਾ ਨ ਕਰਦਮ ਕਬੂਲ ॥**

**ਕਿ ਕਉਲਿ ਕੁਰਾਣ ਅਸਤ ਕਸਮੇ ਰਸੂਲ ॥ ੩੫ ॥**

{ ਕਿ = ਅਤੇ । ਹਰਗਿਜ਼ = ਕਦਾਚਿਤ । ਮਨ = ਮੈਂ । ਈਂ = ਇਸ । ਰਾ=ਨੂੰ ਨ ਕਰਦਮ = ਨਹੀਂ ਕਰਦਾ । ਕਬੂਲ = ਸ੍ਵੀਕਾਰ । ਕਿ = ਜੋ । ਕਉਲ=ਕਹਿਣ । ਇ=ਦਾ । ਕੁਰਾਣ=ਮੁਸਲਮਾਨੀ ਕਿਤਾਬ । ਅਸਤ = ਹੈ । ਕਸਮ = ਸੌਂਹ । ਏ = ਦੀ । ਰਸੂਲ = ਭੇਜਿਆ ਹੋਇਆ (ਮੁਹੰਮਦ) । }

**ਭਾਵ**- ਅਤੇ ਮੈਂ ਇਸਨੂੰ ਕਦੇ ਭੀ ਸ੍ਵੀਕਾਰ ਨਾ ਕਰਾਂਗਾ ਕਿਉਂ ਜੋ ਕੁਰਾਨ ਦਾ ਕਹਿਣਾ ਅਤੇ ਮੁਹੰਮਦ ਦੀ ਸੌਂਹ ਹੈ ॥ ੩੫ ॥

**ਬਿਗੋਸ ਅੰਦਰ ਆਮਦ ਅਜ਼ੀਂ ਹਾ ਸੁਖ਼ਨ ॥**

**ਬਜ਼ੁੰਬਸ਼ ਦਰ ਆਮਦ ਜ਼ਨੇ ਨੇਕ ਤਨ ॥ ੩੬ ॥**

{ ਬਿਗੋਸ਼ ਅੰਦਰ = ਕੰਨ ਵਿਚ । ਆਮਦ = ਆਈ । ਅਜ਼ੀਂਹਾ=ਇਸ ਪ੍ਰਕਾਰ ਸੁਖਨ = ਬਾਤ । ਬਜ਼ੁੰਬਸ਼ = ਕਰੋਧ ਵਿਚ । ਦਰ ਆਮਦ = ਆਈ । }

[ ਜ਼ਨ = ਇਸਤ੍ਰੀ । ਏ = ਉਸਤਤੀ ਸੰਬੰਧਕ । ਨੇਕ = ਚੰਗਾ । ਤਨ = ਸਰੀਰ ]

**ਭਾਵ**—ਜਦ ਇਸ ਪ੍ਰਕਾਰ ਦੀ ਗੱਲ ਸੁਣੀ ਤਾਂ ਓਹ ਸੁੰਦ੍ਰੀ (ਛਤ੍ਰਾਮਤੀ) ਕਰੋਧ ਵਿਚ ਆਈ ॥ ੩੬ ॥

**ਕਸੇ ਫ਼ਤਹ ਮਾਰਾ ਕੁਨਦ ਵਕਤਿ ਕਾਰ ॥**

**ਵਜ਼ਾਂ ਸ਼ਾਹ ਮਾਰਾ ਸ਼ਵਦ ਈਂ ਦਿਆਰ ॥ ੩੭ ॥**

{ ਕਸੇ = ਜੋ ਕੋਈ । ਫਤਹ ਕੁਨਦ = ਜਿੱਤੇ । ਮਾਰਾ=ਮੈਂ । ਵਕਤਿਕਾਰ = ਜੁੱਧ ਸਮੇਂ । ਵਜ਼ਾਂ = ਓਹ । ਸ਼ਾਹ = ਰਾਜਾ । ਮਾਰਾ = ਮੇਰਾ । ਸ਼ਵਦ = ਹੋਵੇ । ਈਂ = ਏਹ । ਦਿਆਰ = ਦੇਸ । }

**ਭਾਵ**—ਜੋ ਕੋਈ ਜੁੱਧ ਸਮੇਂ ਮੈਨੂੰ ਜਿੱਤੇ ਓਹ ਮੇਰਾ ਪਤੀ ਅਤੇ ਇਸ ਦੇਸ ਦਾ ਰਾਜਾ ਹੋਊਗਾ ॥ ੩੭ ॥

**ਬਿਕੋਸ਼ੀਦ ਮੈਦਾਂ ਵ ਜੋਸ਼ੀਦ ਜੰਗ ॥**

**ਬਿਪੋਸ਼ੀਦ ਖ਼ਫ਼ਤਾਨ ਪਉਲਾਦ ਰੰਗ ॥ ੩੮ ॥**

{ ਬਿਕੋਸ਼ੀਦ=ਛੇਤੀ ਕੀਤੀ । ਮੈਦਾਂ=ਜੁੱਧ ਭੂਮੀ । ਵ=ਅਤੇ । ਜੋਸ਼ੀਦ=ਮਚਿਆ । ਜੰਗ = ਜੁੱਧ । ਬਿਪੋਸ਼ੀਦ = (ਗਲ) ਪਾਇਆ । ਖਫਤਾਨ = ਚਿਲਤਾ । ਪਉਲਾਦ = ਚੰਗਾ ਲੋਹਾ । ਰੰਗ = ਨਿਆਈਂ । }

**ਭਾਵ**—ਜੁੱਧ ਭੂਮੀ ਲਈ ਛੇਤੀ ਕੀਤੀ ਅਤੇ ਪਉਲਾਦ ਵਰਗਾ ਚਿਲਤਾ (ਅਰਥਾਤ ਸੰਜੋਇ) ਪਾਕੇ ਜੁੱਧ ਮਚਾਇਆ ॥ ੩੮ ॥

**ਨਿਸ਼ਸਤਹ ਬਰਾਂਰਥ ਚੋ ਮਾਹੇ ਮੁਨੀਰ ॥**

**ਬਿਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥ ੩੯ ॥**

[ ਨਿਸ਼ਸਤਹ=ਬੈਠੀ । ਬਰ=ਉਪਰ । ਆਂ=ਉਸ। (ਬਰ ਆਂ)। ਰਥ=ਚਉਪਈਆ ਗੱਡੀ । ਚੋ = ਨਿਆਈਂ । ਮਾਹ = ਚੰਦ੍ਰਮਾਂ । ਏ = ਉਸਤਤੀ ਸਬੰਧੀ । ਮੁਨੀਰ = ਪ੍ਰਗਾਸ । ਬਿਬਸਤੰਦ = ਬੰਨ੍ਹੀ । ਸ਼ਮਸ਼ੇਰ = ਤਲਵਾਰ । ਜੁਸਤੰਦ = ਢੂੰਡਿਆ । ਤੀਰ = ਬਾਣ । ]

**ਭਾਵ**—ਰਥ ਦੇ ਉਤੇ ਪੂੰਨਿਆਂ ਦੇ ਚੰਦ ਵਾਂਗੂ ਬੈਠ ਗਈ ਤਲਵਾਰ ਬੰਨ੍ਹੀ ਅਤੇ ਬਾਣ ਫੜ ਲੀਤਾ ॥ ੩੯ ॥

**ਬਮੈਦਾਂ ਦਰਾਮਦ ਚੋ ਗ਼ਰਰੰਦਹ ਸ਼ੇਰ ॥**

**ਚੋਸ਼ੇਰ ਅਸਤ ਸ਼ੇਰ ਅਫ਼ਗਨਓ ਦਿਲ ਦਲੇਰ ॥ ੪੦ ॥**

{ ਬਮੈਦਾਂ = ਜੁਧ ਭੂਮੀ ਵਿਚ । ਦਰਾਂਮਦ = ਆਈ । ਚੋ = ਨਿਆਈਂ । ਗਰਰੰਦਹ = ਗਜਣ ਵਾਲਾ । ਸ਼ੇਰ = ਸ਼ੀਂਹ । ਚੋ = ਨਿਆਈਂ । ਸ਼ੇਰ ਸ਼ੀਂਹ । ਅਸਤ = ਹੈ । ਸ਼ੇਰ ਅਫਗਨ = ਸ਼ੀਹਾਂ ਦੇ ਪਛਾੜ ਸੁਟਣ ਵਾਲਾ। ਦਿਲ ਦਲੇਰ = ਸੂਰਬੀਰ । }

**ਭਾਵ**—ਗੱਜਣ ਵਾਲੇ ਓਸ ਸ਼ੀਂਹ ਦੀ ਨਿਆਈਂ ਜੋ ਸ਼ੀਹਾਂ ਨੂੰ ਪਛਾੜਨ ਵਾਲਾ ਅਤੇ ਸੂਰਮਾਂ ਹੋਵੇ ਜੁਧ ਭੂਮੀ ਵਿਚ ਆਈ ॥ ੪੦ ॥

**ਬਿਪੋਸ਼ੀਦ ਖ਼ਫ਼ਤਾਨ ਜੋਸ਼ੀਦ ਜੰਗ ॥**
**ਬਿਕੋਸ਼ੀਦ ਮੈਦਾਂ ਬਤੀਰ ਓ ਤੁਫ਼ੰਗ ॥ ੪੧ ॥**

{ ਬਿਪੋਸ਼ੀਦ = ਪਾਇਆ । ਖ਼ਫ਼ਤਾਨ = ਚਿਲਤਾ । ਜੋਸ਼ੀਦ = ਕਰੋਧਵਾਨ ਹੋਈ। ਜੰਗ = ਜੁਧ । ਬਿਕੋਸ਼ੀਦ = ਬਹੁਤ ਯਤਨ ਕੀਤਾ। ਮੈਦਾਂ = ਰਣ। ਬ = ਨਾਲ। ਤੀਰ = ਬਾਣ । ਤੁਫੰਗ = ਰਾਮ ਜੰਗਾ । }

**ਭਾਵ**—ਜਿਲਤਾ ਪਾਇਆ ਅਤੇ ਜੁੱਧ ਲਈ ਕਰੋਧਵਾਨ ਹੋਈ ਬਾਣ ਅਤੇ ਰਾਮ ਜੰਗਿਆਂ ਨਾਲ ਰਣ ਵਿਚ ਅਤੀ ਯਤਨ ਕੀਤਾ ॥ ੪੧ ॥

**ਚੁਨਾ ਤੀਰ ਬਾਰੀਦ ਦਰ ਕਾਰਜ਼ਾਰ ॥**
**ਕਿ ਲਸ਼ਕਰ ਬਕਾਰ ਆਮਦਸ਼ ਬੇਸ਼ੁਮਾਰ ॥ ੪੨॥**

{ ਚੁਨਾ = ਅਜੇਹੇ । ਤੀਰ = ਬਾਣ । ਬਾਰੀਦ = ਬਰਸਾਏ । ਦਰ = ਵਿਚ । ਕਾਰਜ਼ਾਰ = ਜੁੱਧ। ਕਿ = ਜੋ । ਲਸ਼ਕਰ = ਸੈਨਾ । ਬਕਾਰ ਆਮਦ = ਕੰਮ ਆਈ (ਮਰ ਗਈ) । ਸ਼ = ਉਸ । ਬੇਸ਼ੁਮਾਰ = ਅਨਗਿਣਤ ॥ }

**ਭਾਵ**- ਜੁਧ ਵਿਚ ਅਜਹੇ ਬਾਣ ਬਰਸਾਏ ਜੋ ਉਸਦੇ ਹਥੋਂ ਬੇਅੰਤ ਸੈਨਾ ਮਰ ਗਈ ॥ ੪੨ ॥

**ਚੁਨਾ ਬਾਨ ਬਾਰੀਦ ਤੀਰੋ ਤੁਫੰਗ ॥**
**ਬਸੇ ਮਰਦਮਾਂ ਮੁਰਦਹ ਸ਼ੁਦ ਜਾਇ ਜੰਗ ॥ ੪੩ ॥**

{ ਚੁਨਾ = ਅਜੇਹੇ । ਬਾਨ = ਗੋਲੀ । ਬਾਰੀਦ = ਬਰਸਾਈ । ਤੀਰ = ਬਾਣ । ਓ = ਅਤੇ । ਤੁਫੰਗ = ਰਾਮਜੰਗਾ । ਬਸੇ = ਬਹੁਤੇ। ਮਰਦਮਾਂ = ਲੋਕ। ਮੁਰਦਹ ਸ਼ੁਦ = ਮਰ ਗਏ । ਜਾਇ ਜੰਗ = ਰਣ ਭੂਮੀ । }

**ਭਾਵ**—ਅਜੇਹੀਆਂ ਗੋਲੀਆਂ ਤੀਰ ਅਤੇ ਰਾਮਜੰਗੇ ਚਲਾਏ ਜੋ ਬਹੁਤ ਲੋਕ ਰਣ ਭੂਮੀ ਵਿਚ ਮਾਰੇ ਗਏ ॥ ੪੩ ॥

**ਸ਼ਹੇ ਨਾਮ ਗਜ ਸਿੰਘ ਦਰਆਮਦ ਬਜੰਗ ॥**
**ਚੋ ਕੈਬਰ ਕਮਾਂ ਹਮਚੋ ਤੀਰੋ ਤੁਫੰਗ ॥ ੪੪ ॥**

{ ਸ਼ਹੇ = ਇਕ ਰਾਜਾ । ਨਾਮ ਗਜ ਸਿੰਘ = ਗੱਜ ਸਿੰਘ ਨਾਉਂ । ਦਰ-ਆਮਦ = ਆਇਆ । ਬਜੰਗ= ਜੁਧ ਵਿਚ । ਚੋ=ਨਿਆਈਂ । ਕੈਬਰ=ਤੀਰ। ਕਮਾਂ = ਧਨਖ । ਹਮਚੋ = ਵਾਂਗੂ । ਤੀਰੋ ਤੁਫੰਗ = ਰਾਮਜੰਗੇ ਦੀ ਗੋਲੀ । }

**ਭਾਵ**--ਇਕ ਗਜ ਸਿੰਘ ਨਾਉਂ ਰਾਜਾ ਜੁਧ ਵਿਚ ਆਇਆ ਜਿਵੇਂ ਧਨਖ ਦਾ ਤੀਰ ਅਤੇ ਰਾਮਜੰਗੇ ਦੀ ਗੋਲੀ ਆਉਂਦੀ ਹੈ (ਅਰਥਾਤ ਝਟ ਪਟ) ॥ ੪੪ ॥

**ਬਜੁੰਬਸ਼ ਦਰਆਮਦ ਚੋ ਇਫਰੀਤ ਮਸਤ ॥**
**ਯਕੇ ਗੁਰਜ਼ ਅਜ਼ ਫੀਲ ਪੈਕਰ ਬਦਸਤ ॥ ੪੫ ॥**

{ ਬ=ਵਿਚ । ਜੁੰਬਸ਼=ਕਰੋਧ । ਦਰਆਮਦ=ਆਇਆ । ਚੋ=ਨਿਆਈਂ । ਇਫਰੀਤ=ਦੇਉ । ਮਸਤ=ਮਤਵਾਲਾ । ਯਕੇ=ਇਕ । ਗੁਰਜ਼=ਗੁਰਜ । ਅਜ਼=ਨਿਆਈਂ । ਫੀਲ= ਹਾਥੀ । ਪੈਕਰ= ਕਲਬੂਤ । ਬ = ਵਿਚ । ਦਸਤ = ਹਥ । }

**ਭਾਵ** - ਮਤਵਾਲੇ ਰਾਕਸ਼ ਦੀ ਨਿਆਈਂ ਕਰੋਧਵਾਨ ਹੋਇਆ ਅਤੇ ਇਕ ਹਾਥੀਜਿਹਾ ਗੁਰਜ਼ ਹਥ ਵਿਚ (ਫੜਿਆ) ॥ ੪੫ ॥

**ਯਕੇ ਤੀਰ ਜ਼ਦ ਬਾਨੂ ਏ ਪਾਕ ਮਰਦ ॥**
**ਕਿ ਗਜ ਸਿੰਘ ਅਜ਼ਅਸਪ ਆਮਦ ਬਗਰਦ ॥ ੪੬ ॥**

{ ਯਕੇ = ਇਕ । ਤੀਰ = ਬਾਣ । ਜ਼ਦ = ਮਰਿਆ । ਬਾਨੂ = ਇਸਤ੍ਰੀ । ਏ = ਉਸਤਤੀ ਸੰਬੰਧਕ । ਪਾਕ = ਪਵਿ[illegible] । ਮਰਦ = ਸੂਰਬੀਰ । ਕਿ = ਜੋ ਗਜ ਸਿੰਘ = ਨਾਉਂ । ਅਜ਼ = ਤੇ । ਅਸਪ = ਘੋੜੇ । ਆਮਦ = ਆਯਾ । ਬ = ਵਿਚ । ਗਰਦ = ਧੂੜੀ । }

**ਭਾਵ**—ਉਸ ਪਵਿਤ੍ਰ ਸੂਰਬੀਰ ਇਸਤ੍ਰੀ ਨੇ ਇਕ ਬਾਣ ਮਾਰਿਆ ਕਿ ਗਜ ਸਿੰਘ ਘੋੜੇ ਉਤੋਂ ਧੂੜੀ ਵਿਚ ਡਿਗ ਪਇਆ ॥ ੪੬ ॥

**ਦਿਗਰ ਰਾਜਾ ਰਨ ਸਿੰਘ ਦਰਾਮਦ ਬਰੋਸ਼ ॥**
**ਕਿ ਪਰਵਾਨ ਹੇ ਚੂੰ ਦਰਾਮਦ ਬਜੋਸ਼ ॥ ੪੭ ॥**

{ ਦਿਗਰ = ਦੂਜਾ । ਰਾਜਾ = ਪਰਜਾਪਤ । ਰਨ ਸਿੰਘ = ਰਣ ਸਿੰਘ । ਦਰਾਮਦ = ਆਇਆ । ਬਰੋਸ਼ = ਕਰੋਧ ਭਰਿਆ । ਕਿ = ਮਾਨੋਂ । ਪਰਵਾਨਹ = ਪਤੰਗ । ਏ = ਇਕ । ਚੂੰ = ਨਿਆਈਂ। ਦਰਾਮਦ = ਆਯਾ । ਬਜੋਸ਼ = ਕ੍ਰੋਧ ਵਿਚ । }

**ਭਾਵ**—ਦੂਜਾ ਰਣ ਸਿੰਘ ਰਾਜਾ ਕ੍ਰੋਧ ਵਿਚ ਭਰਿਆ ਆਇਆ ਮਾਨੋਂ ਇਕ ਪਤੰਗ ਦੀ ਨਿਆਈਂ (ਦੀਵੇ ਨੂੰ ਦੇਖਕੇ) ਕ੍ਰੋਧ ਵਿਚ ਆਇਆ ॥ ੪੭ ॥

**ਚੁਨਾ ਤੇਗ਼ ਜ਼ਦ ਬਾਨੂਏ ਸ਼ੇਰ ਤਨ ॥**
**ਬਿਉਫ਼ਤਾਦ ਰਨ ਸਿੰਘ ਚੁ ਸਰਵਿ ਚਮਨ ॥ ੪੮ ॥**

{ਚੁਨਾ = ਅਜੇਹੀ। ਤੇਗ਼=ਤਲਵਾਰ। ਜ਼ਦ=ਮਾਰੀ। ਬਾਨੂਏ ਸ਼ੇਰ ਤਨ = ਸ਼ੀਂਹ ਦੇ ਬਲ ਵਾਲੀ ਇਸਤ੍ਰੀ। ਬਿਉਫਤਾਦ = ਡਿਗ ਪਇਆ। ਰਨ ਸਿੰਘ = ਰਣ ਸਿੰਘ। ਚੁ = ਨਿਆਈਂ। ਸਰਵ = ਸਰੂ। ਇ = ਦੇ। ਚਮਨ = ਫੁਲਵਾੜੀ।}

**ਭਾਵ**- ਸ਼ੀਂਹ ਦੀ ਨਿਆਈਂ ਬਲਵਾਨ ਇਸਤ੍ਰੀ ਨੇ ਅਜੇਹੀ ਤਲਵਾਰ ਮਾਰੀ ਜੋ ਰਣ ਸਿੰਘ ਫੁਲਵਾੜੀ ਦੇ ਸਰੂ ਵਾਂਗਰ ਢਹਿ ਪਇਆ ॥ ੪੮ ॥

**ਯਕੇ ਸ਼ਹਰ ਅੰਬੇਰ ਦਿਗਰ ਜੋਧਪੁਰ ॥**
**ਖ਼ਰਾਮੀਦ ਬਾਨੂ ਚੋ ਰਖ਼ ਸ਼ਿੰਦਹ ਦੁਰ ॥ ੪੯ ॥**

{ਯਕੇ = ਇਕ। ਸ਼ਹਰ = ਨਗਰੀ। ਅੰਬੇਰ = ਅਜਮੇਰ। ਦਿਗਰ = ਦੂਜਾ। ਜੋਧ ਪੁਰ = ਨਾਉਂ ਹੈ। ਖ਼ਰਾਮੀਦ = ਨਾਲ ਤੁਰੀ। ਬਾਨੂ ਇਸਤ੍ਰੀ। ਚੋ = ਨਿਆਈਂ ।। ਰਖ਼ਸ਼ਿੰਦਹ = ਚਮਕੀਲਾ। ਦੁਰ = ਮੋਤੀ।}

**ਭਾਵ** - ਇਕ ਅਜਮੇਰ ਦਾ ਅਤੇ ਦੂਜਾ ਜੋਧ ਪੁਰ ਦਾ (ਸਾਹਮਣੇ ਆਏ) ਮੋਤੀ ਦੀ ਨਿਆਈਂ ਚਮਕੀਲੀ ਇਸਤ੍ਰੀ ਮਟਕ ਨਾਲ ਚੱਲੀ ॥ ੪੯ ॥

**ਬਿਜ਼ਦ ਤੇਗ਼ ਬਾਜ਼ੋਰ ਬਾਨੂ ਇ ਸਿਪਹਰ ॥**
**ਕਿ ਬਰਖ਼ਾਸਤ ਸ਼ੁਅਲਹ ਬਸੇ ਚੂੰ ਗੁਹਰ ॥ ੫੦ ॥**

{ਬਿਜ਼ਦ = ਮਾਰੀ। ਤੇਗ਼ = ਤਲਵਾਰ। ਬਾਜ਼ੋਰ = ਬਲ ਨਾਲ। ਬਾਨੂ=ਇਸਤ੍ਰੀ। ਇ=ਦੀ। ਸਿਪਹਰ=ਅਕਾਸ। ਕਿ=ਜੋ। ਬਰਖਾਸਤ=ਉਠੇ। ਸ਼ੁਅਲਹ=ਚੰਗਿਆੜਾ। ਬਸੇ = ਬਹੁਤ। ਚੂੰ = ਨਿਆਈ। ਗੁਹਰ = ਮੋਤੀ।}

**ਭਾਵ**- ਜਗਤ ਰਾਣੀ ਨੇ ਬਲ ਵਾਲੀ ਤਲਵਾਰ ਮਾਰੀ ਅਤੇ ਮੋਤੀ ਦੀ ਨਿਆਈਂ ਬਹੁਤ ਚੰਗਿਆੜੇ ਉਠੇ (ਅਰਥਾਤ ਉਨ੍ਹਾਂ ਦੇ ਧੂਏਂ ਉੱਡ ਗਏ) ॥੫੦॥

**ਸਿਅਮ ਰਾਜਹ ਬੂੰਦੀ ਦਰਾਮਦ ਦਲੇਰ ॥**
**ਚੋ ਬਰ ਬਚਹਆਹੂ ਚੋਗੁਰੱਰੰਦਹ ਸ਼ੇਰ ॥ ੫੧ ॥**

{ਸਿਅਮ = ਤੀਜਾ। ਰਾਜਹ = ਪਰਜਾਪਤੀ। ਬੂੰਦੀ =ਨਾਉਂ ਹੈ ਨਗਰੀ ਦਾ। ਦਰਾਮਦ = ਆਇਆ। ਦਲੇਰ = ਸੂਰਮਤਾਈ ਵਾਲਾ। ਚੋ = ਨਿਆਈਂ। ਗੁਰੱਰੰਦਹ = ਗੱਜਣ ਵਾਲਾ। ਸ਼ੇਰ = ਸ਼ੀਂਹ।}

**ਭਾਵ**- ਤੀਜਾ ਇਕ ਬੂੰਦੀ ਨਗਰੀ ਦਾ ਰਾਜਾ ਬੇਧੜਕ ਆਇਆ ਜਿਵੇਂ ਹਰਨੌਟੇ ਉੱਤੇ ਗੱਜਣ ਵਾਲਾ ਸ਼ੀਂਹ ਆਉਂਦਾ ਹੈ ॥ ੫੧ ॥

**ਚੁਨਾਂ ਤੀਰ ਜ਼ਦ ਹਰਦੋ ਅਵਰੂ ਸ਼ਿਕੰਜ ॥**

**ਬਿਉਫ਼ਤਾਦ ਅਮਰ ਸਿੰਘ ਚੋ ਸ਼ਾਖ਼ੇ ਤਰੰਜ ॥ ੫੨ ॥**

{ ਚੁਨਾ = ਅਜੇਹਾ । ਤੀਰ = ਬਾਣ । ਜ਼ਦ = ਮਾਰਿਆ । ਹਰਦੋ = ਦੋਨੋਂ । ਅਵਰੂ = ਭਰਵੱਟੇ । ਸ਼ਿਕੰਜ = ਤਿਊੜੀ । ਬਿਉਫਤਾਦ = ਢਹਿ ਪਇਆ। ਅਮਰ ਸਿੰਘ = ਨਾਉਂ (ਬੂੰਦੀ ਦਾ ਰਾਜਾ) । ਚੋ = ਨਿਆਈਂ । ਸ਼ਾਖ = ਡਾਲੀ । ਏ = ਦੀ । ਤਰੰਜ = ਨਿੰਬੂ । }

**ਭਾਵ**- ਦੋਹਾਂ ਭਰਵੱਟਿਆਂ ਦੀ ਤਿਊੜੀ ਤੇ ਅਜੇਹਾ ਤੀਰ ਮਾਰਿਆ ਕਿ ਅਮਰ ਸਿੰਘ ਨਿੰਬੂ ਦੀ ਡਾਲੀ ਵਾਂਗੂੰ ਡਿੱਗ ਪਇਆ ॥ ੫੨ ॥

**ਚੁਅਮ ਰਾਜਹ ਜੈ ਸਿੰਘ ਦਰਾਮਦ ਮੁਸ੍ਵਾਫ ॥**

**ਬਜੋਸ਼ ਅੰਦਰੂੰ ਸ਼ੁਦ ਚੋ ਅਜ਼ ਕੋਹ ਕਾਫ਼ ॥ ੫੩ ॥**

{ ਚੁਅਮ=ਚੌਥਾ (ਚਵੁਮ) । ਰਾਜਹ=ਪਰਜਾ ਪਤੀ । ਜੈ ਸਿੰਘ=ਨਾਉਂ । ਦਰਾਮਦ=ਵਿਚ ਆਯਾ । ਮੁਸ੍ਵਾਫ=ਲੜਾਈ । ਬਜੋਸ਼ ਅੰਦਰੂੰ=ਕ੍ਰੋਧਵਿਚ। ਸ਼ੁਦ=ਹੋਯਾ । ਚੋ=ਨਿਆਈਂ । ਅਜ਼=ਵਾਧੂ ਪਦ ਜੋੜਕ । ਕੋਹ=ਪਹਾੜ ਕਾਫ਼=ਨਾਉਂ । (ਪਾਰਸ ਦੇਸ ਦੀ ਉੱਤ੍ਰ ਦਿਸ਼ਾ ਵਿਚ ਕੋਹਕਾਫ਼ ਨਾਮੀ ਪਹਾੜ ਹੈ ਜਿਸ ਵਿਚ ਪਰੀਆਂ ਵੱਸਿਆ ਕਰਦੀਆਂ ਹਨ) }

**ਭਾਵ**- ਚੌਥਾ ਜੈ ਸਿੰਘ ਰਾਜਾ ਰਣਭੂਮੀ ਵਿਚ ਆਯਾ ਅਤੇ ਕੋਹਕਾਫ਼ ਦੀ ਨਿਆਈਂ (ਖੜਕੇ) ਕ੍ਰੋਧਵਾਨ ਹੋਇਆ ॥ ੫੩ ॥

**ਹਮਾਂ ਖ਼ੁਰਦ ਸ਼ਰਬਤ ਕਿ ਯਾਰੇ ਚਅਮ ॥**

**ਜ਼ ਜੈ ਸਿੰਘ ਪਸਯਕ ਨਿਆਮਦ ਕਦਮ ॥ ੫੪ ॥**

{ ਹਮਾਂ=ਓਹੀ । ਖੁਰਦ=ਪੀਤਾ । ਸ਼ਰਬਤ=ਮਿੱਠਾ ਪਾਣੀ । ਕਿ=ਜੋ । ਯਾਰ=ਮਿੱਤ੍ਰ । ਏ=ਉਸਤਤ ਸੰਬੰਧਕ । ਚਅਮ=(ਚਵੁਮ) ਚੌਥਾ । ਜ਼=ਤੇ । ਜੈ ਸਿੰਘ=ਨਾਉਂ । ਪਸ=ਪਿਛੋਂ । ਯਕ=ਇਕ । (ਕੋਈ) ਨਿਆਮਦ=ਨਾ ਆਇਆ । ਕਦਮ=ਪੈਰ । }

**ਭਾਵ**–ਓਹੀ ਚੌਥੇ ਮਿੱਤ੍ਰ ਵਾਲਾ ਸ਼ਰਬਤ ਪੀਤਾ ਅਤੇ ਜੈ ਸਿੰਘ ਤੇ ਪਿਛੋਂ ਕੋਈ ਪੈਰ (ਪੁਰਖ) ਨਾ ਆਇਆ ॥ ੫੪ ॥

**ਯਕੇ ਸ਼ਹ ਫਰੰਗੋ ਪਲੰਦੇ ਦਿਗਰ ॥**

**ਬਮੈਦਾਂ ਦਰਾਮਦ ਚੋਸ਼ੇਰੇ ਜ਼ਬਰ ॥ ੫੫ ॥**

{ ਯਕੇ = ਇਕ । ਸ਼ਹ = ਰਾਜਾ । ਫਰੰਗ = ਫਰੰਗ ਦੇਸ । ਓ = ਅਤੇ । ਪਿਲੰਦ = ਦੇਸ । ਏ = ਦਾ । ਦਿਗਰ = ਦੂਜਾ । ਬ = ਵਿਚ । ਮੈਦਾਂ = ਰਣ । ਦਰਾਮਦ = ਆਇਆ । ਚੋ = ਨਿਆਈਂ । ਸ਼ੇਰ = ਸ਼ੀਂਹ । ਏ = ਉਸਤਤੀ ਸਨਬੰਧਕ । ਜ਼ਬਰ = ਤਕੜਾ । }

**ਭਾਵ**--ਇਕ ਫਰੰਗ ਦਾ ਰਾਜਾ ਦੂਜਾ ਪਲੰਦ ਦੇਸ ਦਾ ਤਕੜੇ ਸ਼ੀਂਹ ਦੀ ਨਿਆਈਂ ਰਣ ਭੂਮਕਾ ਵਿਚ ਆਏ ॥ ੫੫ ॥

**ਸਿਅਮ ਸ਼ਾਹ ਅੰਗ੍ਰੇਜ਼ ਚੂੰ ਆਫਤਾਬ ॥**

**ਚਅਮ ਸ਼ਾਹਿ ਹਬਸ਼ੀ ਚੋ ਮਗਰੇ ਦਰਾਬ ॥ ੫੬ ॥**

{ ਸਿਅਮ = ਤੀਜਾ । ਸ਼ਾਹ = ਰਾਜਾ । ਅੰਗ੍ਰੇਜ਼ = ਜਾਤੀ ਨਾਮ (ਅਰਥਾਤ ਸੰਗਰਜ਼ਾ) ਚੂੰ = ਨਿਆਈਂ । ਆਫਤਾਬ = ਸੂਰਜ । ਚਅਮ ਚੌਥਾ । ਸ਼ਾਹਿ = ਰਾਜਾ । ਹਬਸ਼ੀ = ਹਬਸ਼ ਦੇਸ ਦਾ । ਚੋ = ਨਿਆਈਂ । ਮਗਰੇ = ਮਗਰ ਮੱਛ । ਦਰ = ਵਿਚ । ਆਬ = ਪਾਣੀ । (ਦਰਾਬ = ਦਰ ਆਬ) । }

**ਭਾਵ**--ਤੀਜਾ ਸੂਰਜ ਵਰਗਾ ਅੰਗ੍ਰੇਜ਼ ਰਾਜਾ ਅਤੇ ਚੌਥਾ ਸੰਸਾਰ ਵਰਗਾ ਹਬਸ਼ੀਆਂ ਦਾ ਰਾਜਾ (ਆਏ) ॥ ੫੬ ॥

**ਯਕੇਰਾ ਬਿਜ਼ਦ ਨੇਜ਼ਾ ਮੁਸ਼ਤੇ ਦਿਗਰ ।**

**ਸਿਅਮਰਾ ਬਪਾਓ ਚਅਮਰਾ ਸਿਪਰ ॥ ੫੭ ॥**

{ ਯਕੇ = ਇਕਾਰਾ = ਨੂੰ । ਬਿਜ਼ਦ = ਮਾਰਿਆ । ਨੇਜ਼ਾ = ਭਾਲਾ । ਮੁਸ਼ਤੇ = ਇਕ ਮੁੱਕਾ । ਦਿਗਰ = ਦੂਜਾ । ਸਿਅਮ = ਤੀਜ । ਰਾ = ਨੂੰ । ਬ = ਨਾਲ । ਪਾ = ਪੈਰ । ਓ = ਅਤੇ । ਚਅਮਰਾ = ਚੌਥੇ ਨੂੰ । ਸਿਪਰ = ਢਾਲ । }

**ਭਾਵ**--ਇਕ ਦੇ ਭਾਲਾ (ਪਰਛਾ) ਦੂਜੇ ਦੇ ਮੁਕਾ ਮਾਰਿਆ ਤੀਜੇ ਨੂੰ ਪੈਰ ਨਾਲ ਸੁਟਿਆ, ਚੌਥੇ ਨੂੰ ਢਾਲ ਮਾਰੀ ॥ ੫੭ ॥

**ਚੁਨਾਂ ਮੇ ਬਿ ਉਫਤਦ ਨ ਬਰਖਾਸਤ ਬਾਜ਼ ।**

**ਸੂਏ ਆਸਮਾਂ ਜਾਨ ਪਰਵਾਜ਼ ਸਾਜ਼ ॥ ੫੮ ॥**

{ ਚੁਨਾਂ = ਅਜੇਹੇ । ਮੇ ਉਫਤਦ = ਡਿਗਦਾ ਸੀ । ਬਿ – ਪਦ ਜੋੜਕ । ਨ = ਨਹੀਂ । ਬਰਖਾਸਤ = ਉਠਿਆ । ਬਾਜ਼ = ਫਿਰ । ਸੂਇ = ਵਲ । ਏ = ਦੀ । ਆਸਮਾਂ = ਅਕਾਸ਼ । ਜਾਨ = ਜਿੰਦ । ਪਰਵਾਜ਼ ਸਾਜ਼ = ਉਡ ਗਈ । }

**ਭਾਵ**—ਅਜੇਹਾ ਡਿਗਾ ਜੋ ਫਿਰ ਨਾ ਉਠਿਆ ਅਤੇ ਜਾਨ ਅਕਾਸ ਵਲ ਉਡ ਗਈ (ਮਰ ਗਿਆ) ॥ ੫੮ ॥

**ਦਿਗਰ ਕਸ ਨਿਆਮਦ ਤਮੰਨਾਇ ਜੰਗ।**
**ਕਿ ਪੇਸ਼ੇ ਨਿਯਾਮਦ ਦਿਲਾਵਰ ਨਿਹੰ॥ ੫੯ ॥**

[ ਦਿਗਰ = ਫੇਰ।ਕਸ = ਕੋਈ।ਨਿਆਮਦ = ਨਾ ਹੋਈ। ਤਮੰਨਾ = ਇਛਾ
ਇ = ਦੀ। ਜੰਗ = ਜੁਧ।ਕਿ = ਅਤੇ । ਪੇਸ਼ = ਅਗੇ। ਏ = ਦੇ।
ਨਿਯਾਮਦ = ਨਾ ਆਇਆ।ਦਿਲਾਵਰ = ਸੂਰਮਾ । ਨਿਹੰਗ = ਸੰਸਾਰ। ]

**ਭਾਵ**—ਫੇਰ ਕਿਸੇ ਨੂੰ ਲੜਾਈ ਦੀ ਇਛਾ ਨਾ ਹੋਈ ਅਤੇ ਸੂਰਮੇ ਸੰਸਾਰ ਦੇ ਸਾਹਮਣੇ ਕੋਈ ਨਾ ਆਇਆ ॥ ੫੯ ॥

**ਸਬੇ ਸ਼ਹਿ ਸ਼ਬਿਸਤਾਂ ਚੂੰ ਆਮਦ ਬਫੌਜ।**
**ਸਿਪਹ ਖਾਨਹ ਆਮਦ ਹਮਹ ਮੌਜ ਮੌਜ ॥ ੬੦ ॥**

{ ਸ਼ਬੇ = ਰਾਤ੍ਰੀ। ਸ਼ਹਿ = ਰਾਜਾ। ਇ = ਦੀ।ਸ਼ਬਿਸਤਾਂ = ਰਾਤ੍ਰ ਦਾ ਸਮਾਂ।
ਚੂੰ = ਜਦ । ਆਮਦ = ਆਇਆ । ਬ = ਨਾਲ । ਫੌਜ = ਸੈਨਾ।
ਸਿਪਹ = ਸੈਨਾ। ਖਾਨਹ = ਘਰ। ਆਮਦ = ਆਈ। ਹਮਹ = ਸਾਰੀ।
ਮੌਜ = ਠਾਟ। ਮੌਜ = ਲਹਰ। }

**ਭਾਵ**—ਰਾਤ੍ਰ ਦੇ ਸਮੇਂ ਦਾ ਰਾਜਾ (ਚੰਦ੍ਰਮਾਂ) ਰਾਤ੍ਰੀ ਨੂੰ ਜਦ ਸੈਨਾ ਸਹਤ (ਤਾਰਿਆਂ ਨਾਲ) ਆਇਆ ਤਾਂ ਸੈਨਾ ਸਾਰੀ ਟੋਲੀਆਂ ਬੰਨ੍ਹ ਕੇ ਘਰ ਨੂੰ ਆ ਗਈ (ਅਰਥਾਤ ਸਾਰੇ ਰਾਜੇ ਥਾਉਂ ਥਾਈਂ ਆਇ ਬੈਠੇ) ॥ ੬੦ ॥

**ਬਰੋਜ਼ਿ ਦਿਗਰ ਰੋਸ਼ਨੀਅਤ ਪਨਾਹ।**
**ਬਔਰੰਗ ਦਰਾਮਦਚੂੰ ਔਰੰਗ ਸ਼ਾਹ ॥ ੬੧ ॥**

{ (ਬ = ਪਦ ਜੋੜਕ ਰੋਜ਼ਿ ਦਿਗਰ = ਦੂਜੇ ਦਿਨ। ਰੌਸ਼ਨੀਅਤ = ਚਾਨਣਾ।
ਪਨਾਹ = ਆਸਰਾ। ਬ = ਉਪਰ। ਔਰੰਗ = ਗੱਦੀ। ਦਰਾਮਦ = ਆਯਾ
ਚੂੰ = ਨਿਆਈਂ। ਔਰੰਗ = ਗੱਦੀ। ਸ਼ਾਹ = ਰਾਜਾ। }

**ਭਾਵ**- ਦੂਜੇ ਦਿਨ ਜਦ ਚਾਨਣ ਦਾ ਆਸਰਾ (ਸੂਰਜ) ਰਾਜੇ ਦੀ ਗੱਦੀ ਉਤੇ ਬੈਠਣ ਵਾਂਗੂੰ ਗੱਦੀ ਉਤੇ ਬੈਠਾ (ਅਰਥਾਤ ਅਕਾਸ਼ ਵਿਚ ਚੜ੍ਹਿਆ) ॥ ੬੧ ॥

**ਦੋਸੂਏ ਯਲਾਂ ਜੁਮਲਹ ਬਸਤੰਦ ਕਮਰ।**
**ਬਮੈਦਾਨ ਜਸਤੰਦ ਸਿਪਰ ਬਰ ਸਿਪਰ ॥ ੬੨ ॥**

[ਦੋ ਸੂਏ। ਦੋਹੀਂ ਪਾਸੀਂ। ਯਲਾਂ = ਸੂਰਮੇ। ਜੁਮਲਹ – ਸਾਰੇ।ਬਸਤੰਦ=ਬੰਨ੍ਹੇ।
ਕਮਰ = ਲੱਕ। ਬ = ਵਿਚ। ਮੈਦਾਨ = ਰਣਭੂਮੀ।ਜਸਤੰਦ ਗਏ।
ਸਿਪਰ = ਢਾਲ। ਬਰ = ਉਪਰ। ਸਿਪਰ – ਢਾਲ।]

**ਭਾਵ**- ਦੋਹੀਂ ਪਾਸੀਂ ਸਾਰੇ ਸੂਰਮਿਆਂ ਨੇ ਲੱਕ ਬੰਨ੍ਹ ਲਏ ਅਤੇ ਢਾਲਾਂ ਤੇ ਢਾਲਾਂ (ਬਹੁਤੀਆਂ ਢਾਲਾਂ) ਫੜਕੇ ਰਣ ਭੂਮੀ ਨੂੰ ਚਲੇ ਗਏ ॥ ੬੨ ॥

**ਬਗੁਰਰੀਦਨ ਆਮਦ ਦੋ ਅਬਰੇ ਮੁਸ੍ਵਾਫ਼**
**ਯਕੇ ਗਸ਼ਤਾ ਹਾਯਲ ਯਕੇ ਗਸ਼ਤ ਸ੍ਵਾਫ ॥੬੩॥**

[ਬ=ਵਿਚ। ਗੁਰਰੀਦਨ=ਗੱਜਣਾ। ਆਮਦ=ਆਇਆ। ਦੋ=ਦੋਨੋ।
ਅਬਰ=ਬੱਦਲ। ਏ=ਦੇ। ਮੁਸ੍ਵਾਫ=ਜੁੱਧ। ਯਕੇ=ਇਕ। ਗਸ਼ਤਾ=ਹੋਯਾ।
ਹਾਯਲ=ਘਾਇਲ। ਯਕੇ=ਇਕ। ਗਸ਼ਤ=ਹੋਇਆ। ਸ੍ਵਾਫ=ਦੂਰ
(ਅਰਥਾਤ ਮਰ ਗਿਆ)।]

**ਭਾਵ**—ਦੋ ਲੜਾਈ ਦੇ ਬੱਦਲ ਗੱਜਣ ਲੱਗੇ ਕੋਈ ਘਾਇਲ ਹੋਇਆ ਅਤੇ ਕੋਈ ਚਲ ਬਸਿਆ ॥ ੬੩ ॥

**ਚਕਾਚਕ ਬਰਖਾਸਤ ਤੀਰੋ ਤੁਫੰਗ।**
**ਖਤਾਖ਼ਤ ਦਰਾਮਦ ਹਮਾਂ ਰੰਗ ਰੰਗ ॥ ੬੪ ॥**

[ਚਕਾਚਕ=ਘੱਚ (ਤੀਰ ਜਦ ਦੇਹ ਵਿਚ ਲੱਗੇ ਤਾਂ ਘਚਘਚ ਸ਼ਬਦ ਹੁੰਦਾ ਹੈ)
ਬਰਖਾਸਤ=ਉਠੀ। ਤੀਰ=ਬਾਣ। ਓ=ਅਤੇ। ਤੁਫੰਗ=ਰਾਮ ਜੰਗਾ।
ਖਤਾਖਤ=(ਗੋਲੀ ਆਦਿਕ ਲੱਗਣ ਦੇ ਸਮੇਂ ਏਹ ਸ਼ਬਦ ਹੁੰਦਾ ਹੈ) ਕਾੜ
ਕਾੜ। ਦਰਾਮਦ=ਆਈ। ਹਮਾਂ=ਸਾਰੇ। ਰੰਗ ਰੰਗ=ਅਨੇਕ ਪ੍ਰਕਾਰ।]

**ਭਾਵ**- ਤੀਰ ਅਤੇ ਗੋਲੀਆਂ ਦੀ ਘੱਚ ਘੱਚ ਉਠੀ ਅਤੇ ਅਨੇਕ ਪ੍ਰਕਾਰ ਦੀ ਕੜਾ ਕੜ ਹੋਈ ॥ ੬੪ ॥

**ਜ਼ ਤੀਰੋ ਜ਼ ਤੋਪੋ ਜ਼ ਤੇਗੋ ਤਬਰ।**
**ਜ਼ ਨੇਜ਼ਾ ਵ ਨਾਚਿਖ਼ ਵ ਨਾਵਕ ਸਿਪਰ ॥ ੬੫ ॥**

[ਜ਼=ਤੇ। ਤੀਰ=ਬਾਣ। ਓ=ਅਤੇ। ਜ਼=ਤੇ। ਤੋਪ =ਤੋਪ ਕਾਲੀ।
ਓ=ਅਤੇ। ਜ਼=ਤੇ। ਤੇਗ=ਸ੍ਰੀ ਸਾਹਿਬ। ਓ=ਅਤੇ। ਤਬਰ=ਕੁਹਾੜਾ।
ਜ਼=ਨਾਲ। ਨੇਜ਼ਾ=ਬਰਛਾ। ਵ=ਅਤੇ। ਨਾਚਿਖ਼= ਛੋਟਾ ਬਰਛਾ।
ਵ=ਅਤੇ। ਨਾਵਕ=ਤੀਰ। ਸਿਪਰ=ਢਾਲ।]

**ਭਾਵ**- ਤੀਰਾਂ ਅਤੇ ਤੋਪਾਂ ਅਤੇ ਤਲਵਾਰਾਂ ਅਤੇ ਕੁਹਾੜਿਆਂ ਬਰਛੇ ਅਤੇ ਛੋਟੇ ਬਰਛਿਆਂ ਅਤੇ ਛੋਟੇ ਤੀਰਾਂ ਅਤੇ ਢਾਲਾਂ ਨਾਲ (ਜੁੱਧ ਮਚਿਆ)॥ ੬੫ ॥

**ਯਕੇ ਦੇਵ ਆਮਦਕਿ ਜ਼ਾਗੇ ਨਿਸ਼ਾਂ**
**ਚੋ ਗੁਰਰੰਦਹ ਸ਼ੇਰ ਹਮਚੋ ਪੀਲੇ ਦਮਾਂ॥ ੬੬॥**

{ਯਕੇ=ਇਕ। ਦੇਵ=ਦੈਂਤ। ਆਮਦ=ਆਇਆ। ਕਿ=ਜੋ। ਜ਼ਾਗ=ਕਾਉਂ ਏ=ਇਕ। ਨਿਸ਼ਾਂ=ਨਿਆਈਂ। ਚੋ ਨਿਆਈਂ। ਗੁਰਰੰਦਹ=ਗੱਜਣ ਵਾਲਾ। ਸ਼ੇਰ=ਸ਼ੀਂਹ। ਹਮਚੋ=ਨਿਆਈਂ। ਪੀਲੇ ਦਮਾਂ=ਮਤਵਾਲਾ ਹਾਥੀ}

**ਭਾਵ-** ਇਕ ਦੈਂਤ ਜੋ ਕਾਉਂ ਵਰਗਾ (ਕਾਲਾ) ਅਤੇ ਗਜਣ ਵਾਲੇ ਸ਼ੀਂਹ ਜੇਹਾ ਅਰ ਮਤਵਾਲੇ ਹਾਥੀ ਦੀ ਨਿਆਈਂ (ਰਣ ਵਿਚ) ਆਇਆ॥ ੬੬॥

**ਕੁਨਦ ਤੀਰ ਬਾਰਾਂਚੋ ਬੋਰਾਨਿ ਮੇਗ।**
**ਬਰਖ਼ਸ਼ ਅੰਦਰਾ ਅਬਰ ਚੂੰ ਬਰਕ ਤੇਗ॥ ੬੭॥**

{ਕੁਨਦ = ਕਰਦਾ ਹੈ। ਤੀਰ ਬਾਰਾਂ = ਤੀਰਾਂ ਦੀ ਬਰਖਾ। ਚੋ = ਨਿਆਈਂ ਬਾਰਾਨਿ ਮੇਗ = ਬੱਦਲ ਦੀ ਬਰਖਾ। ਬਾਰਾਨ = ਬਰਖਾ। ਇ = ਦੀ। ਮੇਗ = ਬਦਲ। ਬ = ਵਾਧੂ ਪਦ। ਰਖ਼ਸ਼ = ਚਮਕਦੀ। ਅੰਦਰ = ਵਿਚ। ਆਂ = ਉਸ (ਅੰਦਰਆਂ)। ਅਬਰ = ਬੱਦਲ। ਚੂੰ = ਨਿਆਈਂ। ਬਰਕ = ਬਿਜਲੀ। ਤੇਗ = ਤਲਵਾਰ।}

**ਭਾਵ-** ਬੱਦਲ ਦੀ ਵਰਖਾ ਵਾਂਗੂੰ ਤੀਰ ਬਰਸਾਏ ਅਤੇ ਉਸ ਬੱਦਲ ਵਿਚ ਬਿਜਲੀ ਦੀ ਨਿਆਈਂ ਤਲਵਾਰ ਚਮਕਾਈ॥ ੬੭॥

**ਬਜੋਸ਼ ਅੰਦਰਾਮਦ ਦੁਹਾਨੇ ਦੁਹਲ।**
**ਚੋ ਪੁਰਗਸ਼ਤ ਬਾਜ਼ਾਰ ਜਾਇ ਅਜਲ॥ ੬੮॥**

{ਬ=ਵਿਚ। ਜੋਸ਼=ਗੱਜ। ਅੰਦਰ=ਵਾਧੂ ਪਦ ਜੋੜਕ। ਆਮਦ=ਆਇਆ। ਦੁਹਾਨ=ਮੂੰਹ। ਏ=ਦਾ। ਦੁਹਲ=ਢੋਲ। ਚੋ=ਨਿਆਈਂ। ਪੁਰ ਸ਼ਤ=ਭਰ ਗਿਆ। ਬਾਜ਼ਾਰ=ਮੇਲਾ। ਜਾਇ=ਥਾਉਂ। ਅਜਲ=ਮੌਤ।}

**ਭਾਵ-** ਢੋਲ ਦਾ ਮੂੰਹ ਗੱਜਣ ਵਿਚ ਆਇਆ (ਢੋਲ ਵਜਿਆ) ਮੇਲਾ ਮੌਤਾਂ ਦੇ ਥਾਉਂ (*ਕਿਆਮਤ) ਵਾਂਗੂੰ ਭਰਗਿਆ, ਅਰਥਾਤ ਬਹੁਤ ਲੋਕ ਮਰ ਗਏ॥੬੮॥

**ਹਰਾਂਕਸ ਕਿ ਪੱਰਾ ਸ਼ਵਦ ਤੀਰਿ ਸ਼ਸਤ।**
**ਬਸੂਦ ਪਹਿਲੂਏ ਪੀਲ ਮਰਦਾਂ ਗੁਜ਼ਸ਼ਤ॥ ੬੯॥**

---

*ਕਿਆਮਤ, ਮੁਸਲਮਾਨਾਂ ਦੇ ਧਰਮ ਵਿਚ ਮੰਨਿਆਂ ਹੋਇਆ ਹੈ ਜੋ ਅੰਤ ਨੂੰ ਅਸਰਾਫੀਲ ਮੂੰਹ ਵਿਚ ਤੁਰਰੀ ਲੈਕੇ ਬਜਾਊਗਾ ਤਾਂ ਸਾਰਾ ਜਗਤ ਮਰ ਜਾਊਗਾ ਅਤੇ ਦੂਜੀ ਵੇਰੀ ਬਜੌਣ ਨਾਲ ਸਾਰੇ ਜੀਅ ਪੈਣਗੇ।

ਹਰਾਂਕਸ = ਜੋ ਕੋਈ। ਕਿ = ਜੋ। ਪੱਰਾ ਸਵਦ = ਉਡਿਆ। ਤੀਰ = ਬਾਣ
ਇ = ਦਾ। ਸ਼ਸਤ = ਨਿਸ਼ਾਨਾ। ਬ = ਤੇ ਸੂਦ = ਸੌ। ਪਹਿਲੂ ਪੱਸਲੀ
ਏ = ਦੀ। ਪੀਲ ਮਰਦਾਂ = (ਬਹੁ ਵਾਕ ਪੀਲ ਮਰਦ ਦਾ ਹੈ) ਵੱਡੀ ਡੀਲ
ਵਾਲੇ ਪੁਰਖ। (ਪੀਲ = ਹਾਥੀ। ਮਰਦ = ਪੁਰਖ) ਗੁਜ਼ਸ਼ਤ = ਲੰਘਗਿਆ

**ਭਾਵ**—ਜੋ ਤੀਰ ਉਡਣੇ ਵਾਲਾ (ਛਤ੍ਰਮਤੀ ਦੇ ਹੱਥੋਂ) ਅਤੇ ਨਿਸ਼ਾਨੇ ਵਾਲਾ ਨਿਕਲਿਆ (ਚੱਲਿਆ) ਸੈਂਕੜੇ ਵੱਡੀ ਡੀਲ ਵਾਲੇ ਪੁਰਖਾਂ ਦੀ ਪਸਲੀਆਂ ਵਿੰਨ੍ਹ ਗਿਆ ॥ ੬੯ ॥

**ਹਮਾਂਕਸ ਬਸੇ ਤੀਰ ਜ਼ਦ ਬਰ ਕਜ਼ਾਂ।**
**ਬਿ ਉਫਤਾਦ ਦੇਵੇ ਚੋ ਕਰਖੇ ਗਿਰਾਂ॥ ੭੦ ॥**

ਹਮਾਂਕਸ=ਉਸੇ ਸਰੀਰ ਨੇ (ਛੱਤ੍ਰਮਤੀ ਨੇ)। ਬਸੇ=ਬਹੁਤ। ਤੀਰ=ਬਾਣ।
ਜ਼ਦ=ਉਪਰ। ਕਜ਼ਾਂ=(ਕਿ ਅਜ਼ ਆਂ। ਕਿ=ਜੋ। ਅਜ਼=ਤੋ। ਆਂ=ਉਸਤੇ)
ਜੋ ਉਸਤੇ। ਬਿਉਫਤਾਦ=ਡਿਗ ਪਇਆ। ਦੇਵੇ=ਦੈਂਤ। ਚੋ=ਨਿਆਈਂ।
ਕਰਖ=ਅਟਾਰੀ। ਏ=ਉਸਤਤੀ ਸੰਬੰਧਕ। ਗਿਰਾਂ=ਭਾਰੀ।

**ਭਾਵ**- ਉਸੇ ਛੱਤ੍ਰਮਤੀ ਨੇ ਉਸਤੇ ਬਹੁਤ ਤੀਰ ਮਾਰੇ ਜਿਸਤੇ ਓਹ ਦੈਂਤ ਉੱਚੀ ਅਟਾਰੀ ਦੀ ਨਿਆਈਂ ਢੇਹ ਪਇਆ। (ਮਰ ਗਿਆ) ॥ ੭੦ ॥

**ਦਿਗਰ ਦੇਵ ਗਰ ਗਸ਼ਤ ਆਮਦ ਬਜੰਗ॥**
**ਚੋ ਸ਼ੇਰਿ ਅਜ਼ੀਮ ਹਮਚੋ ਪਰਰਾਂ ਪਲੰਗ॥ ੭੧ ॥**

ਦਿਗਰ=ਦੂਜਾ। ਦੇਵ=ਦੈਂਤ। ਗਰਗਸ਼ਤ=(ਕਰਗਸ) ਇਲ, ਗਿਰਝ।
ਆਮਦ=ਆਇਆ। ਬਜੰਗ=ਲੜਾਈ ਵਿਚ। ਚੋ=ਨਿਆਈਂ।
ਸ਼ੇਰਿ=ਸੀਂਹ। ਇ=ਉਸਤਤੀ ਸਨਬੰਧਕ। ਅਜ਼ੀਮ=ਵੱਡਾ।
ਹਮਚੋ=ਨਿਆਈਂ। ਪਰਰਾਂ=ਉੱਡਣ ਵਾਲਾ। ਪਲੰਗ=ਚਿਤ੍ਰਾ।

**ਭਾਵ**- ਦੂਸਰਾ ਦੈਂਤ ਗਿਰਝ ਵਰਗਾ ਲੜਨ ਲੱਗਾ ਜੋ ਵੱਡੇ ਸ਼ੀਂਹ ਅਤੇ ਉੱਡਨ ਵਾਲੇ ਪਲੰਗ ਦੀ ਨਿਆਈਂ ਸੀ (ਪਲੰਗ ਕਈ ਲੋਕ ਚਿੱਤ੍ਰੇ ਨੂੰ ਆਖਦੇ ਹਨ ਪਰ ਬੁਧੀਵਾਨ ਕਹਿੰਦੇ ਹਨ ਜੋ ਪਲੰਗ ਚਿੱਤ੍ਰੇ ਤੇ ਨਿਆਰਾ ਹੁੰਦਾ ਹੈ ਕਿਉਂ ਜੋ ਚਿੱਤ੍ਰੇ ਨੂੰ ਫਾਰਸ ਵਾਲੇ ਯੂਜ਼ ਆਖਦੇ ਹਨ) ॥ ੭੧ ॥

**ਚੁਨਾਂ ਜ਼ਖ਼ਮ ਗੋਪਾਲ ਅੰਦਾਖ਼ਤ ਸਖ਼ਤ ॥**
**ਬਿ ਉਫਤਾਦ ਦਾਨੇ ਚੋਬੇਖ਼ ਅਜ਼ ਦਰਖ਼ਤ ॥ ੭੨ ॥**

{ ਚੁਨਾਂ=ਅਜੇਹਾ। ਜ਼ਖਮ=ਘਾਉ। ਗੋਪਾਲ=ਗੋਪੀਆਂ।ਅੰਦਾਖਤ=ਮਾਰਿਆ।
ਸਖਤ—ਕਰੜਾ। ਬਿ ਉਫਤਾਦ=ਡਿਗ ਪਇਆ। ਦਾਨੋ=ਰਾਖਸ਼।
ਚੋ=ਨਿਆਈ। ਬੇਖ=ਜੜ੍ਹ। ਅਜ਼=ਤੇ। ਦਰਖ਼ਤ=ਰੁੱਖ। }

**ਭਾਵ**—ਉਸਦੇ ਅਜੇਹਾ ਕਰੜਾ ਗੋਪੀਏ ਦਾ ਫੱਟ ਮਾਰਿਆ ਜੋ ਦੈਂਤ ਇਉਂ ਡਿੱਗਾ ਜਿਉਂ ਬ੍ਰਿਛ ਜੜ੍ਹਾਂ ਤੋਂ ਡਿਗਦਾ ਹੈ। ੭੨ ॥

**ਦਿਗਰ ਕਸ ਨਿਆਮਦ ਅਜ਼ੋ ਆਰਜ਼ੂ ॥**
**ਕਿ ਆਯਦ ਬਜੰਗੇ ਚਨੀ ਮਾਹਰੂ ॥ ੭੩ ॥**

{ ਦਿਗਰ=ਫੇਰ। ਕਸ=ਕੋਈ। ਨਿਆਮਦ=ਨ ਹੋਈ। ਅਜ਼ੋ=ਉਸਤੇ।
ਆਰਜ਼ੂ=ਇੱਛਾ। ਕਿ=ਜੋ। ਆਯਦ=ਆਵੇ। ਬ=ਵਿਚ।
ਜੰਗ=ਲੜਾਈ। ਏ=ਦੀ। ਚੁਨੀ=ਅਜੇਹੀ। ਮਾਹਰੂ=ਚੰਦਰਮੁਖੀ। }

**ਭਾਵ** ਉਸਤੇ ਪਿਛੋਂ ਕਿਸੇ ਨੂੰ ਇੱਛਾ ਨ ਹੋਈ ਜੋ ਅਜੇਹੀ ਚੰਦਰਮੁਖੀ ਦੀ ਲੜਾਈ ਵਿਚ ਆਵੇ ॥ ੭੩ ॥

**ਸ਼ਹਿ ਚੀਨ ਸਰ ਤਾਜ ਰੰਗੀਂ ਨਿਹਾਦ।**
**ਬਲਾਇ ਗਬਾਰਸ਼ ਦਿਹੱਨ ਬਰਕੁਸ਼ਾਦ॥ ੭੪ ॥**

{ ਸ਼ਹ=ਰਾਜਾ। ਇ=ਦਾ। ਚੀਨ=ਚੜ੍ਹਦੇ ਦੇਸ ਦਾ ਨਾਉਂ। ਸਰ=ਸਿਰ।
ਤਾਜ=ਛਤ੍ਰ। ਰੰਗੀ=ਸਜੀਲਾ। ਨਿਹਾਦ=ਰੱਖਿਆ। ਬਲਾਇ=ਦੁਰੇਲ।
ਗੁਬਾਰ=ਧੂੜ। ਸ਼=ਆਪਣਾ। ਦਿਹੱਨ=ਮੂੰਹ। ਬਰਕੁਸ਼ਾਦ=ਖੋਲ੍ਹਿਆ। }

**ਭਾਵ**—ਚੀਨ ਦੇ ਰਾਜੇ (ਸੂਰਜ) ਨੇ ਸਜੀਲਾ ਛਤ੍ਰ ਸਿਰੋਂ ਲਾਹਿ ਰੱਖਿਆ (ਛਿਪ ਗਯਾ) ਅਤੇ ਕਾਲੀ ਬਲਾਇ (ਰਾਤ) ਨੇ ਆਪਣਾ ਮੂੰਹ ਖੋਲ੍ਹਿਆ (ਪੈਗਈ) ॥ ੭੪ ॥

**ਸ਼ਬ ਆਮਦ ਯਕੇ ਫੌਜ਼ ਰਾ ਸਾਜ਼ ਕਰਦ॥**
**ਜ਼ ਦੀਗਰ ਵਜ਼ਹ ਬਾਜ਼ੀ ਆਗ਼ਜ਼ ਕਰਦ ॥ ੭੫ ॥**

{ ਸ਼ਬ=ਰਾਤ੍ਰ। ਆਮਦ=ਆਈ। ਯਕੇ=ਇਕ। ਫੌਜ਼=ਦਲ। ਰਾ=ਦਾ।
ਸਾਜ਼=ਤਿਆਰ। ਕਰਦ=ਕੀਤਾ। ਜ਼=ਨਾਲ। ਦੀਗਰ=ਦੂਜਾ।
ਵਜਹ=ਢੰਗ। ਬਾਜ਼ੀ=ਖੇਲ। ਆਗਾਜ਼=ਆਰੰਭ। ਕਰਦ=ਕੀਤੀ। }

**ਭਾਵ** ਰਾਤ੍ਰੀ ਇਕ ਦਲ ਕੱਠਾ ਕਰਕੇ ਆਈ ਅਤੇ ਦੂਜੇ ਢੰਗ ਨਾਲ ਖੇਲ ਦਾ ਅਰੰਭ ਕੀਤਾ। ੭੫ ॥

**ਕਿ ਅਫਸੋਸ ਅਫਸੋਸ ਹੈਹਾਤ ਹਾਤ ॥**

**ਅਜ਼ੀਂ ਉਮਰ ਵਜ਼ੀਂ ਜ਼ਿੰਦਗੀ ਜ਼ੀਂ ਹਯਾਤ ॥ ੭੬ ॥**

{ਕਿ=ਜੋ। ਅਫਸੋਸ=ਸ਼ੋਕ। ਹੈਹਾਤ = ਹਾਇ। ਹਾਤ = ਹਾਇ। ਅਜ਼ੀਂ=(ਅਜ਼,ਈਂ। ਅਜ਼=ਤੇ। ਈਂ = ਇਸ ।ਉਮਰ = ਅਵਸਥਾ। ਇਸ ਅਵਸਥਾ ਤੇ) ਵਜ਼ੀਂ= ਵ,ਅਜ਼,ਈਂ। ਵ=ਅਤੇ। ਅਜ਼=ਤੇ। ਈਂ) ਇਸ। ਜ਼ਿੰਦਗੀ = ਜੀਵਨ। ਜ਼ੀਂ=[ਅਜ਼,ਈਂ। ਅਜ਼=ਤੇ। ਈਂ] ਇਸ। ਹਯਾਤ=ਜਿੰਦੂ।}

**ਭਾਵ**—ਛਤ੍ਰਾਮਤੀ ਨੇ ਆਖਿਆ ਜੋ ਅਤੀ ਸ਼ੋਕ ਇਸ ਅਵਸਥਾ ਅਤੇ ਜੀਵਨ ਅਰ ਜਿੰਦ ਉੱਤੇ [ਜੋ ਬਿਅਰਥ ਰਹੀ] ॥ ੭੬ ॥

**ਬ ਰੋਜ਼ੇ ਦਿਗਰ ਰੌਸ਼ਨੀਯਤ ਫਿਕਰ ॥**

**ਬਰਔਰੰਗ ਦਰਾਮਦ ਚੂੰ ਸ਼ਾਹੇ ਦਿਗਰ ॥ ੭੭ ॥**

{ਬ=ਵਾਧੂ। ਰੋਜ਼ੇ=ਦਿਨ। ਦਿਗਰ=ਦੂਜਾ। ਰੌਸ਼ਨੀਯਤ ਫਿਕਰ=ਚਾਨਣੇ ਦਾ ਪ੍ਰਬੰਧ ਕਰਨੇ ਵਾਲਾ [ਸੂਰਜ]। ਬਰ=ਉੱਤੇ। ਔਰੰਗ=ਗੱਦੀ। ਦਰਾਮਦ=ਆਯਾ। ਚੂੰ=ਨਿਆਈਂ। ਸ਼ਾਹੇ=ਇਕ ਰਾਜਾ। ਦਿਗਰ=ਦੂਜਾ।}

**ਭਾਵ**—ਦੂਜੇ ਦਿਨ ਚਾਨਣ ਕਰਨ ਵਾਲਾ [ਸੂਰਜ] ਗੱਦੀ [ਅਕਾਸ] ਉੱਤੇ ਆਇਆ (ਚੜ੍ਹਿਆ) ਦੂਜੇ ਰਾਜੇ ਦੀ ਨਿਆਈਂ ॥ ੭੭ ॥

**ਸਿਪਹਿ ਸ਼ੂਦੂ ਬਰਖ਼ਾਸਤ ਅਜ਼ ਜੋਸ਼ਿ ਜੰਗ ॥**

**ਰਵਾਂ ਸ਼ੁਦ ਬ ਹਰ ਗੋਸ਼ਹ ਤੀਰੋ ਤੁਫੰਗ ॥ ੭੮ ॥**

{ਸਿਪਹਿ=ਸੈਨਾ। ਸ਼ੂ=ਪਾਸਾ। ਦੂ=ਦੋ। ਬਰਖ਼ਾਸਤ=ਉਠੀ ।ਅਜ਼ = ਨਾਲ। ਜੋਸ਼ = ਕ੍ਰੋਧ। ਇ = ਦੇ। ਜੰਗ=ਜੁੱਧ। ਰਵਾਂਸ਼ੁਦ=ਚੱਲੇ। ਬ=ਵਿਚ। ਹਰ ਗੋਸ਼ਹ=ਸਾਰੀ ਖੂੰਜੀਂ। ਤੀਰ=ਬਾਣ। ਓ=ਅਤੇ। ਤੁਫੰਗ=ਗੋਲੀ।}

**ਭਾਵ**—ਜੁੱਧ ਦੇ ਕ੍ਰੋਧ ਨਾਲ ਸੈਨਾਂ ਦੋਹੀਂ ਪਾਸੀਂ ਉਠੀ ਅਤੇ ਸਾਰੀ ਪਾਸੀਂ ਬਾਣ ਅਤੇ ਗੋਲੀਆਂ ਚੱਲਣ ਲੱਗੀਆਂ ॥ ੭੮ ॥

**ਰਵਾਂ ਰਉ ਸ਼ੁਦਹ ਕੈਬਰਿ ਕੀਨਹ ਕੋਸ਼ ॥**

**ਕਿ ਬਾਜ਼ੂਇ ਮਰਦਾਂ ਬਰਾਵਰਦ ਜੋਸ਼ ॥ ੭੯ ॥**

{ਰਵਾਂ ਰਉ=ਦਬਾਦਬ। ਸ਼ੁਦਹ=ਚੱਲੇ। ਕੈਬਰ=ਤੀਰ। ਇ=ਉਸਤਤ ਸੰਬੰਧੀ। ਕੀਨਹ ਕੋਸ਼=ਖੋਟੇ ਉੱਦਮ ਵਾਲੇ। ਕਿ=ਅਤੇ। ਬਾਜ਼ੂ=ਬਾਂਹ। ਇ=ਦੀ। ਮਰਦਾਂ=ਸੂਰਮੇਂ। ਬਰਾਵਰਦ=ਨਿਕਾਲੇ। ਜੋਸ਼=ਕ੍ਰੋਧ।}

**ਭਾਵ**—ਖੋਟਾ ਉੱਦਮ ਕਰਨ ਵਾਲੇ ਬਾਣ ਦਬਾਦਬ ਚੱਲੇ ਅਤੇ ਸੂਰਮਿਆਂ ਦੀਆਂ ਬਾਹਾਂ ਤੇ ਕ੍ਰੋਧ ਨਿਕਾਲਿਆ ॥ ੭੯ ॥

**ਚੁ ਲਸ਼ਕਰ ਤਮਾਮੀ ਦਰਾਂਮਦ ਬਕਾਮ ॥**
**ਯਕੇ ਮਾਂਦ ਓਰਾ ਸੁਭਟ ਸਿੰਘ ਨਾਮ ॥ ੯੦ ॥**

{ ਚੁ=ਜਦ। ਲਸ਼ਕਰ=ਸੈਨਾ। ਤਮਾਮੀ=ਸਾਰੀ। ਦਰਾਂਮਦ=ਆਈ। ਬ=ਵਿਚ। ਕਾਮ=ਅਰਥ [ਅਰਥ ਲੱਗੀ]। ਯਕੇ=ਇਕ। ਮਾਂਦ=ਰਹਿਆ। ਓਰਾ=ਉਸਦਾ। ਸੁਭਟ ਸਿੰਘ ਨਾਮ=ਨਾਉਂ ਸੀ। }

**ਭਾਵ**—ਜਦ ਸਾਰੀ ਸੈਨਾਂ ਮਰ ਗਈ ਤਾਂ ਸੁਭਟ ਸਿੰਘ ਨਾਉਂ ਇਹ ਰਹਿ ਗਿਆ ॥ ੯੦ ॥

**ਬਗੋਯਦ ਕਿ ਐ ਸ਼ਾਹਿ ਰੁਸਤਮ ਜ਼ਮਾਂ ॥**
**ਤੁ ਮਾਰਾ ਬਿਕੁਨ ਯਾ ਬਗੀਰੀ ਕਮਾਂ ॥ ੯੧ ॥**

{ ਬਗੋਯਦ = ਕਹਿੰਦੀ ਹੈ। ਕਿ = ਜੋ। ਐ = ਹੇ। ਸ਼ਾਹ = ਰਾਜਾ। ਇ = ਦੇ ਰੁਸਤਮ = ਇਕ ਸੂਰਮੇਂ ਦਾ ਨਾਮ ਹੈ। ਜ਼ਮਾਂ=ਸਮਾਂ। ਤੁ=ਤੂੰ। ਮਾਰਾ=ਮੈਨੂੰ। ਬਿਕੁਨ = ਕਰ। ਯਾ = ਨਹੀਂ। ਬਗੀਰੀ = ਤੂੰ ਫੜ। ਕਮਾਂ = ਧਨਖ਼। }

**ਭਾਵ**—(ਛਤ੍ਰਾਮਤੀ ਨੇ) ਕਹਿਆ ਹੇ ਸਮੇਂ ਦੇ ਰੁਸਤਮ (ਸੂਰਮੇਂ) ਰਾਜੇ ਤੂੰ ਮੈਨੂੰ ਕਰ, ਨਹੀਂ ਤਾਂ ਧਨਖ਼ ਫੜ (ਜੁੱਧ ਕਰ) ॥ ੯੧ ॥

**ਬ ਗਜਬ ਅੰਦਰਆਮਦ ਚੁ ਸ਼ੇਰੇ ਯਿਆਂ ॥**
**ਨ ਪੁਸ਼ਤੇ ਦਿਹਮ ਬਾਨੂੰਏ ਹਮ ਚੁਨਾਂ ॥ ੯੨ ॥**

{ ਬ = ਵਿਚ। ਗਜ਼ਬ = ਕ੍ਰੋਧ। ਅੰਦਰ = ਪਦ ਜੋੜਕ। ਆਮਦ = ਹੋਇਆ। ਚੁ = ਨਿਆਈਂ। ਸ਼ੇਰ=ਸ਼ੇਰ। ਏ = ਉਸਤਤੀ ਸੰਬੰਧੀ। ਯਿਆਂ = ਡਰਾਉਣਾ। ਨ = ਨਹੀਂ। ਪੁਸ਼ਤੇ = ਪਿਠ। ਦਿਹਮ = ਦੇਊਂਗਾ। ਬਾਨੂੰਏ = ਹੇ ਰਾਜ ਪੁਤ੍ਰੀ। ਹਮ ਚੁਨਾਂ = ਇਉਂ ਹੀ। }

**ਭਾਵ**—(ਸੁਭਟ ਸਿੰਘ) ਕ੍ਰੋਧ ਵਿਚ ਡਰਾਉਣੇ ਸ਼ੇਰ ਵਾਂਗੂ ਹੋਇਆ (ਅਤੇ ਆਖਿਆ) ਹੇ ਰਾਜ ਪੁਤ੍ਰੀ ! ਮੈਂ ਇਉਂ ਹੀ ਪਿਠ ਨਾ ਦੇਵਾਂਗਾ ॥ ੯੨ ॥

**ਬਿ ਪੋਸੀਦ ਖ਼ਫਤਾਨ ਜੋਸ਼ੀਦ ਜੰਗ ॥**
**ਬ ਕੋਸ਼ੀਦ ਚੂੰ ਸ਼ੇਰ ਮਰਦਾਂ ਨਿਹੰਗ। ੯੩ ॥**

{ ਬਿਪੋਸ਼ੀਦ = ਪਹਿਨਿਆਂ। ਖ਼ਫਤਾਨ = ਚਿਲਤਾ। ਜੋਸ਼ੀਦ = ਮਚਿਆ।
ਜ਼ੰਗ = ਜੁੱਧ। ਬਿਕੋਸ਼ੀਦ = ਉੱਦਮ ਕੀਤਾ। ਚੂੰ = ਨਿਆਈਂ।
ਸ਼ੇਰ ਮਰਦਾਂ = ਸੂਰਮੇਂ। ਨਿਹੰਗ = ਸੰਸਾਰ। }

**ਭਾਵ**—ਚਿਲਤਾ ਪਹਿਨਿਆਂ ਅਤੇ ਜੁੱਧ ਮਚਿਆ ਅਰ ਸੂਰਮਿਆਂ ਦੀ ਨਿਆਈਂ ਉਸ ਮਗਰ ਮਛ (ਸੁਭਟ ਸਿੰਘ) ਨੇ ਉੱਦਮ ਕੀਤਾ॥ ੯੩॥

**ਬ ਚਾਲਸ਼ ਦਰਾਂਮਦ ਚੁ ਸ਼ੇਰੇ ਅਜ਼ੀਮ॥**
**ਬ ਕੈਬਰ ਕਮਾਂ ਕਰਦ ਬਾਰਸ਼ ਕਰੀਮ॥ ੯੪॥**

{ ਬ = ਵਿਚ। ਚਾਲਸ਼ = ਤੋਰ। ਦਰਾਂਮਦ = ਆਇਆ। ਚੁ= ਨਿਆਈਂ।
ਸ਼ੇਰ - ਸ਼ੀਂਹ। ਏ = ਉਸਤਤੀ ਸੰਬੰਧਕ। ਅਜ਼ੀਮ = ਵੱਡਾ। ਬ = ਨਾਲ।
ਕੈਬਰ ਕਮਾਂ=ਧਨਖਦਾ ਤੀਰ।ਕਰਦਕੀਤੀ।ਬਾਰਸ਼=ਬਰਖਾ।ਕਰੀਮ=ਵੱਡੀ। }

**ਭਾਵ**—(ਸੁਭਟ ਸਿਘ) ਵੱਡੇ ਸ਼ੀਂਹ ਵਾਂਗੂੰ ਤੁਰਿਆ ਅਤੇ ਧਨਖ ਤੀਰ ਨਾਲ ਵੱਡੀ ਵਰਖਾ ਕੀਤੀ (ਅਰਥਾਤ ਬਹੁਤ ਤੀਰ ਬਰਸਾਏ)॥ ੯੪॥

**ਚਪੋ ਰਾਸਤ ਓ ਕਰਦ ਖਮ ਕਰਦ ਰਾਸਤ॥**
**ਗਰੇਵੇ ਕਮਾਂ ਚਰਖ਼ ਚੀਨੀ ਬਿਖ਼ਾਸਤ॥ ੯੫॥**

{ ਚਪੋ = ਖੱਬ। ਰਾਸਤ = ਸਜਾ। ਓ = ਉਸ। ਕਰਦ = ਕੀਤਾ। ਖਮ=ਵਿੰਗਾ
ਕਰਦ = ਕੀਤਾ। ਰਾਸਤ=ਸਿੱਧਾ। ਗਰੇਵ= ਖੜਕਾ। ਏ=ਦਾ। ਕਮਾਂ=ਧਨਖ
ਚਰਖ = ਅਕਾਸ਼। ਚੀਨੀ = ਚੀਨ ਦੇਸ ਦੀ। ਬਿਖ਼ਾਸਤ = ਉਠਿਆ। }

**ਭਾਵ**—ਓਸਨੇ ਸੱਜੇ ਖੱਬੇ ਸਿੱਧੇ ਪੁੱਠੇ ਕੀਤੇ ਅਤੇ ਚੀਨੀ ਧਨਖ ਦਾ ਖੜਕਾ ਅਕਾਸ਼ ਤਾਈਂ ਪੁਜਾ॥ ੯੫॥

**ਹਰਾਂਕਸ ਕਿ ਨੇਜ਼ਹ ਬਿਉਫਤਾਦ ਮੁਸਤ॥**
**ਦੋਤਾ ਗਸ਼ਤ ਮੁਸ਼ਤੇ ਹਮੀਂ ਚਾਰ ਗਸ਼ਤ॥ ੯੬॥**

{ ਹਰਾਂਕਸ = ਜੋ ਕੋਈ। ਕਿ = ਜੋ। ਨੇਜ਼ਹ = ਬਰਛਾ। ਬਿਉਫਤਾਦ=ਡਿੱਗਾ
ਮੁਸ਼ਤ = ਮੁਠੀ। ਦੋਤਾ = ਦੋਹਰਾ। ਗਸ਼ਤ = ਹੋਇਆ। ਮੁਸ਼ਤੇ = ਮੁਠੀ।
ਹਮੀਂ= ਉਸ ਸਮੇਂ। ਚਾਰ = ਚਾਰ ੪। ਗਸ਼ਤ = ਹੋਇਆ। }

**ਭਾਵ**—(ਛਤ੍ਰਮਤੀ) ਦੇ ਹੱਥੋਂ ਸੁਭਾਵਕ ਭੀ ਜਿਸ ਕਿਸੇ ਦੇ ਬਰਛਾ ਲੱਗਾ ਓਹ ਦੋਹਰਾ ਚੌਹਰਾ ਹੋਗਿਆ (ਅਰਥਾਤ ਵਿੰਨ੍ਹਿਆਂ ਗਿਆ)॥ ੯੬॥

**ਬਿਯਾਵੇਖ਼ਤ ਬਾ ਦੀਗਰੇ ਬਾਜ਼ ਪਰ॥**
**ਚੁ ਸੁਰਖ ਅਜ਼ਦਹਾ ਬਰ ਹਮੀ ਸ਼ੇਰ ਨਰ॥ ੯੭॥**

{ ਬਿ = ਵਾਧੂ ਪਦ ਜੋੜਕ। ਯਾਵੇਖ਼ਤ=ਚਿਮੜੀ। ਬ=ਨਾਲ। ਦੀਗਰੇ = ਦੂਜਾ
ਬਾਜ਼=ਫੇਰ। ਪਰ=ਪਿਛੇ। ਚੁ=ਨਿਆਈਂ। ਮੁਰਖ=ਲਾਲ। ਅਜ਼ਦਹਾ=ਸਰਾਲ
ਬਰ=ਉਤੇ। (ਹਮੀ=ਵਾਧੂ ਪਦ ਜੋੜਕ, ਇਹ ਹੀ) ਸ਼ੇਰੇ ਨਰ=ਸੂਰਮਾ ਸ਼ੀਂਹ }

**ਭਾਵ**—ਫਿਰ ਦੂਜੇ ਨਾਲ ਅਜੇਹੀ ਚਿਮੜੀ ਜਿਵੇਂ ਲਾਲ ਸਰਾਲ ਸੂਰਮੇ ਸ਼ੀਂਹ ਉਤੇ (ਪੈਂਦੀ ਹੈ)॥ ੮੭॥

**ਚੁਨਾਂ ਬਾਨ ਉਫਤਾਦ ਤੀਰੋ ਤੁਫੰਗ॥**
**ਜ਼ਮੀਂ ਕੁਸ਼ਤਗਾਨਸ਼ ਸ਼ੁਦਹ ਲਾਲ ਰੰਗ॥ ੮੮॥**

{ ਚੁਨਾਂ = ਅਜੇਹੇ। ਬਾਨ = ਚੋਟ। ਉਫਤਾਦ = ਲੱਗੇ। ਤੀਰ = ਬਾਣ।
ਓ = ਅਤੇ। ਤੁਫੰਗ = ਗੋਲੀ। ਜ਼ਮੀਂ = ਧਰਤੀ। ਕੁਸ਼ਤਗਾਨ = ਮੁਰਦੇ।
ਸ਼ = ਉਸ। ਸ਼ੁਦਹ = ਹੋਈ। ਲਾਲ ਰੰਗ = ਸੂਹੀ। }

**ਭਾਵ**—ਤੀਰ ਅਤੇ ਗੋਲੀਆਂ ਦੀਆਂ ਅਜੇਹੀਆਂ ਚੋਟਾਂ ਲੱਗੀਆਂ ਜੋ ਓਹਨਾਂ ਦੇ ਮੁਰਦਿਆਂ ਨਾਲ ਧਰਤੀ ਸੂਹੀ ਹੋ ਗਈ॥ ੮੮॥

**ਕੁਨਦ ਤੀਰ ਬਾਰਾਂਨ ਰੋਜ਼ੇ ਤਮਾਮ॥**
**ਕਸੇਰਾ ਨ ਗਸ਼ਤੀਦ ਮਕਸੂਦ ਕਾਮ॥ ੮੯॥**

{ ਕੁਨਦ = (ਸ਼ੁਦਹ ਭੀ ਪਾਠ ਹੈ)ਕੀਤੀ। ਤੀਰ ਬਾਰਾਂਨ=ਤੀਰਾਂ ਦੀ ਵਰਖਾ।
ਰੋਜ਼ੇ ਤਮਾਮ = ਸਾਰਾ ਦਿਨ। ਕਸੇਰਾ = ਕਿਸੇ ਦਾ। ਨ ਗਸ਼ਤੀਦ= ਨਾ ਹੋਯਾ
ਮਕਸੂਦ = ਕਾਮਨਾ। ਕਾਮ = ਅਰਥ। }

**ਭਾਵ**—ਸਾਰਾ ਦਿਨ ਤੀਰਾਂ ਦੀ ਬਰਖਾ ਕੀਤੀ ਪਰ ਕਿਸੇ ਦੀ ਕਾਮਨਾ ਪੂਰੀ ਨਾ ਹੋਈ॥ ੮੯॥

**ਅਜ਼ੋ ਜੰਗਜੋ ਮਾਂਦਗੀ ਮਾਂਦ ਗਸ਼ਤ॥**
**ਬਿਉਫਤਾਦ ਹਰਦੋ ਦਰਾਂ ਪਹਨ ਦਸਤ॥ ੯੦॥**

{ ਅਜ਼ੋ = ਉਸ ਤੇ। ਜੰਗਜੋ = ਲੜਨ ਵਾਲੇ। ਮਾਂਦਗੀ = ਥਕੇਵਾਂ।
ਮਾਂਦਹ ਗਸ਼ਤ = ਔਖੇ ਹੋਇ। ਬਿ = ਵਾਧੂ। ਉਫਤਾਦ = ਡਿਗੇ।
ਹਰਦੋ=ਦੋਨੋਂ। ਦਰਾਂ=ਉਸ ਵਿਚ। ਪਹਨ=ਚੌੜਾ। ਦਸ਼ਤ = ਅਸਥਾਨ। }

**ਭਾਵ**—ਉਸ (ਲੜਾਈ) ਦੇ ਥਕੇਵੇਂ ਨਾਲ ਦੋਨੋਂ ਜੁੱਧ ਕਰਨੇ ਵਾਲੇ ਔਖੇ ਹੋ ਗਏ ਅਤੇ ਉਸ ਚੌੜੇ ਅਸਥਾਨ ਵਿਚ ਡਿਗ ਪਏ॥ ੯੦॥

**ਸ਼ਾਹਨ ਸ਼ਾਹਿ ਰੂਮੀ ਸਿਪਰ ਦਾਦ ਰੂਇ॥**
**ਦਿਗਰ ਸ਼ਾਹ ਪੈਦਾ ਸ਼ੁਦਹ ਨੇਕ ਖ਼ੂਇ॥ ੯੧॥**

{ ਸ਼ਾਹਨਸ਼ਾਹਿ= ਸਿਰੋਮਣੀ ਰਾਜਾ। ਰੂੰਮੀ= ਰੂਮ ਦੇਸ ਦਾ (ਅਰਥਾਤ ਚਿੱਟਾ) ਸਿਪਰ=ਢਾਲ। ਦਾਦ=ਦਿਤੀ। ਰੂਇ=ਮੂੰਹ। ਦਿਗਰ=ਦੂਜਾ। ਸ਼ਾਹ = ਰਾਜਾ ਪੈਦਾ ਸ਼ੁਦਹ = ਨਿਕਾਲਿਆ। ਨੇਕ ਖ਼ੂਇ = ਚੰਗੇ ਸੁਭਾਵ ਵਾਲਾ। }

**ਭਾਵ**—ਚਿਟਿਆਈ ਦੇ ਸਿਰੋਮਣੀ ਰਾਜੇ(ਅਰਥਾਤ ਸੂਰਜ)ਨੇਮੂੰਹ ਅੱਗੇਢਾਲ ਦਿੱਤੀ (ਛਿਪਗਿਆ) ਦੂਜਾ ਸੀਲ ਸੁਭਾਵ ਵਾਲਾ ਰਾਜਾ(ਚੰਦ੍ਰਮਾਂ)ਨਿਕਲਿਆ॥੯੧।

**ਨ ਦਰ ਜੰਗ ਆਸੂਦਹ ਸ਼ੁਦ ਯਕ ਜ਼ਮਾਂ ॥**
**ਬਿਓਫਤਾਦ ਹਰਦੋ ਚੁਨੀ ਕੁਸ਼ਤ ਗਾਂ ॥ ੯੨ ॥**

{ ਨ = ਨਹੀਂ। ਦਰ ਜੰਗ = ਜੁੱਧ ਸਮੇਂ। ਆਸੂਦਹ = ਸੁਖ। ਸ਼ੁਦ = ਹੋਇਆ ਯਕਜ਼ਮਾਂ = ਇਕ ਪਲ। ਬਿਓਫਤਾਦ = ਡਿਗੇ। ਹਰਦੋ = ਦੋਨੋਂ। ਚੁਨੀ = ਨਿਆਈਂ। ਕੁਸ਼ਤਗਾਂ = ਮੁਰਦੇ। }

**ਭਾਵ**— ਲੜਾਈ ਦੇ ਸਮੇਂ ਇਕ ਪਲ ਭੀ ਸੁਖ ਨਾ ਹੋਯਾ ਦੋਨੋਂ ਮੁਰਦਿਆਂ ਵਾਂਗੂ ਡਿਗ ਪਏ ॥ ੯੨ ॥

**ਦਿਗਰ ਰੋਜ਼ ਬਰਖ਼ਾਸਤ ਹਰਦੋ ਬਜੰਗ॥**
**ਬਿ ਆਵੇਖ਼ਤ ਬਾ ਯਕ ਦਿਗਰ ਚੂੰ ਨਿਹੰਗ॥ ੯੩ ॥**

{ ਦਿਗਰ ਰੋਜ਼ = ਦੂਜੇ ਦਿਨ। ਬਰਖਾਸਤ = ਉਠੇ। ਹਰਦੋ = ਦੋਨੋਂ। ਬਜੰਗ = ਲੜਾਈ ਲਈ। ਬਿ = ਵਾਧੂ। ਆਵੇਖ਼ਤ = ਚਿਮੜੇ। ਬਾ=ਨਾਲ ਯਕਦਿਗਰ = ਇਕ ਦੂਜੇ। ਚੂੰ = ਨਿਆਈਂ। ਨਿਹੰਗ = ਸੰਸਾਰ। }

**ਭਾਵ**— ਦੂਜੇ ਦਿਨ ਦੋਨੋਂ ਜੁੱਧ ਲਈ ਉਠੇ ਅਤੇ ਇਕ ਦੂਜੇ ਨੂੰ ਮਗਰ ਮੱਛਾਂ ਵਾਂਗੂ ਚਿਮੜ ਗਏ॥੯੩॥

**ਬਜ਼ਾਂ ਹਰਦੋ ਤਨ ਕੂਜ਼ਹਗਾਨੇ ਸ਼ੁਦਹ॥**
**ਕਜ਼ਾਂ ਸੀਨਹ ਗਾਹੀਨ ਅਰਵਾਂ ਸ਼ੁਦਹ॥ ੯੪ ॥**

{ ਬਜ਼ਾਂ = ਉਸਤੇ। ਹਰਦੋ = ਦੋਨੋਂ। ਤਨ = ਸਰੀਰ। ਕੂਜ਼ਹ ਗਾਨੇ = ਕੁੱਬੇ। ਸ਼ੁਦਹ = ਹੋ ਗਏ। ਕਜ਼ਾਂ = ਅਤੇ ਉਨ੍ਹਾਂ ਤੇ। ਸੀਨਹ ਗਾਹੀਨ = ਛਾਤੀਆਂ। ਅਰਵਾਂ = (ਏਹ ਪਦ ਅਰਗਵਾਨ ਦਾ ਘਟਾਇਆ ਹੋਇਆ) ਲਾਲ। ਸ਼ੁਦਹ = ਹੋਇ। }

**ਭਾਵ** ਅਤੇ ਉਨ੍ਹਾਂ ਚੋਟਾਂ ਕਰਕੇ ਦੋਨਾਂ ਦੇ ਸਰੀਰ ਕੁੱਬੇ ਹੋ ਗਏ ਅਤੇ ਉਨ੍ਹਾਂ ਦੀਆਂ ਛਾਤੀਆਂ ਲਾਲ (ਲਹੂ ਲੁਹਾਣ) ਹੋ ਗਈਆਂ॥ ੯੪ ।

**ਬਰਖ਼ਸ਼ ਅੰਦਰ ਆਮਦ ਚੋ ਮੁਸ਼ਕੀਂ ਨਿਹੰਗ ॥**
**ਬਸੇ ਬੰਗਸ਼ੀ ਯੂਜ਼ ਬੋਰੋ ਪਲੰਗ ॥ ੯੫ ॥**

{ ਬ = ਉਪਰ । ਰਖਸ਼ = ਘੋੜਾ । ਅੰਦਰ = ਵਾਧੂ । ਆਮਦ = ਆਇਆ । ਚੋ = ਨਿਆਈਂ । ਮੁਸ਼ਕੀਂ = ਕਾਲਾ । ਨਿਹੰਗ = ਮਗਰਮੱਛ । ਬਸੇ = ਬਹੁਤ ਬੰਗਸ਼ੀ=ਬੰਗਸ਼ ਦੇਸ ਦਾ । ਯੂਜ਼=ਚਿਤ੍ਰਾ। ਬੋਰ=ਘੋੜਾ । ਓ=ਅਤੇ । ਪਲੰਗ=ਤੰਦੂਆ }

**ਭਾਵ**—ਕਾਲੇ ਮਗਰਮਛ ਵਰਗੇ ਬੰਗਸ਼ ਦੇਸ਼ ਦੇ ਚਿਤ੍ਰੇ ਅਤੇ ਪਲੰਗ ਵਰਗੇ ਘੋੜੇ ਤੇ ਚੜ੍ਹੇ ॥ ੯੫ ॥

**ਕਿ ਅਬਲਕ ਸਿਯਾ ਅਬਲਕੋ ਯੂਜ਼ ਬੋਰ ॥**
**ਬਰਖ਼ਸ਼ ਅੰਦਰ ਆਮਦ ਚੋ ਤਊਸ ਮੋਰ ॥ ੯੬ ॥**

{ ਕਿ = ਜੋ । ਅਬਲਕ = ਡੱਬਖੜੱਬਾ । ਸਿਯਾ = ਕਾਲਾ । ਅਬਲਕ = ਗਦਰਾ । ਓ = ਅਤੇ । ਯੂਜ਼ = ਚਿਤ੍ਰਾ । ਬੋਰ = ਘੋੜਾ । ਬ = ਵਿਚ । ਰਖਸ਼ = ਨਾਚ । ਅੰਦਰ = ਵਿਚ । ਆਮਦ = ਆਏ । ਚੋ=ਨਿਆਈਂ । ਤਊਸ=ਮੋਰ । ਮੋਰ=ਮੋਰ। }

**ਭਾਵ**—(ਮਾਨੋ) ਜੋ ਅਬਲਕ ਮੁਸ਼ਕੀ ਡਾਬੇ ਚਿਤ੍ਰਿਆਂ ਵਰਗੇ ਘੋੜੇ ਤਊਸ (ਜਿਸਨੂੰ ਮੋਰ ਆਖਦੇ ਹਨ) ਦੀ ਨਿਆਈਂ ਨੱਚਣ ਕੁੱਦਣ ਲੱਗੇ ॥ ੯੬ ॥

**ਜ਼ਿਰਹ ਪਾਰਹ ਸ਼ੁਦ ਖ਼ੋਦੋ ਖ਼ਫਤਾਂ ਬਜੰਗ ॥**
**ਜ਼ ਬਕਤਰ ਜ਼ਬਰ ਗਸਤਵਾਂ ਬਾਖ਼ਦੰਗ ॥ ੯੭ ॥**

{ ਜ਼ਰਹ=ਸੰਜੋਅ । ਪਾਰਹ=ਟੁਕੜਾ । ਸ਼ੁਦ=ਹੋਏ । ਖੋਦ=ਲੋਹੇ ਦਾ ਟੋਪ । ਓ=ਅਤੇ ਖਫ਼ਤਾਂ=ਚਿਲਤਾ । ਬ=ਵਿਚ । ਜੰਗ = ਜੁੱਧ । ਜ਼ = ਅਤੇ । ਬਕਤਰ= ਸੰਜੋਅ । ਜ਼ = ਤੇ । ਬਰਗਸਤਵਾਂ = ਪਾਖਰ (ਝੁਲ) । ਬਾ= ਨਾਲ । ਖ਼ਦੰਗ = ਤੀਰ }

**ਭਾਵ**—ਜੁਧ ਦੇ ਸਮੇਂ ਸੰਜੋਆਂ ਅਤੇ ਟੋਪ ਅਰ ਚਿਲਤੇ ਟੁਕੜੇ ੨ ਹੋ ਗਏ ਅਤੇ ਸੰਜੋਆਂ ਅਰ ਝੁਲ ਆਦਿਕ ਭੀ ਤੀਰਾਂ ਨਾਲ (ਫਟ ਗਏ) ॥ ੯੭ ॥

**ਚੁਨਾਂ ਤੀਰ ਬਾਰਾਂ ਸ਼ੁਦਹ ਕਾਰਜ਼ਾਰ ॥**
**ਜ਼ ਬਕਤਰ ਜ਼ ਜ਼ਿਰਹਾ ਬਰਾਰਦ ਸ਼ਿਗਾਰ ॥ ੯੮ ॥**

{ ਚੁਨਾਂ = ਅਜੇਹਾ । ਤੀਰਬਾਰਾਂ = ਤੀਰਾਂ ਦੀ ਮੀਂਹ । ਸ਼ੁਦਹਾ = ਹੋਈ। ਕਾਰਜ਼ਾਰ = ਲੜਾਈ । ਜ਼ = ਤੇ । ਬਕਤਰ = ਸੰਜੋਹ । ਜ਼ = ਤੇ । ਜ਼ਿਰਹ=ਲੋਹੇ ਦਾ ਕੁੜਤਾ। ਬਰਾਰਦ = ਕੱਢੇ । ਸ਼ਿਰਾਰ = ਚੰਗਿਆੜੇ । }

**ਭਾਵ**—ਲੜਾਈ ਵਿਚ ਅਜੇਹੀ ਤੀਰਾਂ ਦੀ ਵਰਖਾ ਹੋਈ ਜੋ ਸੰਜੋਆਂ ਅਤੇ ਬਕਤਰਾਂ ਵਿਚੋਂ ਚੰਗਿਆੜੇ ਕੱਢੇ । (ਬਕਤਰ ਵਾਧੂ ਪਦ ਜੋੜਕ ਹੈ) ॥ ੯੮ ॥

**ਬਰਖ਼ਸ਼ ਅੰਦਰ ਆਮਦ ਚੋ ਸ਼ੇਰਿ ਨਿਹੰਗ ॥**
**ਜ਼ਮੀਂ ਗਸ਼ਤ ਸੁਮ ਹਮ ਚੋ ਪੁਸ਼ਤੇ ਪਲੰਗ ॥ ੯੯ ॥**

{ ਬ = ਵਿਚ । ਰਖ਼ਸ਼ = ਨਾਚ । ਅੰਦਰ = ਵਾਧੂ ਪਦ । ਆਮਦ = ਆਏ । ਚੋ = ਨਿਆਈਂ । ਸ਼ੇਰ=ਸ਼ੀਂਹ । ਇ= ਉਸਤਤੀ ਸੰਬੰਧਕ । ਨਿਹੰਗ=ਸੂਰਮਾ ਜ਼ਮੀਂ = ਧਰਤੀ । ਗਸ਼ਤ = ਹੋਈ । ਸ਼ੁਮ = ਪਉੜ । ਹਮਚੋ = ਨਿਆਈਂ ਪੁਸ਼ਤ = ਪਿਠ । ਏ = ਦੀ । ਪਲੰਗ = ਚਿਤ੍ਰਾ । }

**ਭਾਵ**--ਸੂਰਮੇਂ ਸ਼ੀਂਹ ਦੀ ਨਿਆਈਂ ਕੁੱਦਨ ਲੱਗੇ ਤੇ (ਘੋੜੇ) ਅਤੇ ਪਉੜਾਂ ਨਾਲ ਧਰਤੀ ਚਿਤ੍ਰੇ ਦੀ ਪਿਠ ਵਰਗੀ (ਡੱਬ ਖੜੱਬੀ) ਹੋ ਗਈ ॥ ੯੯ ॥

**ਚੁਨਾ ਜ਼ਿਆਦਹ ਸ਼ੁਦ ਆਤਿਸ਼ੇ ਤੀਰ ਬਾਰ ॥**
**ਕਿ ਅਕਲ ਅਜ਼ ਮਗਜ਼ਰਫਤ ਹੋਸ਼ ਅਜ਼ਦਿਮਾਗ ॥ ੧੦੦ ॥**

{ ਚੁਨਾ = ਅਜੇਹੀ । ਜ਼ਿਆਦਹ = ਬਹੁਤ । ਸ਼ੁਦ = ਹੋਈ । ਆਤਿਸ਼=ਅਗਨ । ਏ = ਦੀ । ਤੀਰਬਾਰ = ਤੀਰਾਂ ਦੀ ਬਰਖਾ । ਕਿ = ਜੋ । ਅਕਲ = ਬੁਧੀ । ਅਜ਼ = ਤੇ । ਮਗਜ਼ = ਮਿੱਝ ਸਿਰ । ਰਫਤ = ਗਈ । ਹੋਸ਼ = ਸਮਝ । ਅਜ਼ = ਤੇ । ਦਿਮਾਗ਼ = ਦਸਵਾਂ ਦਵਾਰ । }

**ਭਾਵ**--ਤੀਰਾਂ ਦੀ ਵਰਖਾ ਦੀ ਅਜੇਹੀ ਅਗਨੀ ਚਮਕੀ ਜੋ ਸਿਰੋਂ ਬੁਧੀ ਅਤੇ ਦਸਮ ਦੁਆਰ ਤੇ ਸਮਝ ਜਾਂਦੀ ਰਹੀ ॥ ੧੦੦ ॥

**ਚੁ ਆਵੇਖ਼ਤ ਹਰਦੋ ਹਮਾਂ ਜਾਇ ਜੰਗ ॥**
**ਕਿ ਤੇਗ਼ ਅਜ਼ ਮਿਯਾਂ ਗ਼ਸ਼ਤ ਤਰਕਸ਼ ਖਦੰਗ ॥ ੧੦੧ ॥**

{ ਚੁ = ਅਜੇਹੇ । ਆਵੇਖਤ = ਪਿਲਚੇ । ਹਰਦੋ = ਦੋਨੋਂ । ਹਮਾਂ = ਓਹੀ । ਜਾਇ=ਥਾਉਂ । ਜੰਗ=ਜੁੱਧ । ਕਿ=ਜੋ । ਤੇਗ਼=ਤਲਵਾਰ । ਅਜ਼=ਵਿਚ । ਮਿਯਾਂ=ਥੇਕਾ । ਗਸ਼ਤ=ਗਈ । ਤਰਕਸ਼=ਭੱਥਾ । ਖਦੰਗ=ਤੀਰ । }

**ਭਾਵ**- ਓਹੀ ਦੋਨੋਂ ਜੁੱਧ ਵਿਚ ਅਜੇਹੇ ਪਿਲਚੇ ਜੋ ਥੇਕਿਆਂ ਵਿਚੋਂ ਤਲਵਾਰਾਂ ਅਤੇ ਭੱਥੇ ਵਿਚੋਂ ਤੀਰ ਨਿਕਲ ਗਏ ਅਰਥਾਤ ਡਿੱਗ ਪਏ ਮੁਕ ਗਏ ॥ ੧੦੧ ॥

**ਚੁਨਾ ਜੰਗ ਕਰਦੰਦ ਸੁਬਹ ਤਬ ਸ਼ਾਮ ॥**
**ਬਿਉਫਤਾਦ ਮੂਰਛਤ ਨ ਖ਼ੁਰਦੰਦ ਤੁਆਮ ॥ ੧੦੨ ॥**

{ ਚੁਨਾ = ਅਜੇਹਾ । ਜੰਗ=ਜੁੱਧ । ਕਰਦੰਦ=ਉਨ੍ਹਾਂ ਕੀਤਾ । ਸੁਬਹ= ਅੰਮ੍ਰਿਤ ਵੇਲੇ । ਤਾ=ਤਾਈਂ । ਬ=ਵਾਧੂ ਪਦ । ਸ਼ਾਮ=ਸੰਧਿਆ । ਬਿਉਫਤਾਦ=ਪੈ ਗਈ । ਮੂਰਛਤ=ਬਿਸੁਰਤੀ । ਨ=ਨਹੀਂ । ਖੁਰਦੰਦ=ਖਾਧਾ । ਤੁਆਮ=ਖਾਣਾ }

**ਭਾਵ**– ਉਨ੍ਹਾਂ ਸਵੇਰਤੋਂ ਤਰਕਾਲਾਂ ਤਾਈਂ ਅਜੇਹਾ ਜੁੱਧ ਕੀਤਾ ਜੋ ਉਨ੍ਹਾਂ ਦੀ ਸੁਰਤ ਮਾਰੀ ਗਈ ਅਤੇ ਪ੍ਰਸ਼ਾਦ ਵੀ ਨਾ ਛਕਿਆ ॥ ੧੦੨ ॥

**ਜ਼ ਖ਼ੁਦ ਮਾਂਦਹ ਸ਼ੁਦ ਹਰਦੋ ਦਰ ਜਾਇ ਜੰਗ ॥**
**ਚੁ ਸ਼ੇਰੇ ਯਿਆਂਨੋ ਦੋ ਬਾਜ਼ੋ ਪਲੰਗ ॥ ੧੦੩ ॥**

[ ਜ਼=ਤੋ। ਖ਼ੁਦ ·ਆਪ। ਮਾਂਦਹ ਸ਼ੁਦ=ਥੱਕ ਗਏ। ਹਰਦੋ=ਦੋਨੋਂ। ਦਰ=ਵਿਚ। ਜਾਇ ਜੰਗ=ਰਣ ਭੂਮੀ। ਚੁ=ਨਿਆਈਂ। ਸ਼ੇਰ=ਸ਼ੀਂਹ। ਏ=ਉਸਤਤੀ ਸੰਬੰਧਕ। ਯਿਆਂਨ=ਡਰਾਉਣਾ। ਓ=ਅਤੇ। ਦੋ=ਦੋਨੋਂ। ਬਾਜ਼ = ਬਾਜ। ਓ = ਅਤੇ। ਪਲੰਗ = ਚਿਤ੍ਰਾ। ]

**ਭਾਵ**–ਉਨ੍ਹਾਂ ਡਰਾਉਣੇ ਸ਼ੀਂਹ ਅਤੇ ਬਾਜਾਂ ਚਿਤ੍ਰਿਆਂ ਵਾਂਗੂ (ਯੁੱਧ ਕੀਤਾ) ਅਤੇ ਦੋਨੋਂ ਰਣਭੂਮੀ ਵਿਚ ਆਪਣੇ ਆਪ ਤੋਂ ਰਹਿ ਗਏ (ਬਹੁਤ ਥਕਗਏ)।੧੦੩।

**ਚੁ ਹਬਸ਼ੀ ਬੁਰੱਦ ਦੁਜ਼ਦ ਦੀਨਾਰ ਜ਼ਰਦ ॥**
**ਜਹਾਂ ਗਸ਼ਤ ਚੂੰ ਗੁੰਬਜ਼ੇ ਦੂਦ ਗਰਦ ॥ ੧੦੪ ॥**

[ ਚੁ = ਜਿਵੇਂ। ਹਬਸ਼ੀ = ਹਬਸ਼ ਦੇਸ ਦਾ ਪੁਰਖ। ਬੁਰੱਦ = ਲੈਗਿਆ। ਦੁਜ਼ਦ = ਚੋਰ। ਦੀਨਾਰ ਜ਼ਰਦ = ਸੁਵਰਨ ਦੀ ਮੋਹਰ। ਜਹਾਂ = ਜਗਤ। ਗਸ਼ਤ = ਹੋਇਆ। ਚੂੰ = ਨਿਆਈਂ। ਗੁੰਬਜ਼ = ਬੁਰੱਜ। ਏ = ਉਸਤਤੀ ਸੰਬੰਧਕ। ਦੂਦ = ਧੂਆਂ। ਗਰਦ = ਫਿਰਨੇ ਵਾਲਾ। ]

**ਭਾਵ**– ਜਦ ਹਬਸ਼ੀ ਚੋਰ [ਰਾਤ] ਸੁਵਰਨ ਦੀ ਮੋਹਰ [ਸੂਰਜ] ਲੈਗਿਆ [ਸੂਰਜ ਛਿਪ ਗਿਆ] ਅਤੇ ਸੰਸਾਰ ਧੂਏਂ ਦੇ ਫਿਰਨ ਵਾਲੇ ਬੁਰਜ ਅਕਾਸ ਦੀ ਨਿਆਈਂ ਹੋਇਆ [ਅੰਧੇਰਾ ਪੈਗਿਆ] ॥ ੧੦੪ ॥

**ਸਿਉਮ ਰੋਜ਼ ਚੌਗਾਂ ਬਿਬੁਰਦ ਆਫਤਾਬ ॥**
**ਜਹਾਂ ਗਸ਼ਤ ਚੂੰ ਰੌਸ਼ਨਸ਼ ਮਾਹਤਾਬ ॥ ੧੦੫ ॥**

{ ਸਿਉਮ ਰੋਜ਼ = ਤੀਜੇ ਦਿਨ। ਚੌਗਾਂ = ਖੁੰਡੀ। ਬਿਬੁਰਦ = ਲੈ ਗਿਆ। ਆਫਤਾਬ = ਸੂਰਜ। ਜਹਾਂ = ਸੰਸਾਰ। ਗਸ਼ਤ = ਸੰਸਾਰ. ਚੂੰ = ਨਿਆਈਂ ਰੌਸ਼ਨਸ਼ = ਚਮਕੀਲਾ। ਮਾਹਤਾਬ = ਚੰਦ੍ਰਮਾਂ। }

**ਭਾਵ**– ਤੀਜੇ ਦਿਨ ਜਦ ਸੂਰਜ ਦੀ ਜਿਤ ਹੋਈ [ਸੂਰਜ ਚੜ੍ਹਿਆ] ਅਤੇ ਜਗਤ ਵਿਚ ਚੰਦ੍ਰਮਾਂ ਦੇ ਚਾਨਣੇ ਵਾਂਗੂ ਪਕਾਸ਼ ਹੋਇਆ ॥ ੧੦੫ ॥

**ਬਿ ਬਰਖਾਸਤ ਹਰਦੋ ਅਜ਼ੀਂ ਜਾਇ ਜੰਗ ॥**
**ਰਵਾਂ ਕਰਦ ਹਰਸੂਇ ਤੀਰੋ ਤੁਫੰਗ ॥ ੧੦੬ ॥**

{ ਬਿ = ਵਾਧੂ ਪਦ। ਬਰਖਾਸਤ = ਉਠੇ। ਹਰਦੋ = ਦੋਨੋਂ। ਅਜ਼ੀਂ = ਇਸ। ਜਾਇ ਜੰਗ = ਜੁਧ ਭੂਮੀ। ਰਵਾਂ ਕਰਦ = ਚਲਾਏ। ਹਰਸੂਇ = ਸਾਰੀਂ ਪਾਸੀਂ। ਤੀਰ = ਬਾਣ। ਤੁਫੰਗ = ਗੋਲੇ। }

**ਭਾਵ**- ਦੋਨੋਂ ਉਸ ਰਣ ਭੂਮੀ ਤੇ ਉਠੇ ਅਤੇ ਚੁਫੇਰੇ ਤੀਰ ਅਤੇ ਗੋਲੀਆਂ ਚਲਾਈਆਂ ॥ ੧੦੬ ॥

**ਚੁਨਾ ਗਰਮ ਸ਼ੁਦ ਆਤਿਸ਼ੇ ਕਾਰਜ਼ਾਰ ॥**
**ਕਿ ਫੀਲੇ ਦੋ ਦਹ ਹਜ਼ਾਰ ਆਮਦ ਬਕਾਰ ॥ ੧੦੭ ॥**

{ ਚੁਨਾਂ = ਇਸ ਪ੍ਰਕਾਰ। ਗਰਮ ਸ਼ੁਦ = ਮਚੀ। ਆਤਿਸ਼ = ਅਗਨੀ। ਏ = ਦੀ। ਕਾਰਜ਼ਾਰ=ਲੜਾਈ। ਕਿ=ਜੋ। ਫੀਲੇ=ਹਾਥੀ। ਦੋਦਹ = ਬਾਰਾਂ। ਹਜ਼ਾਰ = ਹਜਾਰ। ਆਮਦ = ਆਏ। ਬਕਾਰ = ਕੰਮ ਵਿਚ। }

**ਭਾਵ**- ਇਸ ਪ੍ਰਕਾਰ ਲੜਾਈ ਦੀ ਅਗਨੀ ਮਚ ਗਈ, ਜੋ ਬਾਰਾਂ ਹਜਾਰ ਹਾਥੀ ਕੰਮ ਆਏ (ਅਰਥਾਤ ਚਲਾਣਾ ਕਰ ਗਏ)॥ ੧੦੭ ॥

**ਬਕਾਰ ਆਮਦਹ ਅਸ਼ਪ ਹਫਤ ਸ੍ਵਦ ਹਜਾਰ ॥**
**ਹਮਹ ਜ੍ਵਾਨ ਸ਼ਾਇਤਹ ਏ ਨਾਮਦਾਰ ॥ ੧੦੮ ॥**

{ ਬਕਾਰ ਆਮਦਹ=ਮਰ ਗਏ। ਅਸਪ = ਘੋੜੇ। ਹਫਤ = ਸੱਤ। ਸ੍ਵਦ = ਸੌ ਹਜ਼ਾਰ = ਹਜ਼ਾਰ। ਹਮਹ = ਸਾਰੇ। ਜਵਾਨ = ਜੁਵਾ ਅਵਸਥਾ ਵਾਲੇ। ਸ਼ਾਇਸਤਹ = ਸੁੰਦਰ। ਏ = ਉਸਤਤੀ ਸੰਬੰਧਕ। ਨਾਮਦਾਰ = ਨਾਮੀ। }

**ਭਾਵ**-ਸੱਤ ਲੱਖ ਘੋੜੇ ਮਾਰੇ ਗਏ ਜੋ ਸਾਰੇ ਜਵਾਨ ਅਤੇ ਨਾਮੀ ਸਨ ॥ ੧੦੮ ॥

**ਜ਼ ਸਿੰਧੀ ਵ ਅਰਬੀ ਵ ਅਰਾਕਜਾਇ ॥**
**ਬਕਾਰ ਆਮਦਹ ਅਸਪ ਚੂੰ ਬਾਦ ਪਾਇ ॥ ੧੦੯॥**

{ ਜ਼ = ਵਿਚੋਂ। ਸਿੰਧੀ=ਸਿੰਧ ਦੇਸ ਦੇ। ਵ=ਅਤੇ। ਅਰਬੀ= ਅਰਬ ਦੇਸ ਦੇ। ਵ = ਅਤੇ। ਅਰਾਕਜਾਇ=ਅਰਾਕ ਦੇਸ ਦੇ (ਰਾਕੀ)। ਬਕਾਰ ਆਮਦਹ = ਅਰਥ ਲੱਗੇ (ਮਰ ਗਏ)। ਅਸਪ = ਘੋੜਾ। ਚੂੰ = ਨਿਆਈਂ। ਬਾਦਪਾਇ = ਪਉਣ ਪੂਤ, ਪਉਣ ਵਾਂਗੂ ਚੱਲਣ ਵਾਲੇ। }

**ਭਾਵ**- ਸਿੰਧੀ ਅਰਬੀ ਅਤੇ ਰਾਕੀ ਪਉਣ ਪੂਤ ਘੋੜੇ ਮਾਰੇ ਗਏ ॥ ੧੦੯ ॥

**ਬਸੇ ਕੁਸ਼ਤਹ ਸਰਹੰਗ ਸ਼ਾਇਸਤਹ ਸ਼ੇਰ ॥**
**ਬਵਕਤੇ ਤਰਦੁਦ ਬਕਾਰੇ ਦਲੇਰ ॥ ੧੧੦ ॥**

{ ਬਸੇ = ਬਹੁਤੇ। ਕੁਸ਼ਤਹ = ਮਾਰੇ ਗਏ । ਸਰਹੰਗ = ਤਲੰਗੇ।
ਸ਼ਾਇਸਤਹ = ਸੁੰਦਰ । ਸ਼ੇਰ = ਸ਼ੀਂਹ। ਬ = ਵਿਚ । ਵਕਤ = ਸਮਾ।
ਏ = ਦੇ। ਤਰੱਦੁਦ = ਜੁਧ। ਬ = ਵਿਚ। ਕਾਰੇ = ਕੰਮ। ਦਲੇਰ = ਸੂਰਮੇ। }

**ਭਾਵ**- ਬਹੁਤੇ ਸ਼ੀਹਾਂ ਵਰਗੇ ਸੁੰਦਰ ਤਲੰਗੇ ਜੋ ਲੜਾਈ ਦੇ ਸਮੇਂ ਅਤੇ ਕੰਮ ਵਿਚ ਸੂਰਮੇਂ ਸਨ ਮਾਰੇ ਗਏ ॥ ੧੧੦ ॥

**ਬਗੁਰਰੀਦਨ ਆਮਦ ਦੋ ਅਬਰੇ ਸਿਆਹ ॥**
**ਨਮੇਖ਼ੂੰਨ ਮਾਹੀ ਤਫੇ ਤੇਗ਼ ਮਾਹ ॥ ੧੧੧ ॥**

{ ਬ = ਵਿਚ। ਗੁਰਰੀਦਨ = ਗੱਜਣਾ । ਆਮਦ = ਆਏ । ਦੋ = ਦੋਨੋਂ।
ਅਬਰ = ਬੱਦਲ । ਏ = ਉਸਤਤੀ ਸੰਬੰਧਕ । ਸਿਆਹ = ਕਾਲਾ ।
ਨਮ = ਬੂੰਦ। ਏ = ਦੀ। ਖ਼ੂੰਨ = ਲਹੂ। ਮਾਹੀ = ਮੱਛੀ (ਇਨ੍ਹਾਂ ਲੋਕਾਂ ਨੇ
ਮੰਨਿਆਂ ਹੋਇਆ ਹੈ ਜੋ ਧਰਤੀ ਨੂੰ ਮੱਛ ਨੇ ਚੁਕਿਆ ਹੋਇਆ
ਅਰਥਾਤ ਧਰਤੀ ਦੇ ਥੱਲੇ ਮੱਛੀ ਹੈ)। ਤਫ = ਚਮਕ। ਏ = ਦੀ।
ਤੇਗ਼ = ਤਲਵਾਰ। ਮਾਹ = ਚੰਦਰਮਾਂ। }

**ਭਾਵ**--ਦੋ ਕਾਲੇ ਬੱਦਲ (ਦੋਨੋਂ ਪਾਸਿਆਂ ਦੀ ਸੈਨਾਂ) ਗੱਜਣ ਲੱਗੇ ਅਤੇ ਲਹੂ ਦੀ ਬੂੰਦ ਮੱਛੀ ਤਾਈਂ ਅਤੇ ਤਲਵਾਰ ਦੀ ਚਮਕ ਚੰਦ੍ਰਮਾਂ ਤਾਈਂ ਪੁੱਜੀ॥੧੧੧

**ਬਜੰਗ ਅੰਦਰੂੰ ਗ਼ੌਗ਼ਾਹ ਇ ਗ਼ਾਜ਼ੀਆਂ ॥**
**ਜ਼ਮੀਂ ਤੰਗਸ਼ੁਦ ਅਜ਼ ਸੁਮੇਤਾਜ਼ੀਆਂ ॥ ੧੧੨ ॥**

{ ਬ = ਵਿਚ। ਜੰਗ = ਜੁਧ। ਅੰਦਰੂੰ = ਵਿਚ। ਗੌਗਹ = ਰੌਲਾ। ਇ= ਦਾ।
ਗਾਜ਼ੀਆਂ = ਧਰਮ ਜੁਧ ਕਰਨ ਵਾਲੇ। ਜ਼ਮੀਂ = ਧਰਤੀ।
ਤੰਗਸ਼ੁਦ = ਛੋਟੀ ਹੋਈ। ਅਜ਼ = ਤੇ। ਸੁਮ = ਪਉੜ।
ਤਾਜ਼ੀਆਂ = ਦੌੜਨ ਵਾਲੇ ਘੋੜੇ [ਅਰਬੀ]। }

**ਭਾਵ**- ਰਣ ਭੂਮੀ ਵਿਚ ਸੂਰਮਿਆਂ ਨੇ ਰੌਲਾ ਮਚਾਇਆ ਅਤੇ ਘੋੜਿਆਂ ਦੇ ਪਉੜ ਇਤਨੇ ਸਨ ਜੋ ਧਰਤੀ ਉਤੇ ਪੈਰ ਰੱਖਣ ਨੂੰ ਥਾਉਂ ਨਾ ਰਹਿਆ ॥ ੧੧੨॥

**ਸੁਮੇਬਾਦ ਪਾਯਾਂਨੇ ਫ਼ੌਲਾਦ ਨਾਲ ॥**
**ਜ਼ਮੀ ਗਸ਼ਤ ਪੁਸ਼ਤੇ ਪਲੰਗੇ ਮਸਾਲ ॥ ੧੧੩ ॥**

{ ਸੁਮ = ਪਉੜ। ਏ = ਦੇ। ਬਾਦ ਪਾਇ = ਪਉਣ ਵੇਗ[ਘੋੜਾ]।ਬਾਦ, ਲੋਹੇ
ਦੀ ਖੁਰੀ। ਪਾਯਾਨ = ਬਹੁ ਵਾਚਕ ਏ = ਉਸਤਤੀ ਸੰਬੰਧਕ।
ਫੌਲਾਦ = ਲੋਹਾ।ਜ਼ਮੀਂ = ਧਰਤੀ। ਗਸ਼ਤ = ਹੋਈ।
ਪੁਸ਼ਤੇ ਪਲੰਗ=ਚਿਤ੍ਰੇ ਦੀ ਪਿੱਠ । ਮਸਾਲ=ਨਿਆਈਂ। }

**ਭਾਵ**—ਘੋੜਿਆਂ ਦੇ ਪੌਲਾਦ ਦੇ ਨਾਲਾਂ ਵਾਲੇ ਪਉੜਾਂ ਦੇ ਕਾਰਨ ਧਰਤੀ ਚਿਤ੍ਰੇ ਦੀ ਪਿੱਠ ਵਰਗੀ ਹੋਗਈ (ਰੰਗਬਰੰਗੀ) ॥ ੧੧੩ ॥

**ਚਰਾਗ਼ੇ ਜਹਾਨੇ ਖ਼ੁਮੇ ਬਾਦਹ ਖ਼ੁਰਦ ॥**
**ਸਰੇਤਾਜ ਦੀਗਰ ਬਿਰਾਦਰ ਸਪੁਰਦ ॥ ੧੧੪ ॥**

{ ਚਰਾਗ = ਦੀਵਾ । ਏ = ਦਾ । ਜਹਾਨੇ = ਜਗਤ । ਖ਼ੁਮੇਂ = ਮੱਟ । ਬਾਦਹ = ਮਧ । ਖ਼ੁਰਦ = ਪੀਤਾ । ਸਰੇ ਤਾਜ = ਛਤ੍ਰ । ਦੀਗਰ = ਦੂਜਾ । ਬਿਰਾਦਰ = ਭਾਈ । ਸਪੁਰਦ = ਸੌਂਪਿਆ। }

**ਭਾਵ**- ਜਗਤ ਦੇ ਦੀਵੇ [ਸੂਰਜ] ਨੇ ਮੱਧੁ ਦਾ ਮੱਟ ਪੀਤਾ [ਬਿਸੁਰਤ ਹੋਯਾ ਅਰਥਾਤ ਛਿਪ ਗਿਆ] ਅਤੇ ਛਤਰ ਦੂਜੇ ਭਰਾ [ਚੰਦ੍ਰਮਾ] ਦੇ ਸਿਰ ਨੂੰ ਸੌਂਪਿਆ ਅਰਥਾਤ ਸਿਰ ਤੇ ਰਖਿਆ, ਚੰਦ੍ਰਮਾਂ ਚੜ੍ਹ ਆਇਆ ॥ ੧੧੪ ॥

**ਬਰੋਜ਼ਿ ਚਹਾਰਮ ਤਪੀਦ ਆਫਤਾਬ ॥**
**ਬ ਜਲਵਹ ਦਰਆਵੇਖ਼ਤ ਜ਼ੱਰਰੀ ਤਨਾਬ ॥ ੧੧੫ ॥**

{ ਬ = ਨੂੰ । ਰੋਜ਼ਿ ਚਹਾਰਮ = ਚੌਥਾ ਦਿਨ । ਤਪੀਦ = ਤਪਿਆ । ਆਫਤਾਬ = ਸੂਰਜ । ਜਲਵਹ = ਸਜ ਧਜ [ਪ੍ਰਕਾਸ਼] । ਦਰਆਵੇਖ਼ਤ= ਖਿੱਚੀਆਂ । ਜ਼ੱਰਰੀ = ਸੁਨੈਹਰੀ । ਤਨਾਬ = ਲਾਸਾਂ । }

**ਭਾਵ**—ਚੌਥੇਦਿਨਨੂੰ ਜਦ ਸੂਰਜਪ੍ਰਗਾਸਿਆ ਅਤੇ ਸਜ ਧਜ ਲਈ ਲਾਸਾਂ ਖਿੱਚੀਆਂ ਅਰਥਾਤ ਕਿਰਨਾਂ ਛੱਡੀਆਂ ॥ ੧੧੫ ॥

**ਦਿਗਰ ਰਵਸਿ ਮਰਦਾਨਹ ਬਸਤੰਦ ਕਮਰ ॥**
**ਯਮਾਨੀ ਕਮਾਂ ਦਸਤ ਬਰਰੂਇ ਸਿਪਰ ॥ ੧੧੬ ॥**

{ ਦਿਗਰ=ਫੇਰ । ਰਵਸਿ=ਢੰਗ । ਇ=ਦੀ । ਮਰਦਾਨਹ=ਸੂਰਮਤਾਈ । ਬਸਤੰਦ=ਬੰਨ੍ਹੇ । ਕਮਰ=ਲੱਕ । ਯਮਾਨੀ=ਯਮਨ ਦੇਸ਼ ਦੀ । ਕਮਾਂ—ਧਨਖ। ਦਸਤ=ਹੱਥ । ਬਰ=ਉਪਰ । ਰੂਇ=ਮੂੰਹ ਸਿਪਰ=ਢਾਲ। }

**ਭਾਵ**—ਫੇਰ ਸੂਰਮਤਾਈ ਦੇ ਢੰਗ ਨਾਲ ਕਮਰਕਸੇ ਕੀਤੇ ਅਤੇ ਯਮਨ ਦੇਸ ਦੇ ਧਨਖ ਹੱਥ ਫੜੇ ਅ ਢਾਲਾਂ ਉਪਰ (ਕੀਤੀਆਂ) ਚੁਕੀਆਂ ॥ ੧੧੬ ॥

**ਚੋ ਹੋਸ਼ ਅੰਦਰ ਆਮਦ ਬਜੋਸ਼ੀਦ ਜੰਗ ॥**
**ਬਜਿਸ਼ ਅੰਦਰ ਆਮਦ ਚੋ ਹੋਸ਼ਸ਼ ਪਲੰਗ ॥ ੧੧੭ ॥**

{ ਚੋ=ਜਦ । ਹੋਸ਼=ਸੁਰਤ । ਅੰਦਰ=ਵਿਚ । ਆਮਦ=ਆਈ । ਬਜੋਸ਼ੀਦ=ਕ੍ਰੋਧਵਾਨ ਹੋਏ । ਜੰਗ=ਜੂਝ । ਬ = ਵਿਚ । ਜਿਸ਼=ਕ੍ਰੋਧ ।

{ ਅੰਦਰ=ਵਾਧੂ। ਆਮਦ=ਆਇਆ। ਚੋ=ਨਿਆਈਂ। ਕੋਸ਼ਸ਼=ਫੁਰਤੀ। ਪਲੰਗ=ਚਿੱਤ੍ਰਾ। }

**ਭਾਵ**—ਜਦੋਂ ਓਨ੍ਹਾਂ ਦੇ ਸਰੀਰਾਂ ਵਿਚ ਸੁਰਤ ਆਈ (ਸੁਰਤ ਸੰਭਾਲੀ) ਤਾਂ ਜੁਧ ਲਈ ਕ੍ਰੋਧਵਾਨ ਹੋਏ ਮਾਨੋਂ ਚਿੱਤ੍ਰੇ ਫੁਰਤੀ ਕਰਕੇ ਕ੍ਰੋਧ ਵਿਚ ਆਏ ॥੧੧੭॥

**ਚੁਅਮ ਰੋਜ਼ ਕੁਸ਼ਤੰਦ ਦਹ ਹਜ਼ਾਰ ਫੀਲ ॥**
**ਦੋ ਦਹ ਹਜ਼ਾਰ ਅਸਪੋਚੋ ਦਰੀਆਇ ਨੀਲ ॥੧੧੮॥**

{ ਚੁਅਮ ਰੋਜ਼ = ਚੌਥੇ ਦਿਨ। ਕੁਸ਼ਤੰਦ = ਮਾਰੇ। ਦਹ ਹਜ਼ਾਰ = ਦਸ ਹਜ਼ਾਰ। ਫੀਲ = ਹਾਥੀ। ਦੋਦਹ = ਬਾਰਾਂ ਹਜ਼ਾਰ। ਅਸਪ = ਘੋੜਾ। ਓ = ਅਤੇ। ਚੋ = ਨਿਆਈਂ। ਦਰੀਆਇ = ਨਦੀ। ਨੀਲ = ਨਾਉਂ ਹੈ। }

**ਭਾਵ**—ਚਉਥੇ ਦਿਨ ਦਸ ਹਜ਼ਾਰ ਹਾਥੀ ਮਾਰੇ ਅਤੇ ਬਾਰਾਂ ਹਜ਼ਾਰ ਘੋੜੇ ਦਰੀਆਇ ਨੀਲ ਦੀ ਨਿਆਈਂ ਚਲਾਕ (ਵਢੇ)।

**ਬਕਾਰ ਆਮਦਹ ਪਿਆਦਹ ਸੀ ਸੂਦ ਹਜ਼ਾਰ ॥**
**ਜਵਾਂ ਮਰਦ ਸ਼ੇਰਾਨ ਆਜ਼ਮੂਦਹਕਾਰ ॥ ੧੧੯ ॥**

{ ਬਕਾਰ ਆਮਦਹ = ਮਾਰੇ ਗਏ। ਪਿਆਦਹ = ਪੈਦਲ। ਸੀਸੂਦ = ਤਿੰਨ ਹਜ਼ਾਰ (ਤਿੰਨ ਲੱਖ) ਜਵਾਂ ਮਰਦ = ਜੁਵਾ ਅਵਸਥਾ। ਸ਼ੇਰਾਨ = ਸੂਰਮੇ ਅਜ਼ਮੂਦਹਕਾਰ = ਕੰਮ ਵਿਚ ਪਕੇ। }

**ਭਾਵ**—ਤੀਹ ਲੱਖ ਪੈਦਲ ਜੋ ਜੁਵਾ ਅਵਸਥਾ ਅਤੇ ਸੂਰਬੀਰ ਕੰਮ ਦੇ ਪੱਕੇ ਸਨ ਮਾਰੇ ਗਏ ॥ ੧੧੯ ॥

**ਕੁਨਦ ਜ਼ੱਰਰਹ ਏ ਰਥ ਚਹਾਰੋ ਹਜ਼ਾਰ ॥**
**ਬਸ਼ੇਰ ਅਫਗਨੋ ਜੰਗ ਆਮੁਖਤਹਕਾਰ ॥੧੨੦॥**

{ ਕੁਨਦ = ਕੀਤੇ। ਜ਼ੱਰਰਹ = ਟੁਕੜੇ। ਏ = ਦੇ। ਰਥ=ਚਪੱਈਆਮ, ਛੌਲੀ। ਚਹਾਰ = ਚਾਰ। ਓ = ਵਾਧੂ। ਹਜ਼ਾਰ = ਹਜ਼ਾਰ। ਬ = ਵਾਧੂ ਪਦ। ਸੇਰ ਅਫ਼ਗਨੋ = ਸ਼ੀਹਾਂ ਨੂੰ ਮਾਰਨ ਵਾਲਾ। ਜੰਗ = ਜੁਧ। ਆਮੁਖਤਹਕਾਰ=ਕੰਮ ਸਿਖੇ ਹੋਏ। }

**ਭਾਵ**—ਚਾਰ ਹਜ਼ਾਰ ਰਥ ਟੁਕੜੇ ੨ ਕਰ ਦਿਤੇ ਸ਼ੀਹਾਂਨੂੰ ਮਾਰਨ ਵਾਲੇ ਅਤੇ ਜੁਧ ਦਾ ਕੰਮ ਸਿਖੇ ਹੋਏ ਸੂਰਮਿਆਂ ਨੇ ॥ ੧੨੦ ॥

**ਕਿ ਅਜ਼ ਚਾਰ ਤੀਰ ਅਸਪ ਕੁਸ਼ਤਹ ਚਹਾਰ ॥**
**ਦਿਗਰ ਤੀਰ ਕੁਸ਼ਤਸ਼ ਸਰੇ ਬਹਲਦਾਰ ॥ ੧੨੧ ॥**

{ ਕਿ=ਅਤੇ। ਅਜ਼ = ਨਾਲ। ਚਾਰ ਤੀਰ = ਚਾਰ ਬਾਣ। ਅਸਪ=ਘੋੜਾ। ਕੁਸ਼ਤਹ = ਮਾਰੇ। ਚਹਾਰ = ਚਾਰ। ਦਿਗਰ = ਹੋਰ। ਤੀਰ = ਬਾਣ। ਕੁਸਤ = ਮਾਰਿਆ। ਸ = ਉਸ ਸਰ = ਸਿਰ। ਏ = ਦਾ। ਬਹਲਦਾਰ = ਗਡ ਵਾਲਾ, ਰਥਵਾਹੀ। }

**ਭਾਵ**- ਅਤੇ ਚੌਂਹ ਤੀਰਾਂ ਨਾਲ ਚਾਰ ਘੋੜੇ ਮਾਰੇ ਅਤੇ ਇਕ ਹੋਰ ਤੀਰ ਨਾਲ ਰਥਵਾਹੀ ਦਾ ਸਿਰ ਸਿਟਿਆ ॥ ੧੨੧ ॥

**ਸਿਅਮ ਤੀਰ ਜ਼ਦ ਹਰਦੋ ਅਬਰੂ ਸਿਕਜ ॥**
**ਕਿ ਮਾਰੇ ਬਿਪੇਚਦ ਜ਼ ਸਉਦਾਇ ਗੰਜ ॥ ੧੨੨ ॥**

{ ਸਿਅਮ ਤੀਰ = ਤੀਜਾ ਬਾਣ। ਜ਼ਦ=ਮਾਰਿਆ। ਹਰਦੋ=ਦੋਨੋਂ। ਅਬਰੂ =ਭਰਵੱਟੇ। ਸਿਕੰਜ=ਤੀਵੜੀ। ਕਿ=ਜਿਵੇਂ। ਮਾਰੇ=ਸੱਪ। ਬਿਪੇਚਦ=ਤੜਫਦਾ ਹੈ। ਜ਼=ਤੇ। ਸਉਦਾਇ=ਚਿੰਤਾ। ਗੰਜ=ਧਨ ਜੋੜਿਆ ਹੋਯਾ। }

**ਭਾਵ**—ਤੀਜਾ ਤੀਰ ਦੋਹਾਂ ਭਰਵੱਟਿਆਂ ਦੀ ਤੀਵੜੀ ਵਿਚ ਮਾਰਿਆ ਜਿਸਦੇ ਲੱਗਾ ਓਹ) ਐਉਂ ਤੜਫਿਆ ਜਿਵੇਂ ਸੱਪ ਧਨ ਦੀ ਚਿੰਤਾ ਨਾਲ ਤੜਫਦਾ ਹੈ॥ ੧੨੨ ॥

**ਚਹਾਰੁਮ ਬਿਜ਼ਦ ਤੀਰ ਖਬਰਸ ਨਿਆਫਤ ॥**
**ਕਿ ਭਰਮਸ਼ਬਬਰਖਾਸਤ ਧਰਮਸ਼ ਨਤਾਫਤ ।੧੨੩।**

{ ਚਹਾਰੁਮ=ਚੌਥਾ। ਬਿਜ਼ਦ=ਮਾਰਿਆ। ਤੀਰ=ਬਾਣ। ਖਬਰ=ਸੂਰਤ। ਸ=ਉਸ। ਨਿਆਫਤ=ਨ ਪਾਈ। ਕਿ=ਜੋ। ਭਰਮਸ਼=ਉਸਦਾ ਭੁਲੇਖਾ। ਬਰਖਾਸਤ=ਚੱਕਿਆ ਗਿਆ। ਧਰਮਸ਼=ਉਸਦਾ ਇਸ਼ਟ। ਨਤਾਫਤ=ਨ ਚਮਕਿਆ। }

**ਭਾਵ**—ਚੌਥਾ ਤੀਰ ਜਦੋਂ (ਛਤ੍ਰਾਮਤੀ ਨੇ) ਮਾਰਿਆ ਓਸ (ਸੁਭਟ ਸਿੰਘ) ਦੀ ਸੁਰਤ ਮਾਰੀ ਗਈ ਅਤੇ ਓਸਦਾ ਭਰਮ ਦੂਰ ਹੋਇਆ ਉਸਨੂੰ ਧਰਮ ਦਾ ਪਤਾ ਨ ਰਿਹਾ॥ ੧੨੩ ॥

**ਬਿਜ਼ਦ ਚੂੰ ਚਅਮ ਕੈਬਰੇ ਨਾਜ਼ਨੀਂ ॥**
**ਬਖੁਰਦੰਦ ਸ਼ਹਰਗ ਬਿਉਫਤਦ ਜ਼ਮੀਂ॥ ੧੨੪ ॥**

{ ਬਿਜ਼ਦ=ਮਾਰਿਆ। ਚੂੰ=ਜਦੋਂ। ਚਅਮ=ਚੌਥਾ। ਕੈਬਰੇ=ਇਕ ਤੀਰ। ਬਖੁਰਦੰਦ=ਲੱਗਾ। ਸ਼ਹਰਗ=ਜਿੰਦ ਵਾਲੀ ਨਾੜੀ। ਨਾਜ਼ਨੀਂ=ਸੁਖਮ। ਬਿਉਫਤਦ=ਡਿਗ ਪਿਆ। ਜ਼ਮੀਂ=ਧਰਤੀ। }

**ਭਾਵ**--ਜਦ ਸੂਖਮ ਇਸਤੀ ਨੇ ਚੌਥਾ ਤੀਰ ਮਾਰਿਆ ਤਾਂ ਸ਼ਹਰਗ ਵਿਚ ਲੱਗਾ ਅਤੇ ਓਹ ਸੁਭਟ ਸਿੰਘ ਧਰਤੀ ਤੇ ਡਿਗ ਪਿਆ ॥ ੧੨੪ ॥

**ਬਿਦਾਨਿਸ਼ਤ ਕਿ ਈਂ ਮਰਦ ਪਜ਼ਮੁਰਦਹ ਗਸ਼ਤ।**
**ਬਿਉਫਤਾਦ ਬੂਮ ਹਮਚੁੰਨੀ ਸ਼ੇਰ ਮਸਤ ॥੧੨੫॥**

ਬਿ=ਵਾਧੂ ਪਦ। ਦਾਨਿਸ਼ਤ=ਜਾਣਿਆਂ। ਕਿ=ਜੋ। ਈਂ=ਏਹ। ਮਰਦ=ਪੁਰਖ। ਪਜ਼ਮੁਰਦਹ=ਅਧਮੋਇਆ। ਗਸ਼ਤ=ਹੋਗਿਆ ਹੈ। ਬਿਉਫਤਾਦ=ਡਿਗਿਆ। ਬੂਮ=ਧਰਤੀ। ਹਮਚੂੰ=ਨਿਆਈਂ। ਈਂ=ਏਹ। ਸ਼ੇਰ ਮਸਤ=ਮਤਵਾਲਾ ਸ਼ੀਂਹ। (ਹਮਚੁਨੀ=ਹਮਚੂੰਈਂ)

**ਭਾਵ**- ਛਤ੍ਰਾਮਤੀ ਨੇ ਜਾਣਿਆਂ ਜੋ ਏਹ ਪੁਰਸ਼ ਅਧਮੋਇਆ ਹੋਗਿਆ ਅਤੇ ਏਹ ਮਤਵਾਲੇ ਸ਼ੀਂਹ ਦੀ ਨਿਆਈਂ ਧਰਤੀ ਪਰ ਢਹਿ ਪਿਆ ਹੈ। ੧੨੫॥

**ਕਿ ਅਜ਼ਰਥ ਬਿਆਮਦ ਬਰਾਮਦ ਜ਼ਮੀਂ ॥**
**ਖਰਾਮੀਦਹ ਸ਼ੁਦ ਪੈਕਰੇ ਨਾਜ਼ਨੀਂ ॥ ੧੨੬ ॥**

ਕਿ = ਅਤੇ। ਅਜ਼ = ਵਿਚੋਂ। ਰਥ = ਬਹਲੀ। ਬਿਆਮਦ = ਆਈ। ਬਰਾਮਦ =ਨਿਕਲੀ। ਜ਼ਮੀਂ = ਧਰਤੀ। ਖਰਾਮੀਦਹ ਸ਼ੁਦ = ਤੁਰ ਪਈ। ਪੈਕਰ = ਪੁਤਲੀ। ਏ = ਉਸਤਤੀ ਸੰਬੰਧਕ। (ਨਾਜ਼ਨੀ ਸੂਖਜਮ)

**ਭਾਵ**- ਅਤੇ ਰਥ ਵਿਚੋਂ ਨਿਕਲੀ ਅਰ ਧਰਤੀ ਪਰ ਆਈ ਅਤੇ ਓਹ ਸੂਖਮ ਪੁਤਲੀ (ਸੁੰਦਰ ਇਸਤ੍ਰੀ) ਤੁਰੀ ॥ ੧੨੬॥

**ਬਯਕ ਦਸਤ ਬਰਦਾਸ਼ਤ ਯਕ ਪਿਆਲਹ ਆਬ।**
**ਬਨਿਜ਼ਦਿ ਸ਼ਹ ਆਮਦ ਚੋਪਰਰਾਂ ਉਕਾਬ ॥੧੨੭॥**

ਬ = ਵਿਚ। ਯਕ = ਇਕ। ਦਸਤ = ਹੱਥ। ਬਰਦਾਸ਼ਤ = ਚਕਿਆ। ਯਕ = ਇਕ। ਪਿਆਲਹ = ਕਟੋਰਾ। ਆਬ = ਪਾਣੀ। ਬ = ਵਾਧੂ ਪਦ। ਨਿਜ਼ਦ = ਕੋਲ। ਇ = ਦੇ। ਸ਼ਹ = ਰਾਜਾ। ਆਮਦ = ਆਈ। ਚੋ = ਵਾਗੂੰ। ਪਰਰਾਂ = ਉਡਣ ਵਾਲਾ। ਉਕਾਬ = ਇਕ ਵੱਡੇ ਪੰਛੀ ਦਾ ਨਾਉਂ ਹੈ।

**ਭਾਵ**—ਇਕ ਹੱਥ ਵਿਚ ਕਟੋਰਾ ਪਾਣੀ ਦਾ ਲਇਆ ਅਤੇ ਰਾਜੇ ਦੇ ਪਾਸ ਉਕਾਬ ਪੰਛੀ ਵਾਂਗੂ (_ਰਤ) ਆਈ ॥ ੧੨੭ ॥

**ਬਗੋਯਦ ਕਿ ਐ ਸ਼ਾਹ ਆਜ਼ਾਦ ਮਰਦ।**
**ਚਰਾ ਖ਼ੁਫ਼ਤਹ ਹਸਤੀ ਤੋ ਦਰ ਖ਼ੂਨੇ ਗਰਦ ॥੧੨੮॥**

{ ਬਗੋਯਦ = ਕਹਿੰਦੀ ਹੈ। ਕਿ = ਜੋ। ਐ = ਹੇ। ਸਾਹ = ਰਾਜੇ। ਆਜਾਦ ਮਰਦ = ਅਨੋਖੇ ਪੁਰਖ। ਚਰਾ = ਕਿਉਂ। ਖੁਫਤਹ ਹਸਤੀ = ਸੁਤਾ ਹੈਂ। ਤੋ = ਤੂੰ। ਦਰ = ਵਿਚ। ਖੂਨ = ਲਹੂ। ਓ = ਅਤੇ। ਗਰਦ = ਧੂੜ। }

**ਭਾਵ**—ਅਤੇ ਆਖਦੀ ਕਿ ਹੇ ਅਨੋਖੇ ਰਾਜੇ ਤੂੰ ਲਹੂ ਅਤੇ ਧੂੜ ਵਿਚ ਕਿਉਂ ਸੁਤਾ ਪਿਆ ਹੈਂ ॥ ੧੨੮ ॥

**ਹੁਮਾਂ ਜਾਂਨ ਜਾਨੀਂ ਤੋ ਅਮੁ ਨੌ ਜਵਾਂ ॥**
**ਬਦੀਦਨ ਤੁਰਾ ਆਮਦਮ ਈਂ ਜ਼ਮਾਂ ॥੧੨੯॥**

{ ਹੁਮਾਂ = ਓਹੀ। ਜਾਨ = ਪਿਆਰੀ। ਜਾਨੀਂ = ਪਿਆਰੇ। ਤੋ = ਤੇਰੀ। ਅਮੁ = ਮੈਂ ਹਾਂ। ਨੌ ਜਵਾਂ = ਜੁਵਾ ਅਵਸਥਾ ਵ ਲੇ। ਬਦੀਦਨ = ਦੇਖਣ ਲਈ। ਤੁਰਾ = ਤੇਰੇ ਆਮਦਮ = ਮੈਂ ਆਈ ਹਾਂ। ਈਂ = ਇਸ। ਜਮਾਂ=ਸਮਾਂ। }

**ਭਾਵ**—ਹੇ ਸਜੀਲੇ ਪਿਆਰੇ ਮੈਂ ਓਹੀ ਤੇਰੀ ਪਿਆਰੀ ਹਾਂ ਅਤੇ ਇਸ ਵੇਲੇ ਤੈਨੂੰ ਦੇਖਣ ਆਈ ਹਾਂ ॥ ੧੨੯ ॥

**ਬਗੋਯਦ ਕਿ ਐ ਬਾਨੂਏ ਨੇਕ ਬਖਤ ॥**
**ਚਰਾ ਆਮਦੀ ਤੋ ਦਰੀਂ ਜਾਇ ਸਖਤ ॥੧੩੦॥**

{ ਬਗੋਯਦ = ਆਖਦਾ ਹੈ। ਕਿ = ਜੋ। ਐ = ਹੇ। ਬਾਨੂ = ਰਾਜ ਪੁਤ੍ਰੀ। ਏ = ਉਸਤਤੀ ਸਨਬੰਧਕ ਨੇਕਬਖਤ = ਭਲੇ ਭਾਗਾਂ ਵ ਲੀ। ਚਰਾ = ਕਿਉਂ। ਆਮਦੀ = ਤੂੰ ਆਈ। ਤੋ = ਤੌ ਦਰੀਂ (ਦਰ ਈਂ) ਦਰ = ਵਿਚ। ਈਂ = ਇਸ। ਜਾਇ ਸਖਤ = ਭਿਆਨਕ ਭੂਮੀ। }

**ਭਾਵ**—(ਸੁਭਟ ਸਿੰਘ) ਆਖਦਾ ਹੈ ਜੋ ਹੇ ਭਲੇ ਭਾਗਾਂ ਵਾਲੀ ਰਾਜ ਪੁਤ੍ਰੀ ਤੂੰ ਕਿਉਂ ਇਸ ਭਿਆਨਕ ਭੂਮੀ ਵਿਚ ਆਈ ਹੈਂ ॥ ੧੩੦ ॥

**ਅਗਰ ਮੁਰਦਹ ਬਾਸ਼ੀ ਬਿਆਰੇਮ ਲਾਸ਼ ॥**
**ਵਗਰ ਜ਼ਿੰਦਹ ਹਸਤੀ ਬਯਜ਼ਦਾਂ ਸਿਪਾਸ਼ ॥੧੩੧ ॥**

{ ਅਗਰ = ਜੇਕਰ। ਮੁਰਦਹਬਾਸ਼ੀ = ਤੂੰ ਮਰ ਗਿਆ। ਬਿਆਰੇਮ = ਅਸੀਂ ਲੈ ਆਈਏ। ਲਾਸ਼ = ਲੋ । ਵ = ਅਤੇ। ਗਰ = ਜੇ। ਜ਼ਿੰਦਹ ਹਸਤੀ=ਤੂੰ ਜੀਊਂਦਾ ਹੈ। ਬ = ਸਾਹਮਣੇ। ਯਜ਼ਦਾਂ = ਪ੍ਰਮੇਸਰ। ਸਿਪਾਸ਼ = ਧੰਨਵਾਦ। }

**ਭਾਵ**- ਜੇਕਰ ਤੂੰ ਮਰ ਗਿਆ ਹੋਵੇਂ ਅਸੀਂ ਲੋਥ ਲੈ ਆਈਏ ਅਤੇ ਜੇ ਤੂੰ ਜੀਊਂਦਾ ਹੈਂ ਤਾਂ ਵਾਹਿਗੁਰੂ ਦਾ ਧੰਨਵਾਦ ਕਰ॥ ੧੩੧॥

**ਅਜ਼ਾਂ ਗੁਫ਼ਤਨੀਹਾ ਖੁਸ਼ ਆਮਦ ਸੁਖਨ ॥**
**ਬਗੋਯਦ ਕਿ ਐ ਨਾਜ਼ਨੀ ਸੀਮ ਤਨ ॥ ੧੩੨ ॥**

{ ਅਜਾਂ = ਉਨ। ਗੁਫ਼ਤਨੀਹਾ = ਬਚਨਾਂ ਤੇ। ਖ਼ੁਸ਼ = ਪਿਆਰੀ। ਆਮਦ = ਲਗੀ। ਸੁਖਨ = ਬਾਤ। ਬਗੋਯਦ = ਆਖਦਾ ਹੈ। ਕਿ = ਜੋ। ਐ = ਹੇ। ਨਾਜ਼ਨੀ = ਸੁੰਦਰੀ। ਸੀਮ = ਚਾਂਦੀ। ਤਨ = ਸਰੀਰ। }

**ਭਾਵ**- ਸੁਭਟ ਸਿੰਘ ਨੂੰ ਉਨ੍ਹਾਂ ਦਾ ਬੋਲ ਤੇ ਬਚਨ ਪਿਆਰਾ ਲਗਾ ਆਖਦਾ ਹੈ ਕਿ ਹੇ ਚਾਂਦੀ ਵਰਗੇ ਸਰੀਰ ਵਾਲੀ ਸੁੰਦਰੀ ॥ ੧੩੨ ॥

**ਹਰਾਂ ਚਿ ਕਿ ਖਾਹੀ ਬਿਗੋ ਮਨ ਦਿਹਮ ॥**
**ਕਿ ਐ ਸ਼ੇਰ ਦਿਲ ਮਨ ਗ਼ੁਲਾਮੇ ਤੁਅਮ ॥ ੧੩੩ ॥**

{ ਹਰਾਂਚਿ = ਜੋ ਪੁਰਖ। ਕਿ = ਜੋ। ਖਾਹੀ = ਤੂੰ ਚਾਹੁੰਦੀ ਹੈਂ। ਬਿਗੋ = ਆਖ। ਮਨਦਿਹਮ = ਮੈਂ ਦੇਵਾਂ। ਕਿ = ਕਿਉਂ ਜੋ। ਐ = ਹੇ। ਸ਼ੇਰ ਦਿੱਲ = ਉਦਾਰ। ਮਨ = ਮੈਂ। ਗੁਲਾਮੇ ਤੋ= ਤੇਰਾ ਦਾਸ। ਅਮ = ਹਾਂ। }

**ਭਾਵ**- ਜੋ ਤੂੰ ਚਾਹੁੰਦੀ ਹੈਂ ਦਸ ਮੈਂ ਤੈਨੂੰ ਦੇਵਾਂ ਕਿਉਂ ਜੋ ਹੇ ਉਦਾਰ ਚਿਤ ਮੈਂ ਤੇਰਾ ਦਾਸ ਹਾਂ ॥ ੧੩੩ ॥

**ਖ਼ੁਦਾਵੰਦ ਬਾਸ਼ੀ ਤੋ ਐ ਕਾਰ ਸਖ਼ਤ ॥**
**ਕਿ ਮਾਰਾ ਬਿਯਕਬਾਰ ਕਨ ਨੇਕ ਬਖਤ ॥ ੧੩੪ ॥**

{ ਖਦਾਵੰਦ=ਪਤੀ। ਬਾਸ਼ੀ= ਹੋਵੇ। ਤੋ=ਤੂੰ। ਐ = ਹੇ। ਕਾਰਸਖ਼ਤ = ਬਿਪਤਾ ਵਾਲੇ। ਕਿ = ਜੋ। ਮਾਰਾ = ਮੈਨੂੰ। ਬਿਯਕਬਾਰ = ਇਕ ਵੇਰੀ। ਕੁਨ=ਕਰ ਨੇਕਬਖਤ = ਭਲੇ ਭਾਗਾਂ ਵਾਲੀ (ਸੋਹਾਗਨ)। }

**ਭਾਵ**-(ਛਤ੍ਰਮਤੀ ਬੋਲੀ) ਹੇ ਬਿਪਤਾ ਵਾਲੇ ਤੂੰ ਮੇਰਾ ਪਤੀ ਹੋਵੇਂ (ਮੇਰਾ ਮਨੋਰਥ) ਹੈ ਜੋ ਮੈਨੂੰ ਇਕ ਵੇਰ ਸੋਹਾਗਨ ਕਰ ॥ ੧੩੪ ॥

**ਬਿਜ਼ਦਪੁਸ਼ਤ ਪਾਓ ਕੁਸ਼ਾਦਸ਼ ਦੋ ਚਸ਼ਮ ॥**
**ਹਮਾਂ ਰਵਸ਼ ਸ਼ਹਾਨਿ ਪੇਸ਼ੀਨਹ ਰਸਮ ॥ ੧੩੫ ॥**

{ ਬਿ =ਵਾਧੂ ਪਦ। ਜ਼ਦ = ਮਾਰਿਆ। ਪੁਸ਼ਤ = ਪਿਠ। ਪਾਓ = ਪੈਰ। ਕੁਸ਼ਾਦ = ਖੋਲ੍ਹੀ। ਸ਼ = ਉਸਨੇ। ਦੋ ਚਸ਼ਮ = ਦੋ ਅੱਖਾਂ। ਹਮਾਂ = ਓਹੀ। ਰਵਸ਼ = ਵਰਤੀਰਾ। ਸ਼ਹਾਨ = (ਬਹੁਵਾਕ) ਰਾਜੇ। ਇ= ਉਸਤਤੀ ਸੰਬੰਧਕ। ਪੇਸ਼ੀਨਹ = ਪਹਿਲੇ। ਰਸਮ =ਰੀਤੀ। }

**ਭਾਵ**- ਜਦ ਉਸ (ਸੁਭਟ ਸਿੰਘ ਨੇ) ਅੱਖਾਂ ਖੋਲ੍ਹੀਆਂ ਤਾਂ ਪੈਰ ਧਰਤੀ ਤੇ ਮਾਰਿਆ ਅਰਥਤ ਪਛਤਾਇਆ ਓਹੀ ਪਹਿਲੇ ਰਾਜਿਆਂ ਵਾਲਾ ਵਰਤਾਉ ਅਤੇ ਰੀਤੀ ਕੀਤੀ ॥ ੧੩੫ ॥

**ਬਿਓਫਤਾਦ ਬਰ ਰਥ ਬਿਆਵਰਦ ਜਾਂ ॥**
**ਬਿਜ਼ਦ ਨੌਬਤਸ ਸ਼ਾਹ ਸ਼ਾਹੇ ਜ਼ਮਾਂ ॥ ੧੩੬ ॥**

[ਬਿਓਫਤਾਦ = ਪੈਗਿਆ। ਬਰ = ਉਪਰ। ਰਥ = ਚੁਪੱਯਾ ਗੱਡੀ।
ਬਿਆਵਰਦ = ਲਿਆਈ। ਜਾਂ = ਘਰ। ਬਿਜ਼ਦ = ਬਜਾਇਆ।
ਨੌਬਤ = ਧੌਂਸਾ। ਸ਼ = ਉਸ। ਸ਼ਾਹ ਰਾਜਾ। ਸ਼ਾਹੇ ਜ਼ਮਾਂ = ਜਗਤ ਦਾ ਰਾਜਾ।]

**ਭਾਵ—**ਸੁਭਟ ਸਿੰਘ ਰਥ ਉਤੇ ਪੈ ਗਿਆ ਅਤੇ ਛਤ੍ਰਾਮਤੀ ਘਰ ਲੈ ਆਈ ਅਤੇ ਉਸ ਰਾਜਿਆਂ ਦੇ ਰਾਜੇ (ਛਤ੍ਰਾਮਤੀ ਦੇ ਪਿਤਾ ਨੇ) ਧੌਂਸਾ ਬਜਾਇਆ।੧੩੬।

**ਬਹੋਸ਼ ਅੰਦਰ ਆਂਮਦ ਦੋ ਚਸ਼ਮਸ਼ ਕੁਸ਼ਾਦ ॥**
**ਬਿਗੋਯਦ ਕਿਰਾ ਜਾਇ ਮਾਰਾ ਨਿਹਾਦ ॥ ੧੩੭ ॥**

(ਬਹੋਸ਼ = ਸੁਰਤ ਵਿਚ। ਅੰਦਰ = ਪਦ ਜੋੜਕ ਵਾਧੂ ਪਦ। ਆਂਮਦ = ਆਯਾ।
ਦੋਚਸ਼ਮ = ਦੋਨੋਂ ਅੱਖਾਂ। ਸ਼ = ਉਸਨੇ। ਕੁਸ਼ਾਦ = ਖੋਲ੍ਹੀਆਂ। ਬਿ = ਵਾਧੂ
ਗੋਯਦ = ਕਹਿੰਦਾ ਹੈ। ਕਿਰਾ = ਕਿਸਦੇ। ਜਾਇ = ਘਰ।
ਮਾਰਾ = ਮੈਨੂੰ। ਨਿਹਾਦ = ਰੱਖਜਾ।)

**ਭਾਵ—**ਸੁਭਟ ਸਿੰਘ ਨੇ ਸੁਰਤ ਸਮਾਲੀ ਅਤੇ ਦੋਨੋਂ ਅੱਖਾਂ ਖੋਲ੍ਹੀਆਂ ਤਾਂ ਆਖਦਾ ਹੈ ਮੈਨੂੰ ਕਿਸਦੇ ਘਰ ਲਿਆ ਰੱਖਿਆ ਹੈ ॥ ੧੩੭ ॥

**ਬਗੋਯਦ ਤੁਰਾ ਜ਼ਫਰਜੰਗ ਯਾਫਤਮ ॥**
**ਬਕਾਰੇ ਸ਼ੁਮਾ ਕਿਤਖ਼ੁਦਾ ਯਾਫਤਮ ॥ ੧੩੮ ॥**

{ਬਗੋਯਦ = ਆਖਦੀ ਹੈ। ਤੁਰਾ = ਤੇਰੇ ਉਤੇ। ਜ਼ਫਰ = ਜਿੱਤ। ਜੰਗ = ਲੜਾਈ।
ਯਾਫਤਮ = ਮੈਂ ਪਾਈ ਹੈ। ਬ = ਵਿਚ। ਕਾਰ = ਕੰਮ। ਏ = ਦੇ।
ਸ਼ੁਮਾ = ਤੇਰੇ। ਕਿਤ ਖ਼ੁਦਾ = ਪਤੀ। ਯਾਫਤਮ = ਮੈਂ ਪਾਇਆ।}

**ਭਾਵ—**(ਛਤ੍ਰਾਮਤੀ) ਆਖਦੀ ਹੈ ਤੇਰੇ ਉਤੇ ਯੁਧ ਦੀ ਜਿੱਤ ਪਾਈ ਹੈ (ਅਰਥਾਤ ਤੈਨੂੰ ਮੈਂ ਯੁਧ ਵਿਚ ਜਿਤਿਆ ਹੈ) ਅਤੇ ਤੇਰੇ ਬਚਨਾਂ ਅਨੁਸਾਰ ਮੈਂ ਤੈਨੂੰ ਪਤੀ ਬਣਾਇਆ ਹੈ ॥ ੧੩੮ ॥

**ਪਸ਼ੇਮਾਂ ਸ਼ੁਦਹ ਸੁਖਨ ਗੁਫਤਨ ਫਜ਼ੂਲ ॥**
**ਹਰਾਂ ਚਿਹ ਕਿ ਗੋਈ ਤੋ ਬਰਮਨ ਕਬੂਲ ॥ ੧੩੯ ॥**

{ਪਸ਼ੇਮਾਂ = ਪਛਤਾਉਣਾ। ਸ਼ੁਦਹ = ਹੋਇਆ। ਸੁਖਨ = ਬਚਨ। ਗੁਫਤਨ = ਕੈਹਣਾ
ਫਜ਼ੂਲ = ਨਿਕੰਮਾਂ। ਹਰਾਂਚਿਹ = ਜੋ ਕੁਛ। ਕਿ = ਕਿ। ਗੋਈ ਤੋ = ਤੂੰ ਕਹੇਂ।
ਬਰਮਨ = ਮੇਰੇ ਉਤੇ (ਅਰਥਾਤ ਮੈਨੂੰ)। ਕਬੂਲ = ਮੰਨਣ।}

**ਭਾਵ**—ਸੁਭਟ ਸਿੰਘ ਨਿਕੰਮਾਂ ਬਚਨ ਕਰਨ ਤੇ ਪਛਤਾਯਾ ਅਤੇ ਆਖਿਆ ਜੋ ਕੁਛ ਕਿ ਤੂੰ ਕਹੇਂ ਮੈਂ ਮੰਨਦਾ ਹਾਂ ॥ ੧੨੯ ॥

**ਬਿਦੇਹ ਸਾਕੀਆ ਜਾਮਿ ਫੀਰੋਜ਼ਹ ਫ਼ਾਮ ॥**
**ਕਿ ਮਾਰਾ ਬਕਾਰ ਅਸਤ ਰੋਜ਼ੇ ਤਮਾਮ ॥ ੧੪੦ ॥**

[ਬਿਦੇਹ = ਦਿਓ। ਸਾਕੀਆ = ਹੇ ਮੱਦ ਪਿਲਾਉਣ ਵਾਲੇ। ਫੀਰੋਜ਼ਹ = ਹਰਾ। ਫ਼ਾਮ = ਰੰਗਤ। ਜਾਮ = ਕਟੋਰਾ। ਇ = ਉਸਤਤੀ ਸੰਬੰਧਕ। ਕਿ = ਜੋ। ਮਾਰਾ = ਸਾਨੂੰ। ਬਕਾਰ ਅਸਤ = ਲੋੜੀਦਾ ਹੈ। ਰੋਜ਼ੇ ਤਮਾਮ, ਸਦੀਵ।]

**ਭਾਵ**—ਹੇ ਗੁਰੋ ਗਿਆਨ ਕਟੋਰਾ ਜ ਸਾਨੂੰ ਸਦੀਵ ਲੋੜੀਦਾ ਹੈ ਦੇਵੋ। (ਹਰਾ ਕਟੋਰਾ ਗਿਆਨ) ॥ ੧੪੦ ॥

**ਤੋ ਮਾਰਾ ਬਿਦੇਹ ਤਾ ਸ਼ਵਮ ਤਾਜ਼ਹ ਦਿਲ ॥**
**ਕਿ ਗੌਹਰ ਬਿਆਰੇਮ ਆਲੂਦਹ ਗਿਲ ॥ ੧੪੧ ॥**

[ਤੋ = ਤੁਸੀ। ਮਾਰਾ = ਸਾਨੂੰ। ਬਿਦੇਹ = ਦੇਵੋ। ਤਾ = ਤਦ। ਸ਼ਵਮ = ਮੈਂ ਹੋਵਾਂ। ਤਾਜ਼ਹਦਿਲ = ਅਨਦ ਚਿਤ। ਗੌਹਰ = ਮੋਤੀ। ਬਿਆਰੇਮ = ਅਸੀਂ ਲਿਆਈਏ। ਆਲੂਦਹ = ਲਿੱਬੜਿਆ ਹੋਇਆ। ਗਿਲ = ਚਿਕੜ।]

**ਭਾਵ**—ਤੁਸੀ ਸਾਨੂੰ ਦੇਵੋ ਤਾਂ ਚਿਤ ਅਨੰਦ ਹੋ ਜਾਵੇ ਕਿਉਂ ਜੋ ਅਸੀਂ ਚਿੱਕੜ ਵਿਚੋਂ ਭਰਿਆ ਹੋਇਆ ਮੋਤੀ ਲਿਆਈਏ (ਅਰਥਾਤ ਔਗਣਾਂ ਵਿਚੋਂ ਗੁਣ ਪ੍ਰਗਟ ਕਰੀਏ ॥ ੧੪੧ ॥

**ਧਿਆਨ ਜੋਗ ਭਾਵ**—ਹੇ ਔਰੰਗੇ ਦੇਖ! ਸੂਰਬੀਰ ਅਜੇਹੇ ਹੁੰਦੇ ਹਨ, ਜਿਵੇਂ ਸੁਭਟ ਸਿੰਘ ਭਾਵੇਂ ਛਤ੍ਰਮਤੀ ਨਾਲ ਕਦਾਚਿਤ ਭੀ ਵਿਆਹ ਕਰਨਾ ਨਹੀਂ ਸੀ ਚਾਹੁੰਦਾ ਅਤੇ ਇਸ ਕਾਰਨ ਮਰਨ ਮਾਰਨ ਉਤੇ ਹੋਗਿਆ ਸੀ ਅਰ ਐਨੇ ਦਿਨ ਯੁੱਧ ਕੀਤਾ ਸੱਟਾਂ ਖਾਧੀਆਂ, ਪਰ ਜਦ ਬਚਨ ਕਰ ਚੁਕਾ ਤਾਂ ਬਚਨ ਪੂਰਨ ਕਰਨ ਵਾਸਤੇ ਵਿਆਹ ਕਰਾ ਲਿਆ। ਤੇਰੇ ਤੇ ਤੇਰਿਆਂ ਕਾਜ਼ੀਆਂ ਵਾਂਗੂੰ ਸੂਰਮੇਂ ਝੂਠੇ ਨਹੀਂ ਹੁੰਦੇ ਹਨ ॥ ੧੪੧ ॥

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਹਿਕਾਇਤ ਪੰਜਵੀਂ ਚਲੀ

ਸਾਖੀ ਪੰਜਵੀਂ ਅਰੰਭ ਹੋਈ ॥

**ਤੁਈ ਰਹਨਮਾਓ ਤੁਈ ਦਿਲ ਕੁਸ਼ਾਇ ॥**
**ਤੁਈ ਦਸਤਗੀਰ ਅੰਦਰ ਹਰਦੋ ਸਰਾਇ ॥ ੧ ॥**

ਤੁਈ = ਤੂੰ ਹੈਂ । ਰਹਨਮਾ = ਆਗੂ । ਓ = ਅਤੇ । ਤੁਈ = ਤੂੰ ਹੈਂ । ਦਿਲ ਕੁਸ਼ਾਇ=ਚਿਤ ਨੂੰ ਪ੍ਰਕਾਸ਼ ਕਰਨਵਾਲਾ।ਤੁਈ=ਤੂੰ ਹੈਂ। ਦਸਤਗੀਰ=ਹੱਥ ਫੜਨ ਵਾਲਾ (ਸਹਾਈ)। ਅੰਦਰ=ਵਿਚ। ਹਰਦੋ=ਦੋਨੋਂ। ਸਰਾਇ=ਥਾਓਂ।

**ਭਾਵ**—(ਹੇ ਅਕਾਲ ਪੁਰਖ) ਲੋਕ ਪਰਲੋਕ ਵਿਚ ਤੂੰਹੀ ਆਗੂ ਅਤੇ ਗਿਆਨ ਦੇਣ ਵਾਲਾ ਅਤੇ ਸਹਾਈ ਹੈਂ ॥ ੧ ॥

**ਤੁ ਰੱਜ਼ਾਕ ਰੋਜ਼ੀ ਦਿਹੋ ਦਸਤਗੀਰ।**
**ਕਰੀਮੇਂ ਖ਼ਤਾਬਖ਼ਸ਼ ਦਾਨਿਸ਼ ਪਜ਼ੀਰ ॥ ੨ ॥**

ਤੁ=ਤੂੰ।ਰੱਜ਼ਾਕ=ਬੜਦਾਤਾ।ਰੋਜ਼ੀਦਿਹ=ਅੰਨ ਦਾਤਾ।ਓ=ਅਤੇ।ਦਸਤਗੀਰ=ਸਹਾਈ। ਕਰੀਮੇਂ = ਕ੍ਰਿਪਾਲੂ । ਖਤਾਬਖਸ਼ = ਭੁਲਾਂ ਦੇ ਖਿਮਾਂ ਕਰਨ ਵਾਲੇ ਦਿਆਲੂ । ਦਾਨਿਸ਼ਪਜ਼ੀਰ = ਜਾਣੀ ਜਾਣ।

**ਭਾਵ**—ਤੂੰ ਹੀ ਹਰ ੍ਕਾਰ ਦਾਤਾ ਅੰਨ ਦਾਤਾ ਸਹਾਈ ਕਿਰਪਾਲੂ ਦਿਆਲੂ ਅਤੇ ਜਾਣੀ ਜਾਣ ਹੈਂ ॥ ੨ ॥

**ਹਿਕਾਯਤ ਸ਼ੁਨੀਦਮ ਯਕੇ ਕਾਜ਼ੀਅਸ਼ ॥**
**ਕਿਬਰਤਰ ਨਦੀਦਮ ਕਜ਼ੋ ਦੀਗਰਸ਼ ॥ ੩ ॥**

ਹਿਕਾਯਤ = ਸਾਖੀ। ਸੁਨੀਦਮ = ਮੈਂ ਸੁਣੀ ਹੈ। ਯਕੇ=ਇਕ। ਕਾਜ਼ੀ=ਕਾਜੀ (ਮੁਸਲਮਾਨੀ ਧਰਮ ਦੱਸਣ ਵਾਲਾ)ਅਸ਼ = ਓਸ। ਕਿ=ਜੋ। ਬਰਤਰ=ਵਧੀਆ। ਨਦੀਦਮ = ਮੈਂ ਨਹੀਂ ਦੇਖਿਆ। ਕਜ਼ੋ (ਕਿ ਅਜ਼ ਓ) ਕਿ = ਪਦ ਜੋੜਕ। ਅਜ਼ = ਤੇ। ਓ = ਉਸ) ਉਸਤੇ। ਦੀਗਰ = ਦੂਜਾ। ਸ਼ = ਵਾਧੂ ਪਦ।

**ਭਾਵ**—ਅਸੀ ਇਕ ਉਸ ਮੁਲਾਣੇ ਦੀ ਸਾਖੀ ਸੁਣੀ ਹੈ ਕਿ ਉਸਤੇ ਵਧਕੇ ਕੋਈ ਦੂਜਾ ਨਹੀਂ ਦੇਖਿਆ ਹੈ॥ ੩ ॥

**ਯਕੇ ਖਾਨਹ ਓ ਬਾਨੂੰਏ ਨੌਜਵਾਂ ॥**

**ਕਿ ਕੁਰਬਾਂ ਸ਼ਵਦ ਹਰਕਸ਼ੇ ਨਾਜ਼ਦਾਂ ॥ ੪ ॥**

{ਯਕੇ = ਇਕ । ਖਾਨਹ = ਘਰ । ਓ = ਉਸ । ਬਾਨੂੰ = ਇਸਤ੍ਰੀ । ਏ=ਉਸਤਤੀ ਸਨਬੰਧਕ । ਨੌ ਜਵਾਂ=ਚੜ੍ਹਦੀ ਅਵਸਥਾ । ਕਿ = ਜੋ। ਕੁਰਬਾਂ ਸ਼ਵਦ=ਵਾਰਿਆ ਜਾਵੇ । ਹਰਕਸ਼ੇ = ਸਭ ਕੋਈ । ਨਾਜ਼ਦਾਂ = ਨਖਰਾ ਜਾਨਣ ਵਾਲਾ ।}

**ਭਾਵ** ਉਸਦੇ ਘਰ ਇਕ ਮੁਟਿਆਰ ਇਸਤ੍ਰੀ ਸੀ ਅਜੇਹੀ ਕਿ ਉਸ ਉਤੇ ਵਡੇ ਵਡੇ ਚਤਰ ਵਾਰਨੇ ਜਾਂਦੇ ਸੀ ॥ ੪ ॥

**ਕਿ ਸੋਸਨ ਸਰੇਰਾ ਫਿਰੋਮੇਜ਼ਦਹ ॥**

**ਗੁਲੇਲਾਲਹਰਾ ਦਾਗ਼ ਦਰ ਦਿਲ ਸ਼ੁਦਹ ॥੫॥**

{ਕਿ = ਜੋ । ਸੋਸਨ = ਇਕ ਸੋਸਨੀ ਫੁਲ ਹੁੰਦਾ ਹੈ । ਸਰੇ = ਸਿਰ । ਰਾ = ਨੂੰ । ਫਿਰੋ = ਹੇਠਾਂ । ਮੇਜ਼ਦਹ = ਸੁਟਦਾ ਸੀ । ਗੁਲੇਲਾਲਹ = ਪੋਸਤ ਦਾ ਫੁਲ । ਰਾ =ਦੇ । ਦਾਗ=ਕਾਲਕ । ਦਰ = ਵਿਚ । ਦਿਲ=ਚਿਤ । ਸ਼ੁਦਹ=ਹੋਗਿਆ ਸੀ।}

**ਭਾਵ**- ਅਤੇ ਸੋਸਨੀ ਫੁਲ (ਉਸਨੂੰ ਦੇਖਕੇ) ਸਿਰ ਹੇਠਾਂ ਕਰਦਾ ਸੀ (ਨਮਸ਼ਕਾਰ ਕਰਦਾ ਸੀ) ਅਤੇ ਪੋਸਤ ਦੇ ਫੁਲਦਾ ਚਿਤ ਵਿਚਜਲਨਪੈਜਾਂਦਾਸੀ॥੫॥

**ਕਜ਼ਾਂ ਸੂਰਤੇ ਮਾਹ ਰਾ ਬੀਮ ਸ਼ੁਦ ॥**

**ਰਸ਼ਕ ਸੋਖ਼ਤਹ ਅਜ਼ਮਿਆਂ ਨੀਮਸ਼ੁਦ ॥੬ ॥**

{ਕਜ਼ਾਂ = ਉਸਤੇ । ਸੂਰਤ = ਮੂਰਤੀ । ਏ = ਦੀ । ਮਾਹ = ਚੰਦ । ਰਾ ਨੂੰ । ਬੀਮ = ਡਰ । ਸ਼ੁਦ = ਹੋਇਆ । ਰਸ਼ਕ = ਈਰਖਾ । ਸੋਖ਼ਤਹ = ਜਲਕੇ । ਅਜ਼ = ਤੇ । ਮਿਆਂ = ਵਿਚਕਾਰ । ਨੀਮ = ਅੱਧਾ । ਸ਼ੁਦ = ਹੋਇਆ ।}

**ਭਾਵ**—ਕਿ ਉਸਤੇ ਚੰਦ ਦੀ (ਮੂਰਤੀ ਨੂੰ) ਡਰ ਪੈ ਗਿਆ ਅਤੇ ਈਰਖਾ ਦੀ ਅਗਨੀ ਵਿਚ ਸੜਕੇ ਅੱਧਾ ਹੋ ਗਿਆ ॥ ੬ ॥

**ਬਕਾਰ ਅਜ਼ ਸੂਏ ਖ਼ਾਨਹ ਬੇਰੂੰ ਰਵਦ ॥**

**ਬਦੋਸ਼ੇ ਜ਼ੁਲਫ਼ ਸ਼ੋਰ ਸੁੰਬਲ ਸ਼ਵਦ ॥ ੭ ॥**

{ਬਕਾਰ = ਕੰਮ ਲਈ । ਅਜ਼=ਤੇ । ਸੂਇ=ਪਾਸੇ । ਖਾਨਹ=ਘਰ । ਬੇਰੂੰ=ਬਾਹਰ। ਰਵਦ=ਜਾਂਦੀ ਹੈ । ਬ = ਉਪਰ । ਦੋਸ਼ੇ = ਮੋਢੇ । ਜ਼ੁਲਫ = ਅਲਕਾਂ । ਸ਼ੋਰ = ਕੂਕ । ਸੁੰਬਲ = ਇਸ਼ਕ ਪੇਚਾ (ਬਾਲਛੜ) । ਸ਼ਵਦ = ਹੁੰਦੀ ਸੀ ।}

**ਭਾਵ**- ਓਹ ਇਸਤ੍ਰੀ ਜੋ ਘਰੋਂ ਕਿਸੇ ਕੰਮ ਲਈ ਬਾਹਰ ਜਾਂਦੀ ਸੀ ਤਾਂ ਓਹਦੇ ਮੋਢਿਆਂ ਉਤੇ ਅਲਕਾਂ ਦੇਖਕੇ ਇਸ਼ਕ ਪੇਚਾ ਡਰਦਾ ਕੂਕ ਮਾਰਦਾ ਸੀ ॥੭॥

**ਗਰ ਆਬੇ ਬ ਦਰੀਆਇ ਬਸ਼ੋਯਦ ਰੁਖ਼ਸ਼ ॥**
**ਹਮਹ ਖ਼ਾਰਿ ਮਾਹੀ ਸ਼ਵਦ ਗੁਲ ਰੁਖ਼ਸ਼ ॥ ੮ ॥**

{ਗਰ = ਜੇ । ਆਬੇ=ਪਾਣੀ ਬ = ਵਿਚ । ਦਰੀਆਇ = ਨਦੀ । ਬਸ਼ੋਯਦ=ਧੋਵੇ।
ਰੁਖ = ਮੁਖ । ਸ਼ = ਓਹ । ਹਮਹ = ਸਾਰੇ । ਖ਼ਾਰਿ = ਚਾਨੇ (ਕੰਡੇ) ।
ਮਾਹੀ = ਮੱਛੀ । ਗੁਲ = ਫੁਲ । ਰੁਖਸ਼ = ਰੂਪ । ਸ਼ਵਦ = ਹੋਵੇ ।}

**ਭਾਵ**—ਜੇ ਓਹ ਨਦੀ ਦੇ ਪਾਣੀ ਵਿਚ ਮੁਖ ਧੋਵੇ ਤਾਂ ਸਾਰੀਆਂ ਮੱਛੀਆਂ ਦੇ ਚਾਨੇ ਫੁਲ ਦੇ ਰੂਪ ਵਰਗੇ ਹੋ ਜਾਣ ॥ ੮ ॥

**ਬਖ਼ੁਮ ਓਫ਼ਤਾਦਹ ਹਮਾਂ ਸਾਯਹ ਆਬ ॥**
**ਜ਼ਮਸਤੀ ਸ਼ੁਦਹ ਨਾਮ ਨਰਗਸ ਸ਼ਰਾਬ ॥ ੯ ॥**

{ਬ = ਵਿਚ । ਖ਼ੁਮ = ਮਟੁ । ਓਫ਼ਤਾਦਹ = ਪੈ ਗਿਆ । ਹਮਾਂ = ਓਹੀ ।
ਸਾਯਹ = ਪਰਛਾਵਾਂ । ਆਬ = ਪਾਣੀ । ਜ਼ = ਨਾਲ । ਮਸਤੀ = ਅਮਲ ।
ਸ਼ੁਦਹ = ਹੋਗਿਆ । ਨਾਮ = ਨਾਉਂ। ਨਰਗਸ ਸ਼ਰਾਬ=ਇਕ
ਪ੍ਰਕਾਰ ਦੀ ਸੁਰਾਂ ਦਾ ਨਾਉਂ ।}

**ਭਾਵ**—ਓਹ ਉਸਦਾ ਪਰਛਾਵਾਂ ਮੱਟ ਦੇ ਪਾਣੀ ਵਿਚ ਪੈਗਿਆ ਅਤੇ ਅਮਲ ਦੇ ਕਾਰਨ ਉਸ ਪਾਣੀ ਦਾ ਨਾਉਂ ਨਰਗਸ ਸ਼ਰਾਬ ਪੈ ਗਿਆ ॥ ੯ ॥

**ਬਦੀਦਸ਼ ਯਕੇ ਰਾਜਹੇ ਨੌਜਵਾਂ ॥**
**ਕਿ ਹੁਸਨਲ ਜਮਾਲ ਅਸਤ ਜ਼ਾਹਿਰ ਜਹਾਂ ॥੧੦॥**

{ਬਦੀਦ = ਦੇਖਿਆ । ਸ਼ = ਉਸ । ਯਕੇ = ਇਕ । ਰਾਜਹੇ ਨੌਜਵਾਂ = ਜੁਵਾ
ਅਵਸਥਾ ਰਾਜਾ । ਕਿ = ਜੋ।ਹੁਸਨਲ ਜਮਾਲ = ਸੁੰਦ੍ਰ ਸਰੂਪ । ਅਸਤ=ਹੈਸੀ ।
ਜ਼ਾਹਿਰ = ਪਰਗਟ । ਜਹਾਂ = ਜਗਤ ।}

**ਭਾਵ**—ਉਸਨੇ ਇਕ ਸੁੰਦਰ ਸਰੂਪ ਜੁਵਾਨ ਰਾਜੇ ਨੂੰ ਜੋ ਸਾਰੇ ਜਗਤ ਵਿਚ ਪਰਗਟ ਸੀ ਦੇਖਿਆ ॥ ੧੦ ॥

**ਬਿਗੁਫ਼ਤਹ ਕਿ ਐ ਰਾਜਹੇ ਨੇਕ ਬਖ਼ਤ ॥**
**ਤੋ ਮਾਰਾ ਬਿਦੇਹ ਜਾਇ ਨਜ਼ਦੀਕ ਤਖ਼ਤ ॥ ੧੧ ॥**

{ਬਿਗੁਫਤਹ = ਕਹਿਆ । ਕਿ = ਜੋ । ਐ = ਹੇ । ਰਾਜਹੇ ਨੇਕਬਖ਼ਤ = ਸੁਭ
ਭਾਗ ਵਾਲੇ ਰਾਜੇ । ਤੋ = ਤੂੰ। ਮਾਰਾ=ਮੈਨੂੰ ।ਬਿਦੇਹ = ਦੇਓ । ਜਾਇ = ਥਾਉਂ ।
ਨਜ਼ਦੀਕ = ਪਾਸ । ਇ = ਦੇ । ਤਖਤ = ਸਿੰਘਾਸਨ ।}

**ਭਾਵ**--(ਉਸ ਇਸਤ੍ਰੀ ਨੇ) ਕਹਿਆ ਜੋ ਹੇ ਸ਼ੁਭ ਭਾਗਾਂ ਵਾਲੇ ਰਾਜੇ ਤੂੰ ਮੈਨੂੰ ਸਿੰਘਾਸਨ ਦੇ ਪਾਸ ਆਸਨ ਦੇਹ (ਅਰਥਾਤ ਇਸਤ੍ਰੀ ਬਣਾਇ) ॥ ੧੧ ॥

**ਨਖ਼ੁਸਤੀਂ ਸਰਿ ਕਾਜ਼ੀ ਆਵਰ ਤਰਾਸ਼ਤ ॥**
**ਵਜ਼ਾਂ ਪਸ ਕਿ ਈ ਖ਼ਾਨਹ ਮਾ ਅਜ਼ ਤੁਰਾਸਤ ॥੧੨॥**

[ਨਖ਼ੁਸਤੀਂ = ਪ੍ਰਿਥਮ। ਸਰ = ਸਿਰ। ਇ = ਦਾ। ਕਾਜ਼ੀ = ਮੁਲਾਣਾ। ਆਵਰ = ਲਿਆ। ਤਰਾਸ਼ਤ = ਵੱਢਕੇ। ਵਜ਼ਾਂ = (ਵ ਅਜ਼ ਆਂ। ਵ = ਅਤੇ। ਅਜ਼= ਤੇ ਆਂ ਉਸ) ਅਤੇ ਉਸਤੇ। ਪਸ = ਪਿਛੇ। ਕਿ = ਜੋ। ਈਂ = ਇਹ। ਖ਼ਾਨਹ = ਘਰ। ਮਾ = ਮੇਰਾ। ਅਜ਼ =ਵਾਧੂ ਪਦ। ਤੁਰਾ = ਤੇਰਾ। ਅਸਤ = ਹੈ। (ਤੁਰਾਸਤ = ਤੁਰਾ ਅਸਤ)]

**ਭਾਵ**--(ਉਸ ਰਾਜੇ ਆਖਿਆ) ਜੋ ਪਹਿਲਾਂ ਕਾਜ਼ੀ ਦਾ ਸਿਰ ਵੱਢਕੇ ਲਿਆਂ ਉਸਤੇ ਪਿਛੇ ਏਹ ਮੇਰਾ ਘਰ ਤੇਰਾ ਹੀ ਹੈ ॥ ੧੨ ॥

**ਸ਼ੁਨੀਦਈਂ ਸੁਖ਼ਨਰਾ ਦਿਲ ਅੰਦਰ ਨਿਹਾਦ ॥**
**ਨ ਰਾਜ਼ੇ ਦਿਗਰ ਪੇਸ਼ਿ ਔਰਤ ਕੁਸ਼ਾਦ ॥੧੩॥**

[ਸ਼ੁਨੀਦ = ਸੁਣੀ। ਈਂ = ਏਹ। ਸੁਖ਼ਨ = ਬਾਤ। ਰਾ = ਨੂੰ। ਦਿਲ = ਚਿਤ। ਅੰਦਰ = ਵਿਚ। ਨਿਹਾਦ = ਬਠਾਇਆ। ਨ = ਨਹੀਂ। ਰਾਜ਼ੇ = ਭੇਤ। ਦਿਗਰ = ਦੂਜੀ। ਪੇਸ਼ = ਪਾਸ। ਇ = ਉਸਤਤੀ ਸੰਬੰਧਕ। ਔਰਤ = ਇਸਤ੍ਰੀ। ਕੁਸ਼ਾਦ = ਖੋਲ੍ਹਿਆ।]

**ਭਾਵ**--ਉਸਨੇ ਇਹ ਗੱਲ ਸੁਣਕੇ ਚਿੱਤ ਵਿਚ ਬਠਾਇ ਲਈ ਅਤੇ ਕਿਸੀ ਦੂਜੀ ਇਸਤ੍ਰੀ ਪਾਸ ਏਹ ਭੇਤ ਨ ਦੱਸਿਆ ॥ ੧੩ ॥

**ਬਵਕਤੇ ਸ਼ੌਹਰਿ ਚੋ ਖ਼ੁਸ਼ ਖ਼ੁਫ਼ਤਹ ਦੀਦ ॥**
**ਬਿਜ਼ਦ ਤੇਗ਼ ਖ਼ੁਦ ਦਸਤ ਸਰਿਓ ਬੁਰੀਦ ॥੧੪॥**

[ਬਵਕਤੇ = ਇਕ ਸਮੇਂ। ਸ਼ੌਹਰਿ = ਪਤੀ। ਚੋ=ਜਦ। ਖ਼ੁਸ਼ਖ਼ੁਫ਼ਤਹ=ਗਹਰੀ ਨੀਂਦ੍ਰ ਸੁਤਾ ਹੋਇਆ। ਦੀਦ=ਦੇਖਿਆ। ਬਿਜ਼ਦ=ਮਾਰੀ। ਤੇਗ਼=ਤਲਵਾਰ। ਖ਼ੁਦਦਸਤ = ਆਪਣੇ ਹੱਥੀਂ। ਸਰਿਓ = ਉਸਦਾ ਸਿਰ। ਬੁਰੀਦ = ਵੱਢਿਆ।]

**ਭਾਵ**--ਇਕ ਸਮੇਂ ਜਦ ਪਤੀ ਨੂੰ ਗਹਰੀ ਨੀਂਦ੍ਰ ਸੁੱਤਾ ਦੇਖਿਆ ਤਾਂ (ਓਸ ਇਸਤ੍ਰੀ ਨੇ) ਤਲਵਾਰ ਮਾਰੀ ਅਤੇ ਅਪਣੇ ਹੱਥੀਂ ਉਸਦਾ ਸਿਰ ਵੱਢਿਆ ॥ ੧੪॥

**ਬੁਰੀਦਾਹ ਸਰਿਓ ਰਵਾਂ ਜਾਇ ਗਸ਼ਤ ॥**
**ਦਰਾਂ ਜਾ ਸਬਲ ਸਿੰਘ ਬਿਨਸ਼ਸਤਹ ਅਸਤ ॥ ੧੫ ॥**

{ ਬੁਰੀਦਹ = ਵੱਢਕੇ । ਸਰਿਓ=ਉਸਦਾ ਸਿਰ । ਰਵਾਂ ਜਾਇ ਗਸ਼ਤ=ਉਸ ਥਾਂ ਤੁਰੀ । ਦਰਾਂ ਜਾਇ= ਉਸ ਥਾਇ ਵਿਚ । ਸਬਲ ਸਿੰਘ = ਨਾਓਂ ।ਬਿਨਸ਼ਸਤਹ=ਬੈਠਿਆ ਹੋਯਾ । ਅਸਤ=ਹੈ । (ਦਰਾਂ=ਦਰ ਆਂ। ਦਰ=ਵਿਚ ।ਆਂ=ਉਸ) }

**ਭਾਵ**—ਉਸਦਾ ਸਿਰ ਵੱਢਕੇ ਉਸ ਥਾਂਇ ਨੂੰ ਤੁਰ ਪਈ (ਅੱਗੇ ਕੀ ਵੇਖਦੀ ਹੈ ਜੋ) ਉਥੇ ਸਬਲ ਸਿੰਘ ਬੈਠਾ ਹੈ ॥ ੧੫ ॥

**ਤੁ ਗੁਫ਼ਤੀਮਰਾ ਹਮਚੁਨੀ ਕਰਦਹ ਅਮ ॥**
**ਬਪੇਸ਼ਿ ਤੁ ਈਂ ਸਰ ਮਨ ਆਵਰਦਹ ਅਮ ॥੧੬ ॥**

{ ਤੁ ਗੁਫ਼ਤੀ = ਤੂੰ ਕਹਿਆ । ਮਰਾ ਮੈਨੂੰ । ਹਮਚੁਨੀ = ਉਸੀ ਪ੍ਰਕਾਰ । ਕਰਦਹ ਅਮ = ਮੈਂ ਕੀਤਾ ਹੈ । ਬ = ਵਾਧੂ ਪਦ । ਪੇਸ਼ਿ= ਸਾਹਮਣੇ । ਤੁ=ਤੇਰੇ ਈਂ ਇਹ । ਸਰ=ਸਿਰ । ਮਨ = ਮੈਂ । ਆਵਰਦਹ ਅਮ=ਲਿਆਈ ਹਾਂ। }

**ਭਾਵ**– ਜਾਕੇ ਆਖਿਆ ਜਿਵੇਂ ਤੈਂ ਮੈਨੂੰ ਕਹਿਆ ਸੀ ਉਸੀ ਪ੍ਰਕਾਰ ਮੈਂ ਕੀਤਾ ਹੈ ਅਤੇ ਏਹ ਸਿਰ ਤੇਰੇ ਸਾਹਮਣੇ ਲਿਆਈ ਹਾਂ । ੧੬ ॥

**ਅਗਰ ਸਰ ਤੁ ਖ੍ਵਾਹੀ ਸਰੱਤ ਮੇ ਦਿਹਮ ॥**
**ਬਜਾਨੋ ਦਿਲੇ ਬਰਤੋ ਆਸ਼ਿਕ ਸ਼ੁਦਮ ॥ ੧੭ ॥**

[ ਅਗਰ=ਜੇ । ਸਰ=ਸਿਰ । ਤੁ=ਤੂੰ । ਖ੍ਵਾਹੀ=ਚਾਹੇਂ । ਸਰ=ਸਿਰ । ਤੋ=ਤੈਨੂੰ। ਮੇ ਦਿਹਮ=ਦਿੰਨੀ ਹਾਂ । ਬ=ਨਾਲ । ਜਾਨ=ਜਿੰਦ । ਓ=ਅਤੇ । ਦਿਲੇ=ਚਿਤ । ਬਰ=ਉਪਰ । ਤੋ=ਤੇਰੇ । ਆਸ਼ਿਕ=ਮੋਹਤ । ਸ਼ੁਦਮ=ਹੋ ਗਈ ਹਾਂ। ]

**ਭਾਵ** - (ਅਤੇ ਬੋਲੀ) ਜੇ ਤੂੰ ਮੇਰਾ ਸਿਰ ਮੰਗੇਂ ਤਾਂ ਮੈਂ ਆਪਣਾ ਸਿਰ ਭੀ ਵਢ ਦੇਵਾਂ (ਕਿਉਂ ਜੋ) ਮੈਂ ਮਨੋ ਚਿਤੋਂ ਤੇਰੇ ਪਰ ਮੋਹਤ ਹੋ ਗਈ ਹਾਂ । ੧੭ ॥

**ਕਿ ਇਮਸ਼ਬ ਕੁਨ ਆਂ ਅਹਦ ਤੋ ਬਸਤਹਈ ॥**
**ਬਗ਼ਮਜ਼ਹ ਚਸ਼ਮਜਾਨਿ ਮਨ ਕੁਸ਼ਤਹਈ ॥੧੮॥**

[ ਕਿ=ਜੋ । ਇਮਸ਼ਬ=ਅਜ ਰਾਤ । ਕੁਨ=ਕਰ । ਆਂ=ਓਹ । ਅਹਦ=ਬਚਨ । ਤੋ = ਤੂੰ । ਬਸਤਹਈ = ਬੰਨ੍ਹਿਆਂ ਹੈ (ਕੀਤਾ ਹੈ) । ਬ = ਨਾਲ । ਗ਼ਮਜ਼ਹ ਚਸ਼ਮ=ਅੱਖਮਟੱਕਾ । ਜਾਨਿ=ਜਿੰਦ । ਮਨ=ਮੇਰੀ ਕੁਸ਼ਤਹਈ=ਤੈਂ ਵਿੰਨ੍ਹੀ ਹੈ। ]

**ਭਾਵ**—ਅੱਜ ਰਾਤ ਓਹ ਬਚਨ ਜੋ ਤੈਂ ਕੀਤਾ ਹੈ ਪੂਰਾ ਕਰ ਤੈਂ ਨੇਤਰਾਂ ਦੀ ਤਿੱਖੀ ਦ੍ਰਿਸ਼ਟੀ ਨਾਲ ਮੇਰੀ ਜਿੰਦ ਵਿੰਨ੍ਹੀ ਹੈ ॥ ੧੮ ॥

**ਚੋ ਦੀਦਸ਼ ਸਰੇ ਰਾਜਹੇ ਨੌਜਵਾਂ ॥**
**ਬਿਤਰਸੀਦ ਵ ਗੁਫ਼ਤਹ ਕਿ ਏ ਬਦਨਿਸ਼ਾਂ ॥੧੯॥**

[ ਚੋ=ਜਦ। ਦੀਦ=ਦੇਖਿਆ। ਸ਼=ਉਹ। ਸਰੇ=ਸਿਰ। ਰਾਜਹੇ ਨੌਜਵਾਂ =(ਗੱਭਰੂ) ਸੁੰਦਰ ਰਾਜੇ ਨੇ। ਬਿ=ਵਾਧੂ ਪਦ। ਤਰਸੀਦ=ਡਰਿਆ। ਵ=ਅਤੇ। ਗੁਫ਼ਤਹ=ਕਹਿਆ। ਕਿ=ਜੋ।। ਏ=ਹੇ। ਬਦਨਿਸ਼ਾਂ=ਬੁਰੇ ਲਛਣਾਂ ਵਾਲੀ। ]

**ਭਾਵ**--ਜਦ ਸੁੰਦਰ ਰਾਜੇ ਨੇ ਉਹ ਸਿਰ ਦੇਖਿਆ ਤਾਂ ਡਰ ਗਿਆ ਅਤੇ ਆਖਿਆ ਹੇ ਬੁਰੇ ਲੱਛਣਾਂ ਵਾਲੀ॥ ੧੯ ॥

**ਚੁਨਾਂ ਬਦ ਤੋ ਕਰਦੀ ਖ਼ੁਦਾਵੰਦ ਖ੍ਵੇਸ਼॥**
**ਕਿ ਮਾਰਾ ਚਿਹ ਆਰੀ ਅਜ਼ੀਂਕਾਰ ਬੇਸ਼॥੨੦॥**

[ ਚੁਨਾ=ਅਜੇਹਾ। ਬਦ=ਬੁਰਾ। ਤੋ ਕਰਦੀ=ਤੈਂ ਕੀਤਾ। ਖੁਦਾਵੰਦ=ਪਤੀ। ਖ੍ਵੇਸ਼=ਅਪਨੇ। ਕਿ=ਅਤੇ। ਮਾਰਾ=ਸਾਨੂੰ। ਚਿਹ=ਕੀ। ਆਰੀ=ਲਿਆਵੇਂਗੀ। ਅਜ਼ੀਂਕਾਰ=ਇਸ ਕੰਮ ਤੇ। ਬੇਸ਼=ਵਧ। ]

**ਭਾਵ**--ਅਜੇਹੀ ਖੁਟਿਆਈ ਤੈਂ ਆਪਨੇ ਪਤੀ ਨਾਲ ਕੀਤੀ ਹੈ ਤਾਂਤੇ ਸਾਡੇ ਨਾਲ ਇਸਤੇ ਵਧਕੇ ਕੀ ਕੰਮ ਕਰੇਂਗੀ (ਅਰਥਾਤ ਤੈਥੋਂ ਭਲਿਆਈ ਨਹੀਂ)॥੨੦॥

**ਜ਼ਿਤੋ ਦੋਸਤੀ ਮਨ ਬ ਬਾਜ਼ ਆਮਦਮ॥**
**ਜ਼ਿ ਕਰਦਹ ਤ਼ੋ ਮਨ ਦਰਨਿਆਜ਼ ਆਮਦਮ॥ ੨੧॥**

[ ਜ਼ਿ=ਤੇ। ਤੋ=ਤੇਰੀ। ਦੋਸਤੀ=ਮਿਤ੍ਰਾਈ। ਮਨ=ਮੈਂ। ਬ=ਪਦ ਜੋੜਕ। ਬਾਜ਼ ਆਮਦਮ=ਹਟ ਗਿਆ ਹਾਂ। ਜ਼ਿ=ਤੇ। ਕਰਦਹ=ਕੰਮ। ਤੋ=ਤੇਰੇ। ਮਨ=ਮੈਂ। ਦਰ=ਵਿਚ। ਨਿਆਜ਼=ਇਛਾ। ਆਮਦਮ=ਆਇਆ ਹਾਂ। ]

**ਭਾਵ**-ਤੇਰੀ ਮਿਤ੍ਰਾਈ ਤੇ ਮੈਂ ਰਜ ਮੁੜਿਆ ਹਾਂ ਅਤੇ ਤੇਰੀ ਕਰਤੂਤ ਤੋਂ ਮੈਂ ਕ੍ਰਿਪਾ ਹੀ ਮੰਗਦਾ ਹਾਂ (ਇਨ੍ਹਾਂ ਗੱਲਾਂ ਤੇ ਮੇਰੇ ਪਰ ਦਯਾ ਦ੍ਰਿਸ਼ਟੀ ਰੱਖ)॥ ੨੧।

**ਚੁਨੀਬਦ ਤੋ ਕਰਦੀ ਖ਼ੁਦਾਵੰਦ ਕਾਰ॥**
**ਮਰਾ ਕਰਦਹ ਬਾਸ਼ੀ ਚੁਨੀ ਰੋਜ਼ਗਾਰ॥ ੨੨॥**

[ ਚੁਨੀ = ਅਜੇਹੀ। ਬਦ=ਬੁਰਿਆਈ। ਤੋ = ਤੂੰ। ਕਰਦੀ= ਕੀਤੀ ਹੈ। ਖੁਦਾ-ਵੰਦ = ਪਤੀ। ਕਾਰ = ਕੰਮ। ਮਰਾ = ਮੇਰੇ ਨਾਲ। ਕਰਦਹ ਬਾਸ਼ੀ=ਕਰਦੀ ਰਹੇਗੀ। ਚੁਨੀ=ਅਜੇਹਾ। ਰੋਜ਼ਗਾਰ=ਵਰਤਾਉ। ]

**ਭਾਵ**- ਜਦ ਤੈਂ ਅਜੇਹਾ ਖੋਟਾ ਕੰਮ ਪਤੀ ਨਾਲ ਕੀਤਾ ਹੈ ਤਾਂ ਮੇਰੇ ਨਾਲ ਭੀ ਅਜੇਹਾ ਹੀ ਵਰਤਾਉ ਕਰੇਂਗੀ॥ ੨੨॥

**ਬਿਅੰਦਾਖ਼ਤ ਸਰ ਰਾ ਦਰਾਂ ਜਾ ਜ਼ਿ ਦਸਤ॥**
**ਬਰੇ ਸੀਨਹ ਓ ਸਰ ਬਿਜ਼ਦ ਹਰ ਦੂ ਦਸਤ॥੨੩॥**

[ਬਿਅੰਦਾਖਤ=ਸੁਟ ਪਾਇਆ। ਸਰ = ਸਿਰ। ਰਾ = ਨੂੰ। ਦਰਾਂ ਜਾ=ਉਸ ਥਾਂ। ਜ਼ = ਤੇ। ਦਸਤ = ਹੱਥ। ਬਰ = ਉਪਰ। ਏ = ਦੇ। ਸੀਨਹ = ਛਾਤੀ। ਓ = ਅਤੇ। ਸਰ = ਸਿਰ = । ਬਿਜ਼ਦ = ਮਾਰੇ। ਹਰਦੋ=ਦੋਨੋਂ। ਦਸਤ=ਹੱਥ।]

**ਭਾਵ**– ਸਿਰ ਨੂੰ ਹਥੋਂ ਉਥੇ ਹੀ ਸਿਟ ਦਿਤਾ ਅਤੇ ਛਾਤੀ ਅਰ ਸਿਰ ਪਰ ਦੋਹਥੜਾ ਮਾਰਿਆ (ਅਰਥਾਤ ਪਿਟਣ ਲੱਗੀ) ॥ ੨੩ ॥

**ਮਰਾ ਪੁਸ਼ਤ ਦਾਦੀ ਤੁਰਾ ਹਕ ਦਿਹਦ ॥**
**ਵਜ਼ਾਂ ਰੋਜ਼ ਮੌਲਾਇ ਕਾਜ਼ੀ ਸ਼ਵਦ ॥ ੨੪ ॥**

[ਮਰਾ = ਮੈਨੂੰ। ਪੁਸ਼ਤ = ਪਿਠ। ਦਾਦੀ = ਤੂੰ ਦਿਤੀ ਹੈ। ਤੁਰਾ = ਤੈਨੂੰ। ਹਕ = ਪ੍ਰਮੇਸਰ। ਦਿਹਦ = ਦੇਵੇ। ਵਜ਼ਾਂ = (ਵ = ਅਜ਼ ਆਂ । ਵ ਵਾਧੂ ਪਦ ਜੋੜਕ ਅਜ਼ ਤੇ ਆਂ ਉਸ) ਉਸਤੇ। ਰੋਜ਼ = ਦਿਨ। ਮੌਲਾਇ =ਪ੍ਰਮੇਸਰ ਕਾਜ਼ੀ = ਨਿਆਉਂ ਕਰਨ ਵਾਲਾ। ਸ਼ਵਦ = ਹੋਊਗਾ।]

**ਭਾਵ**–(ਬੋਲੀ) ਤੈਂ ਮੈਨੂੰ ਪਿਠ ਦਿਤੀ ਹੈ ਤੈਨੂੰ ਪ੍ਰਮੇਸ਼ਰ ਪਿਠ ਦੇਵੇ (ਢੋਈ ਨ ਦੇਵੇ) ਉਸ ਦਿਨ ਜਦ ਪ੍ਰਮੇਸਰ ਨਿਆਂਈ ਹੋਵੇ ॥ ੨੪ ॥

**ਬਿਅੰਦਾਖ਼ਤ ਸਰ ਖ਼ਾਨਹ ਆਮਦ ਬਬਾਜ਼ ॥**
**ਬਿਆਂ ਲਾਸ਼ ਕਾਜ਼ੀ ਬ ਖ਼ੁਸ਼ਪਦ ਦਰਾਜ਼ ॥ ੨੫ ॥**

[ਬਿਅੰਦਾਖਤ = ਸੁਟ ਦਿਤਾ। ਸਰ=ਸਿਰ। ਖਾਨਹ=ਘਰ। ਆਮਦ=ਆਈ। ਬ = ਵਾਧੂ ਪਦ। ਬਾਜ਼ = ਮੁੜ! ਬਿ = ਪਾਸ। ਆਂ = ਉਸ। ਲਾਸ਼=ਲੋਥ। ਕਾਜ਼ੀ = ਮੁਲਾਣਾ। ਬ = ਵਾਧੂ ਪਦ। ਖੁਸ਼ਪਦ = ਸੌਂ ਜਾਂਦੀ ਹੈ। ਦਰਾਜ਼ = ਲੰਮੀ।]

**ਭਾਵ**– ਸਿਰ ਸੁਟਕੇ ਘਰ ਮੁੜ ਆਈ ਅਤੇ ਮੁਲਾਣੇ ਦੀ ਲੋਥ ਦੇ ਪਾਸ ਪੈਰ ਪਸਾਰਕੇ ਸੌਂ ਗਈ॥ ੨੫॥

**ਬਿਅੰਦਾਖਤ ਬਰਸਰ ਜ਼ਖ਼ੁਦ ਦਸਤ ਖਾਕ ॥**
**ਬਿਗੁਫ਼ਤਾ ਕਿ ਖ਼ੇਜ਼ੇਦ ਯਾਰਾਨਿ ਪਾਕ ॥ ੨੬ ॥**

[ਬਿਅੰਦਾਖਤ = ਪਾਈ। ਬਰਸਰ= ਸਿਰ ਉੱਤੇ। ਜ਼ਖ਼ੁਦ ਦਸ਼ਤ=ਆਪਣੇਹਥੀ। ਖਾਕ = ਖੇਹ। ਬਿਗੁਫਤਾ = ਕਹਿਆ। ਕਿ = ਜੇ। ਖੇਜ਼ੇਦ = ਉਠੋ। ਯਾਰਾਨਿਪਾਕ = ਪਵਿੱਤ੍ਰ ਮਿੱਤ੍ਰ।]

**ਭਾਵ**–ਅਪਣੇ ਹੱਥੀਂ ਆਪਣੇ ਸਿਰ ਖੇਹ ਪਾਇ ਲਈ ਅਤੇ ਰੌਲਾ ਮਚਾਇਆ ਜੋ ਹੇ ਸਜਣੋਂ ਉਠੋ ॥ ੨੬ ॥

**ਚਿਹ ਬਦਕਾਰ ਕਰਦਈਂ ਕਸੇ ਸ਼ੋਰਬਖ਼ਤ ॥**

**ਕਿ ਕਾਜ਼ੀ ਬਜਾਂ ਕੁਸ਼ਤ ਯਕ ਜ਼ਖ਼ਮ ਸਖਤ ॥ ੨੭ ॥**

(ਚਿਹ = ਕੀ। ਬਦਕਾਰ = ਬੁਰਾ ਕੰਮ। ਕਰਦ = ਕੀਤਾ। ਈਂ = ਇਹ। ਕਸੇ = ਕਿਸੀ। ਸ਼ੋਰਬਖ਼ਤ = ਚੰਦਰਾ, (ਮੰਦਭਾਗੀ)। ਕਿ = ਜੋ। ਕਾਜ਼ੀ = ਮੁਲਾਣਾ। ਬਜਾਂ = ਜਾਨੋਂ। ਕੁਸ਼ਤ = ਮਾਰਿਆ। ਯਕ = ਇਕ। ਜ਼ਖ਼ਮ = ਘਾਓ। ਸਖਤ = ਭਾਰੀ।)

**ਭਾਵ**-ਕਿਸੇ ਚੰਦ੍ਰੇ ਨੇ ਏਹ ਕੀ ਬੁਰਾ ਕੰਮ ਕੀਤਾ ਹੈ ਜੋ ਮੁਲਾਣੇ ਨੂੰ ਇਕ ਭਾਰੇ ਫੱਟ ਨਾਲ ਮਾਰ ਘਤਿਆ ਹੈ ॥ ੨੭ ॥

**ਬਹਰਜਾ ਕਿ ਯਾਬੇਦ ਖ਼ੂਨਸ਼ ਨਿਸ਼ਾਂ॥**

**ਹਮਾਂ ਰਾਹਗੀਰੰਦ ਹਮਹ ਮਰਦਮਾਂ ॥ ੨੮ ॥**

(ਬ = ਵਿਚ। ਹਰਜਾ = ਜਿਸ ਥਾਂ ਕਿ = ਜੋ। ਯਾਬੇਦ = ਪਾਵੇ। ਖ਼ੂਨ = ਲਹੂ ਸ਼ = ਉਸ। ਨਿਸ਼ਾਂ = ਚਿੰਨ੍ਹ। ਹਮਾਂ = ਓਹੀ। ਰਾਹ = ਪਹਿਆ। ਗੀਰੰਦ = ਫੜਨ। ਹਮਹ = ਸਾਰੇ। ਮਰਦਮਾਂ = ਲੋਕ।)

**ਭਾਵ**--ਜਿਥੇ ਕਿਤੇ ਓਸਦੀ ਰਕਤ ਦਾ ਖੋਜ ਲਭੇ ਸਾਰੇ ਆਦਮੀ ਓਹ ਪਹਿਆ ਫੜ ਲੈਣ ਅਰਥਾਤ ਉਸ ਰਸਤੇ ਤੁਰ ਪੈਣ ॥ ੨੮ ॥

**ਬਆਜਾਂ ਜਹਾਂ ਖਲਕ ਇਸਤਾਦਹ ਕਰਦ ॥**

**ਬਜਾਇ ਸਰੇ ਕਾਜ਼ੀ ਉਫ਼ਤਾਦਹ ਕਰਦ ॥ ੨੯ ॥**

(ਬਆਜਾਂ = ਉਸ ਥਾਂ। ਜਹਾਂ = ਬਹੁਤੀ। ਖਲਕ = ਪ੍ਰਿਥੀ। ਇਸਤਾਦਹ ਕਰਦ = ਖੜੀ ਕੀਤੀ। ਬਜਾਇ = ਜਿਥੇ। ਸਰੇ ਕਾਜ਼ੀ=ਮੁਲਾਣੇ ਦਾ ਸਿਰ। ਉਫਤਾਦਹ ਕਰਦ = ਸੁਟਿਆ ਸੀ।)

**ਭਾਵ**--ਉਸੇ ਥਾਂ ਸਾਰੀ ਪ੍ਰਿਥਵੀ ਜਾ ਖੜੀ ਕੀਤੀ ਜਿਥੇ ਮੁਲਾਣੇ ਦਾ ਸਿਰ ਸਿਟ ਗਈ ਸੀ ॥ ੧੯ ॥

**ਬਿਦਾਨਿਸਤ ਹਮ ਔਰ ਤੋ ਮਰਦੁਮਾਂ ॥**

**ਕਿ ਈਂ ਰਾ ਬਿਕੁਸ਼ਤ ਅਸਤ ਰਾਜਹ ਹਮਾਂ ॥ ੩੦ ॥**

(ਬਿ = ਪਦ ਜੋੜਕ। ਦਾਨਿਸ਼ਤ = ਜਾਣਿਆਂ। ਹਮ = ਭੀ। ਔਰਤ=ਤ੍ਰੀਮਤ। ਓ = ਅਤੇ। ਮਰਦਮਾਂ = ਪੁਰਖ। ਕਿ = ਜੋ। ਈਂ ਰਾ = ਇਸਨੂੰ। ਬਿ = ਵਾਧੂ ਪਦ। ਕੁਸ਼ਤ = ਮਾਰਿਆ। ਅਸਤ = ਹੈ। ਰਾਜਹ = ਪ੍ਰਜਾਪਤੀ। ਹਮਾਂ = ਓਹੀ।)

**ਭਾਵ**—ਸਾਰੇ ਪੁਰਖ ਅਤੇ ਤ੍ਰੀਮਤਾਂ ਨੇ ਭੀ ਜਾਣਿਆਂ ਜੋ ਇਸਨੂੰ ਓਸ ਰਾਜੇ ਨੇ ਹੀ ਮਾਰਿਆ ਹੈ ॥ ੩੦ ॥

**ਗ੍ਰਿਫਤੰਦ ਓਰਾ ਬਿਬਸਤੰਦ ਸਖਤ ॥**
**ਕਿ ਜਾਇ ਜਹਾਂਗੀਰ ਬਿਨਸ਼ਸਤਹ ਤਖਤ ॥ ੩੧ ॥**

ਗ੍ਰਿਫਤੰਦ=ਫੜਿਆ । ਓਰਾ=ਉਸਨੂੰ । ਬਿ=ਪਦ ਜੋੜਕ। ਬਸਤੰਦ=ਬੰਨ੍ਹਿਆਂ । ਸਖਤ = ਕਰੜਾ । ਕਿ = ਜੋ । ਜਾਇ =ਥਾਉਂ । ਜਹਾਂਗੀਰ= ਅਕਬਰ ਦੇ ਪੁਤ੍ਰ ਅਤੇ ਔਰੰਗ ਦੇ ਪਿਤਾਮੇ ਦਾ ਨਾਉਂ ਹੈ। ਤਖ਼ਤ = ਰਾਜ ਗੱਦੀ । ਬਿਨਸ਼ਸਤਹ = ਬੈਠਾ ਹੋਇਆ ।

**ਭਾਵ**—(ਉਨ੍ਹਾਂ ਨੇ) ਉਸਨੂੰ ਫੜਕੇ ਕਰੜਾ ਕਰਕੇ ਬੰਨ੍ਹ ਲਿਆ ਅਤੇ ਜਿਥੇ ਜਹਾਂਗੀਰ ਗੱਦੀ ਤੇ ਬੈਠਾ ਸੀ (ਲੈ ਗਏ) ॥ ੩੧ ॥

**ਬਿਗੁਫ਼ਤੰਦ ਕਿ ਈਂ ਰਾ ਹਵਾਲਹ ਕੁਨਦ ॥**
**ਬਦਿਲ ਹਰਚਹ ਦਾਰਦ ਸਜ਼ਾਇਸ਼ ਦਿਹਦ ॥ ੩੨ ॥**

ਬਿਗੁਫ਼ਤੰਦ=ਆਖਿਆ । ਕਿ=ਜੋ । ਈਂ ਰਾ=ਇਹਨੂੰ।ਹਵਾਲਹਕੁਨਦ=ਸੌਂਪਦੇ ਹਾਂ । ਬਦਿਲ = ਚਿਤ ਵਿਚ। ਹਰਚਹ = ਜੋ ਕੁਝ । ਦਾਰਦ ਰਖਦੇ ਹੋ । ਸਜ਼ਾਇ = ਬਦਲਾ । ਸ਼ = ਉਸ । ਦਿਹੰਦ = ਦਿਓ ।

**ਭਾਵ**—ਜਹਾਂਗੀਰ ਨੇ ਕਹਿਆ ਜੋ ਇਸਨੂੰ ਸੌਂਪਦੇ ਹਾਂ ਤੇਰੇ ਚਿਤ ਵਿਚ ਜੋ ਆਵੇ ਸੋ ਇਸਨੂੰ ਵੱਟਾ ਦੇਹ ॥ ੩੨ ॥

**ਬਿਫ਼ਰਮੂਦ ਜੱਲਾਦ ਰਾ ਸ਼ੋਰਬਖ਼ਤ ॥**
**ਕਿ ਈਂ ਸਰ ਜੁਦਾਕੁਨ ਬਯਕ ਜ਼ਖ਼ਮਿ ਸਖ਼ਤ ॥ ੩੩ ॥**

ਬਿ = ਪਦ ਜੋੜਕ । ਫ਼ਰਮੂਦ=ਆਗਜ਼ਾ ਕੀਤੀ । ਜੱਲਾਦ = ਝਟਕਈ । ਰਾ = ਨੂੰ । ਸ਼ੋਰਬਖ਼ਤ = ਮੰਦਭਾਗੀ । ਕਿ = ਜੋ । ਈਂ=ਇਹ । ਸਰ = ਸਿਰ । ਜੁਦਾਕੁਨ =ਵੱਢ । ਬ = ਨਾਲ । ਯਕ = ਇਕ । ਜ਼ਖਮ = ਫੱਟ । ਇ = ਉਸਤਤੀ ਸੰਬੰਧੀ। ਸਖ਼ਤ=ਕਰੜਾ ।

**ਭਾਵ**—ਮੰਦਭਾਗਣ ਨੇ ਝਟਕਈ ਨੂੰ ਆਖਿਆ ਜੋ ਇਸਦਾ ਸਿਰ ਪਹਿਲੇ ਫੱਟ (ਵੱਢ ਦੇਇ) ॥ ੩੩ ॥

**ਚੁ ਸ਼ਮਸ਼ੇਰ ਰਾ ਦੀਦ ਆਂ ਨੌਜਵਾਂ ॥**
**ਬਲ਼ਰਜ਼ਹ ਦਰ਼ਾਮਦ ਚੋ ਸਰਵੇ ਗਿਰਾਂ ॥ ੩੪ ॥**

ਚੁ = ਜਦ। ਸ਼ਮਸ਼ੇਰ = ਤਲਵਾਰ। ਰਾ = ਨੂੰ। ਦੀਦ=ਦੇਖਿਆ। ਆਂ=ਉਸ।
ਨੌਜਵਾਂ = ਜੁਵਾ ਅਵਸਥਾ ਵਾਲਾ। ਬ = ਵਿਚ। ਲਰਜ਼ਹ = ਕਾਂਬਾ।
ਦਰਾਮਦ = ਆਇਆ। ਚੋ=ਨਿਆਈਂ। ਸਰਵ = ਸਰੂ।
ਏ = ਉਸਤਤੀ ਸੰਬੰਧੀ। ਗਿਰਾਂ = ਭਾਰੀ।

**ਭਾਵ**—ਜਦੋਂ ਉਸ ਸੁੰਦਰ ਨੇ ਤਲਵਾਰ ਦੇਖੀ ਤਾਂ ਭਾਰੇ ਸਰੂ ਵਾਂਗੂੰ ਕੰਬਣ ਲੱਗਾ ॥ ੩੪ ॥

**ਬਿਗੁਫਤਹ ਕਿ ਮਨ ਕਾਰਬਦ ਕਰਦਹਅਮ ॥**
**ਬਕਾਰੇ ਸ਼ੁਮਾ ਤੌਰ ਖ਼ੁਦ ਕਰਦਹਅਮ ॥ ੩੫ ॥**

ਬਿਗੁਫਤਹ = ਆਖਿਆ। ਕਿ = ਜੋ। ਮਨ = ਮੈਂ। ਕਾਰਿਬਦ= ਭੈੜਾ ਕੰਮ।
ਕਰਦਹਅਮ = ਕੀਤਾ ਹੈ। ਬਕਾਰ = ਕੰਮ ਵਿਚ। ਏ = ਪਦ ਜੋੜਕ।
ਸ਼ੁਮਾ = ਤੂੰ। ਤੌਰ = ਅਨੁਸਾਰ। ਖ਼ੁਦ = ਆਪ। ਕਰਦਹਅਮ = ਕੀਤਾ ਹੈ।

**ਭਾਵ**—(ਰਾਜੇ ਨੇ ਚਿਤ ਵਿਚ) ਕਹਿਆ ਜੋ ਮੈਂ ਬੁਰਾ ਕੰਮ ਕੀਤਾ ਹੈ (ਹੇ ਮਨ) ਤੇਰੇ ਕੰਮ ਵਿਚ ਮੈਂ ਆਪਣਾ ਸੁਭਾ ਵਰਤਿਆ ਹੈ (ਅਰਥਾਤ ਅਪਣੇ ਹੱਥੀਂ ਕੁਹਾੜਾ ਮਾਰਿਆ ਹੈ ਪੈਰ)॥ ੩੫॥

**ਨਮੂਦਹ ਇਸ਼ਾਰਤ ਬਚਸ਼ਮੇ ਬਆਂ ॥**
**ਕਿ ਐ ਬਾਨੂਏ ਸਰਵਰਿ ਬਾਨੂਆਂ ॥ ੩੬ ॥**
**ਜ਼ਿ ਹੁਕਮਿ ਸ਼ੁਮਾ ਮਨ ਖ਼ਤਾ ਕਰਦਹ ਅਮ ॥**
**ਕਿ ਕਾਰਈਂ ਬ ਬੇਮਸਲਿਹਤ ਕਰਦਹਅਮ ॥ ੩੭ ॥**

ਨਮੂਦਹ = ਕੀਤੀ। ਇਸ਼ਾਰਤ = ਸੈਨਤ। ਬ = ਨਾਲ। ਚਸ਼ਮੇ=ਇਕ ਅੱਖ।
ਬਆਂ = ਉਸਨੂੰ। ਕਿ=ਜੋ। ਐ = ਹੇ। ਬਾਨੂ = ਰਾਜਪੁਤ੍ਰੀ। ਏ = ਉਸਤਤੀ
ਸੰਬੰਧੀ। ਸਰਵਰਿ = ਸਿਰਕਢ। ਬਾਨੂਆਂ = (ਬਹੁ ਵਚਨ ਬਾਨੂਦਾ ਹੈ)
ਰਾਣੀਆਂ॥ ੩੬ ॥

ਜਿ = ਤੇ। ਹੁਕਮ = ਕਹਿਣਾ। ਇ = ਸਨਬੰਧਤ। ਸ਼ੁਮਾ = ਤੇਰੇ।ਮਨ=ਮੈਂ।
ਖ਼ਤਾ = ਭੁਲ। ਕਰਦਹਅਮ = ਕੀਤੀ ਹੈ। ਕਿ=ਜੋ। ਕਾਰ =ਕੰਮ।
ਈਂ = ਏਹ। ਬ = ਨਾਲ। ਬਿ = ਬਿਨ। ਮਸ਼ਲਿਹਤ = ਸੋਚ
ਵਿਚਾਰ। ਕਰਦਹ ਅਮ = ਕੀਤਾ ਹੈ॥ ੭॥

**ਭਾਵ**—ਇਕ ਅੱਖ ਨਾਲ ਉਸਦੀ (ਇਸਤ੍ਰੀ) ਵੱਲ ਸੈਨਤ ਕੀਤੀ ਜੋ ਹੇ ਰਾਣੀਆਂ ਦੀ ਸਿਰੋਮਣੀ ਰਾਣੀ ਮੈਂ ਤੇਰੇ ਕਹਣੇ ਤੇ ਭੁਲ ਕੀਤੀ ਹੈ ਅਤੇ ਏਹ ਕੰਮ ਬਿਨਾਂ ਸੋਚੇ ਸਮਝੇ ਕੀਤਾ ਹੈ॥ ੩੬ ॥ ੩੭ ॥

**ਖਿਲਾਸ੍ਰਮ ਬਿਦਿਹ ਅਹਿਦ ਕਰਦਮ ਕਬੂਲ ॥**
**ਕਿ ਅਹਦਿ ਖ਼ੁਦਾ ਅਸਤ ਕਸਮੇ ਰਸੂਲ ॥ ੩੮ ॥**

{ ਖ਼ਿਲਾਸ੍ਰ = ਛੁਟਕਾਰਾ। ਮ= ਮੈਨੂੰ। ਬਿਦਿਹ = ਦਿਹ। ਅਹਿਦ = ਬਚਨ। ਕਰਦਮ = ਮੈਂ ਕੀਤਾ। ਕਬੂਲ = ਮੰਨਣ। ਕਿ = ਜੋ। ਅਹਦਿ = ਸੌਂਹ। ਖੁਦਾ = ਪਰਮੇਸ੍ਵਰ। ਅਸਤ = ਹੈ। ਕਸਮ = ਸੌਂਹ। ਏ = ਦੀ। ਰਸੂਲ = ਭੇਜਿਆ ਹੋਇਆ (ਮੁਹੰਮਦ)। }

**ਭਾਵ-** ਮੈਨੂੰ ਛੁਟਕਾਰਾ ਦੇਹ ਮੈਂ ਬਚਨ ਮੰਨਦਾ ਹਾਂ ਜੋ ਖੁਦਾ ਅਤੇ ਮੁਹੰਮਦ ਦੀ ਸੌਂਹ ਹੈ ॥ ੩੮ ॥

**ਗੁਨਹ ਬਖ਼ਸ਼ ਤੋ ਮਨ ਖ਼ਤਾ ਕਰਦਹ ਅਮ ॥**
**ਕਿ ਐ ਜਿਗਰਿ ਜਾਂ ਮਨ ਗ਼ੁਲਾਮਿ ਤੁਅਮ ॥ ੩੯ ॥**

{ ਗੁਨਹ = ਭੁਲ। ਬਖ਼ਸ਼ = ਖਿਮਾ ਕਰ। ਤੋ = ਤੂੰ। ਮਨ = ਮੈਂ। ਖ਼ਤਾ=ਭੁਲ। ਕਰਦਹਅਮ = ਕੀਤੀ ਹੈ। ਕਿ = ਜੋ। ਐ = ਹੇ। ਜਿਗਰ = ਫਿਫੜਾ। ਇ = ਦੇ। ਜਾਂ = ਜਿੰਦ। ਮਨ=ਮੈਂ। ਗੁਲਾਮ=ਸੇਵਕ। ਇ=ਸਨਬੰਧੀ। ਤੁ=ਤੇਰਾ। ਅਮ=ਹਾਂ। }

**ਭਾਵ**—ਮੇਰਾ ਔਗਣ ਖਿਮਾਂ ਕਰ ਮੈਂ ਭੁਲ ਗਿਆ ਹਾਂ ਅਤੇ ਹੇ ਜਿੰਦ ਜਾਨ ਮੈਂ ਤੇਰਾ ਸੇਵਾਦਾਰ ਹਾਂ ॥ ੩੯ ॥

**ਬਿਗੁਫ਼ਤਹ ਗਰਈਂ ਰਾਜਹ ਪਾਂਸ੍ਰਦ ਕੁਸ਼ਮ ॥**
**ਨ ਕਾਜ਼ੀ ਮਰਾ ਜਿੰਦਹ ਦਸਤ ਆਯਦਮ ॥ ੪੦ ॥**

{ ਬਿਗੁਫ਼ਤਹ = ਕਹਿਆ। ਗਰ=ਜੇ। ਈਂ= ਅਜੇਹੇ। ਰਾਜਹ = ਰਾਜੇ। ਪਾਂਸ੍ਰਦ=ਪੰਜਸੈ। ਕੁਸ਼ਮ=ਮੈਂ ਮਾਰਾ। ਨ=ਨਹੀਂ। ਕਾਜ਼ੀ=ਮੁਲਾਣਾਂ। ਮਰਾ=ਮੇਰਾ ਜ਼ਿੰਦਹ=ਜਿਊਂਦਾ। ਦਸਤ=ਹਥ। ਆਯਦ-ਆਵੇ। ਮ=ਮੇਰੇ ॥ }

**ਭਾਵ**—ਉਸ ਵੇਲੇ ਇਸਤ੍ਰੀ (ਬੋਲੀ) ਜੇਕਰ ਅਜੇਹੇ ਜਹੇ ਪੰਜ ਸੈ ਰਾਜੇ ਮਾਰ ਦੇਵਾਂ ਤਾਂ ਭੀ ਮੁਲਾਣਾ ਜਿਊਂਦਾ ਮੇਰੇ ਹਥ ਨਹੀਂ ਆਊਗਾ ਮੈਨੂੰ ਨਹੀਂ ਲੱਭਣਾ ॥ ੪੦ ॥

**ਕਿ ਓ ਕੁਸ਼ਤਹ ਸ਼ੁਦ ਮਨ ਚਰਾ ਈਂ ਕੁਸ਼ਮ ॥**
**ਕਿ ਖ਼ੂਨਿ ਅਜ਼ੀਂ ਬਰ ਸਰਿ ਖ਼ੁਦ ਕੁਨਮ ॥ ੪੧ ॥**

{ ਕਿ=ਜਦ। ਓ = ਓਹ। ਕੁਸ਼ਤਹ ਸ਼ੁਦ = ਮਾਰਿਆ ਗਿਆ। ਚਰਾ= ਕਿਉਂ। ਈਂ=ਇਸ। ਕੁਸ਼ਮ = ਮਾਰੂੰ। ਕਿ = ਜੋ। ਖ਼ੂਨਿ = ਇਕ ਮਾਰਨ ਦਾ ਵੱਟਾ। }

{ ਅਜ਼ੀਂ=ਇਸਤੇ। ਬਰ ਸਰ=ਸਿਰ ਉਤੇ। ਏ= ਸਨਬੰਧੀ।
ਖ਼ੁਦ=ਆਪ। ਕੁਨਮ= ਕਰਾਂ। }

**ਭਾਵ**—ਜਦ ਓਹ ਮਰ ਚੁੱਕਾ ਤਾਂ ਇਸਨੂੰ ਕਿਉਂ ਮਾਰਾਂ ਅਤੇ ਇਸਤੇ ਕਿਉਂ ਮਾਰਨ ਦਾ ਵੱਟਾ ਆਪਣੇ ਸਿਰ ਚੜ੍ਹਾਵਾਂ ॥ ੪੧ ॥

**ਚਿਹ ਖ਼ੁਸ਼ ਤਰ ਕਿ ਈਂ ਰਾ ਖ਼ਲਾਸੀ ਦਿਹਮ ॥**
**ਵ ਮਨ ਹਜ਼ਰਤੇ ਕਾਬਹ ਅੱਲਹ ਰਵਮ ॥ ੪੨ ॥**

{ ਚਿਹ ਖੁਸ਼ਤਰ=ਬਹੁਤ ਚੰਗਾ ਹੈ। ਕਿ=ਜੋ। ਈਂ ਰਾ=ਇਸਨੂੰ। ਖ਼ਲਾਸੀ=ਛੁਟਕਾਰਾ। ਦਿਹਮ = ਦੇਵਾਂ। ਵ = ਅਤੇ। ਮਨ = ਮੈਂ। ਹਜ਼ਰਤੇ = ਬੜੇ। ਕਾਬਹ = (ਮੱਕੇ ਨਾਮੀ ਨਗਰੀ ਵਿਚ ਜਿੱਥੇ ਮੁਹੰਮਦ ਜੰਮਿਆਂ ਸੀ, ਇਕ ਅਸਥਾਨ ਹੈ ਜਿਸਦੇ ਅੰਦਰ ਸ਼ਿਵਲਿੰਗ ਆਦਿਕ ਮੂਰਤੀਆਂ ਦਸਦੇ ਹਨ ਅਤੇ ਮੁਸਲਮ ਉਸਦੀ ਪੂਜਾ ਕਰਦੇ ਹਨ ਉਸ ਅਸਥਾਨ ਨੂੰ ਕਾਬਾ ਆਖਦੇ ਹਨ)। ਅੱਲਹ = ਪਰਮੇਸ੍ਵਰ। ਰਵਮ = ਜਾਵਾਂ। }

**ਭਾਵ**—ਕੀ ਸੋਹਣੀ ਗੱਲ ਹੋਵੇ ਜੋ ਮੈਂ ਇਸਨੂੰ ਛੱਡ ਦੇਵਾਂ ਅਤੇ ਆਪ ਬੜੇ ਖ਼ੁਦਾ ਦੇ ਘਰ ਕਾਬੇ ਨੂੰ ਚਲੀ ਜਾਵਾਂ ॥ ੪੨ ॥

**ਬਿਗੁਫ਼ਤਈਂ ਸੁਖ਼ਨਰਾ ਵ ਕਰਦਸ਼ ਖ਼ਿਲਾਸ੍ਵ ॥**
**ਬਖ਼ਾਨਹ ਖ਼ੁਦ ਆਮਦ ਜਮਹ ਕਰਦ ਖ਼ਾਸ੍ਵ ॥ ੪੩ ॥**

{ ਬਿਗੁਫ਼ਤ = ਕਹੀ। ਈਂ = ਏਹ। ਵ = ਅਤੇ। ਕਰਦ = ਕੀਤਾ। ਸ਼ = ਉਸ। ਖ਼ਿਲਾਸ੍ਵ=ਛੁਟਕਾਰਾ। ਬ= ਵਿਚ। ਖ਼ਾਨਹ=ਘਰ। ਖੁਦ=ਆਪ। ਆਮਦ = ਆਈ। ਜਮਹ = ਕੱਠੀ। ਕਰਦ = ਕੀਤੀ। ਖ਼੍ਵਾਸ = ਚੰਗੀ ੨ ਵਸਤੂ। (ਚੰਗੇ ੨ ਸਨਬੰਧੀ)। }

**ਭਾਵ**—ਏਹ ਗੱਲ ਕਹੀ ਅਤੇ ਉਸਦਾ ਛੁਟਕਾਰਾ ਕੀਤਾ ਅਤੇ ਆਪ ਘਰ ਵਿਚ ਆਕੇ ਚੰਗੀ ੨ ਵਸਤੂ ਕੱਠੀ ਕੀਤੀ। (ਭਲੇ ਪੁਰਖ ਕੱਠੇ ਕੀਤੇ) ॥ ੪੩ ॥

**ਬਿਬਸਤੰਦ ਬਾਰੋ ਤਿਆਰੀ ਕੁਨਦ ॥**
**ਕਿ ਏਜ਼ਦ ਮਰਾ ਕਾਮਗਾਰੀ ਦਿਹਦ ॥ ੪੪ ॥**

{ ਬਿਬਸਤੰਦ = ਬੰਨ੍ਹਿਆਂ। ਬਾਰ = ਭਾਰ। ਓ = ਅਤੇ। ਤਿਆਰੀ = ਅਰੰਭ। ਕੁਨਦ = ਕਰਦੀ ਹੈ। ਕਿ= ਜੋ। ਏਜ਼ਦ = ਪਰਮੇਸ੍ਵਰ। ਮਰਾ = ਮੇਰੀ। ਕਾਮਗਾਰੀ ਦਿਹਦ=ਕਾਮਨਾਂ ਪੂਰੀ ਕਰੇ। }

**ਭਾਵ**—ਗਠੜੀ ਬੰਨ੍ਹੀ ਅਤੇ ਤੁਰਨੇ ਦਾ ਅਰੰਭ ਕਰਦੀ ਹੈ (ਅਰ ਬੋਲੀ) ਜੋ ਈਸ਼ਰ ਮੇਰੀ ਕਾਮਨਾਂ ਪੂਰਨ ਕਰੇ ॥ ੪੪ ॥

**ਦਰੇਗ਼ ਅਜ਼ ਕਬਾਇਲ ਜ਼ੁਦਾ ਮੇ ਸ਼ੂਮ ॥**
**ਅਗਰ ਜ਼ਿੰਦਹ ਬਾਸ਼ਮ ਬਬਾਜ਼ ਆਮਦਮ ॥ ੪੫ ॥**

[ਦਰੇਗ = ਹਮਸੋਸ । ਅਜ਼=ਤੇ । ਕਬਾਇਲ = ਭਾਈਚਾਰਾ । ਜੁਦਾ = ਲਾਂਭੇ । ਮੇਸ਼ੂਮ = ਹੁੰਦੀ ਹਾਂ । ਅਗਰ = ਜੇਕਰ । ਜ਼ਿੰਦਹ ਬਾਸ਼ਮ = ਜਊਂਦੀ ਰਹੀ। ਬ = ਵਾਧੂ ਪਦ । ਬਾਜ਼ਆਮਦਮ = ਮੁੜਕੇ ਆਈ ।]

**ਭਾਵ**—(ਬੋਲੀ) ਮੈਨੂੰ ਵੱਡਾ ਹਮਸੋਸ ਹੈ ਜੋ ਮੈਂ ਭਾਈਚਾਰੇ ਤੋਂ ਵੱਖ ਹੁੰਦੀ ਹਾਂ ਜੇਕਰ ਜਿਊਂਦੀ ਰਹੀ ਤਾਂ ਮੁੜਕੇ ਆਈ (ਜਾਣੋਂ)। ੪੫ ॥

**ਮਤਾਇ ਨਕਦ ਜਿਨਸ ਰਾ ਬਾਰ ਬਸਤ ॥**
**ਰਵਾਨਾ ਸੂਏ ਕਾਬਹ ਅੱਲਹ ਸ਼ੁਦਸਤ ॥ ੪੬ ॥**

[ਮਤਾਇ =ਪੂੰਜੀ । ਨਕਦ=ਰੋਕੜੀ । ਜਿਨਸ = ਵਸਤੂ । ਰਾ=ਦੀ । ਬਾਰ=ਗਠੜੀ ਬਸਤ = ਬੰਨ੍ਹੀ । ਰਵਾਨਾ = ਤੁਰੀ । ਸੂਏ = ਵੱਲ । ਕਾਬਹ = ਮੱਕਾ । ਅੱਲਹ=ਪਰਮੇਸ੍ਵਰ।ਸ਼ੁਦਹ ਅਸਤ=ਹੋਈਹੈ। (ਰਵਾਨਾ ਸ਼ੁਦਸਤ ਤੁਰ ਪਈ)]

**ਭਾਵ**- ਰੋਕੜ ਅਤੇ ਚੰਗੀ ੨ ਵਸਤੂ ਦੀ ਗਠੜੀ ਬੰਨ੍ਹੀ ਅਤੇ ਅੱਲਹ ਦੇ ਘਰ ਕਾਬੇ (ਮ ਕੇ) ਨੂੰ ਤੁਰ ਪਈ ॥ ੪੬ ॥

**ਚੋ ਬੇਰੂੰ ਬਰਾਮਦ ਦੋ ਸਿਹ ਮੰਜ਼ਲਸ਼ ॥**
**ਬਯਾਦ ਆਮਦਹ ਖ਼ਾਨਹ ਅਜ਼ਾਂ ਦੋਸਤਸ਼ ॥ ੪੭ ॥**

[ਚੋ=ਜਦ। ਬੇਰੂੰ=ਬਾਹਰ। ਆਮਦ=ਆਈ। ਦੋਸਿਹ=ਦੋ ਤਿੰਨ ।ਮੰਜ਼ਲ=ਪੜਾਓ । ਸ਼ = ਓਹ । ਬ = ਵਾਧੂ। ਯਾਦ =ਚੇਤੇ। ਆਮਦਹ = ਆਇਆ । ਖ਼ਾਨਹ = ਘਰ । ਜ਼ = ਉਸ । ਦੋਸਤ = ਮਿਤ੍ਰ । ਸ਼ = ਉਸ ।]

**ਭਾਵ**- ਜਦੋਂ ਦੋ ਤਿੰਨ ਪੜਾਓਂ ਚਲੀ ਗਈ ਤਾਂ ਉਸਨੂੰ ਉਸ ਮਿੱਤ੍ਰ ਦਾ ਘਰ ਚੇਤੇ ਆਇਆ (ਮਿੱਤ੍ਰ ਦੇ ਪ੍ਰੇਮ ਨੇ ਖਿੱਚ ਕੀਤੀ) ॥ ੪੭ ॥

**ਬਬਾਜ਼ ਆਮਦਹ ਨੀਮ ਸ਼ਬ ਖ਼ਾਨਹ ਆਂ ॥**
**ਨਿਆਮਤ ਅਜ਼ੀਮੇਂ ਵ ਦੌਲਤ ਗਿਰਾਂ ॥ ੪੮ ॥**

[ਬ = ਵਾਧੂ ਪਦ । ਬਾਜ਼ ਆਮਦਹ = ਮੁੜ ਆਈ । ਨੀਮ = ਅੱਧੀ । ਸ਼ਬ =ਰਾਤ । ਖ਼ਾਨਹ = ਘਰ । ਆਂ = ਉਸ । ਨਿਆਮਤ = ਧਨ । ਅਜ਼ੀਮੇਂ=ਬਹੁਤ । ਵ = ਅਤੇ । ਦੌਲਤ=ਪਦਾਰਥ । ਗਿਰਾਂ=ਭਾਰੀ।]

**ਭਾਵ**—ਅੱਧੀ ਰਾਤ ਨੂੰ ਉਸ ਮਿੱਤ੍ਰ ਦੇ ਘਰ ਮੁੜ ਆਈ ਬਹੁਤ ਧਨ ਅਤੇ ਭਾਰੀ ਪਦਾਰਥ ਨਾਲ ਲਿਆਈ ॥ ੪੮ ॥

**ਬਿ ਦਾਨਿਸਤ ਆਲਮ ਕੁਜਾ ਜਾਇ ਗਸ਼ਤ ॥**

**ਚਿਹ ਦਾਨਦ ਕਿ ਕਸਹਾਲ ਬਰਸਰ ਗੁਜ਼ਸ਼ਤ ॥ ੪੯ ॥**

ਬਿ=ਪਦ ਜੋੜਕ। ਦਾਨਿਸ਼ਤ=ਜਾਣਿਆਂ। ਆਲਮ=ਜਗਤ। ਕੁਜਾ=ਕਿੱਥੇ। ਜਾਇ = ਥਾਓਂ। ਗਸ਼ਤ=ਗਈ। ਚਿਹ = ਕੀ। ਦਾਨਦ =ਜਾਣਦਾ ਹੈ। ਕਿ = ਅਤੇ, ਪਰ। ਕਸ = ਪੁਰਖ। ਹਾਲ=ਵਰਤਾਂਤ। ਬਰ=ਉਪਰ। ਸਰ=ਸਿਰ। ਗੁਜ਼ਸ਼ਤ ਬੀਤਿਆ।

**ਭਾਵ**—ਲੋਕੀ ਜਾਣਿਆਂ ਕਿ ਓਹ ਕੇਹੜੇ ਥਾਓਂ ਨੂੰ ਗਈ ਹੈ (ਅਰਥਾਤ ਮੱਕੇ ਨੂੰ ਗਈ) ਪਰ ਪੁਰਖ ਕੀ ਜਾਣਦਾ ਹੈ ਜੋ ਕੀ ਵਰਤਾਂਤ ਸਿਰ ਉਤੇ ਬੀਤਿਆ ਹੈ ਪੁਰਖ ਅਲਪ ਬੁੱਧੀ ਹੈ ਜਿਸਨੂੰ ਸਰਬ ਗਿਆਨ ਨਹੀਂ ਤਾਂਤੇ ਕੀ ? ਜਾਣਦਾ ਹੈ ਜੋ ਲੋਕ ਕੀ ੨ ਧੋਖਾ ਕਰਦੇ ਹਨ ॥ ੪੯ ॥

**ਬਿਦਿਹ ਸਾਕੀਆ ਪਿਆਲਹ ਫ਼ੀਰੋਜ਼ਹ ਫਾਮ ॥**

**ਕਿ ਮਾਰਾ ਬਿਕਾਰ ਅਸਤ ਵਕਤਿ ਤੁਆਮ ॥ ੫੦ ॥**

ਬਿਦਿਹ=ਦੇਓ। ਸਾਕੀਆ=ਹੇ ਮੱਦ ਪਿਲਾਉਣ ਵਾਲੇ। ਪਿਆਲਹ=ਕਟੋਰਾ। ਫੀਰੋਜ਼ਹ ਫਾਮ = ਹਰੇ ਰੰਗ ਦਾ (ਗਿਆਨ)। ਕਿ = ਜੋ। ਮਾਰਾ = ਸਾਨੂੰ। ਬਿਕਾਰ ਅਸਤ=ਲੋੜੀ ਦਾ ਹੈ। ਵਕਤ=ਸਮੇਂ। ਇ=ਦੇ। ਤੁਆਮ=ਪ੍ਰਸਾਦਿ।

**ਭਾਵ**—ਹੇ ਪ੍ਰਮਾਤਮਾ ! ਗਿਆਨ ਰੂਪੀ ਕਟੋਰਾ ਦੇਹ, ਕਿਉਂ ਜੋ ਸਾਨੂੰ ਪ੍ਰਸਾਦ (ਵਰਤਾਉ) ਦੇ ਸਮੇਂ ਉਸਦੀ ਲੋੜ ਹੈ ॥ ੫੦ ॥

**ਬ ਮਨ ਦਿਹ ਕਿ ਖ਼ੁਸ਼ਤਰ ਦਮਾਗ਼ੇ ਕੁਨਮ ॥**

**ਕਿ ਰੋਸ਼ਨ ਤਬੈ ਚੂੰ ਚਰਾਗੇ ਕੁਨਮ ॥ ੫੧ ॥**

ਬ=ਵਾਧੂ ਪਦ ਜੋੜਕ। ਮਨ=ਮੈਨੂੰ। ਦਿਹ=ਦਿਓ। ਕਿ=ਜੋ। ਖੁਸ਼ਤਰ = ਬਹੁਤ ਚੰਗੀ। ਦਮਾਗੇ = ਸੋਚ। ਕੁਨਮ = ਮੈਂ ਕਰਾਂ। ਕਿ = ਅਤੇ। ਰੋਸ਼ਨ = ਪ੍ਰਕਾਸ਼ ਤਬੈ = ਚਿਤ। ਚੂੰ = ਨਿਆਈਂ। ਚਰਾਗੇ = ਦੀਵਾ; ਕੁਨਮ = ਮੈਂ ਕਰਾਂ।

**ਭਾਵ**- ਸਾਨੂੰ ਦਿਓ ਤਾਂ ਜੋ ਸੋਚ ਸੋਹਣੀ ਕਰੀਏ ਅਤੇ ਪ੍ਰਕਾਸ਼ ਚਿਤ ਨੂੰ ਦੀਵੇ ਦੀ ਨਿਆਈਂ ਪ੍ਰਕਾਸ਼ਕ ਬਣਾਈਏ ॥ ੫੧ ॥

**ਧਿਆਨ ਜੋਗ**—ਹੇ ਔਰੰਗੇ ! ਜਿਨ੍ਹਾਂ ਕਾਜ਼ੀਆਂ ਦੀਆਂ ਤੂੰ ਗੱਲਾਂ ਮੰਨਦਾ ਹੈਂ ਓਨ੍ਹਾਂਦੇ ਘਰਾਂ ਦਾ ਏਹ ਹਾਲ ਹੈ ਅਤੇ ਆਪਣੇ ਦਾਦੇ ਵੱਲਦੇਖ ਓਨ੍ਹੇ ਕੀ ਚੰਗਾ ਨਿਆਉਂ ਕੀਤਾ ਸੀ, ਜੋ ਨਿਰਦੋਸ਼ ਰਾਜੇਨੂੰਅਜੇਹੀ ਚੁੜੇਲਇਸਤ੍ਰੀਨੂੰਸੌਂਪਿਆ ਅਰਥਾਤ ਉਸਨੂੰ ਬਿਪਤਾ ਵਿਚ ਫਸਾ ਦਿਤਾ। ਤਾਂਤੇ ਤੁਹਾਡਾ ਬੀਜ ਹੀ ਅਜੇਹਾ ਨਿਕਮਾਂ ਹੈ ਤੂੰ ਭੀ ਓਹਾ ਜੇਹਾ ਅਨਿਆਈਂ ਹੈਂ ਕਿਉਂ ਨਾਇਹੋ ਜਿਹਾਅਨ੍ਹੇਰ ਪਾਵੇਂ ॥

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਹਿਕਾਇਤ ਛੇਵੀਂ ਚਲੀ

ਸਾਖੀ ਛੇਵੀਂ ਅਰੰਭ ਹੋਈ

**ਖ਼ੁਦਾਵੰਦ ਬਖ਼ਸ਼ਿੰਦਹ ਏ ਦਿਲ ਕੁਸ਼ਾਇ ॥**
**ਰਜ਼ਾ ਬਖਸ਼ ਰੋਜੀ ਦਿਹ ਓ ਰਹਨਮਾਇ ॥ ੧ ॥**

[ਖ਼ੁਦਾਵੰਦ = ਵਾਹਿਗੁਰੂ । ਬਖਸ਼ਿੰਦਹ = ਕ੍ਰਿਪਾਲੂ । ਏ=ਪਦ ਜੋੜਕ । ਦਿਲ ਕੁਸ਼ਾਇ = ਚਿਤ ਪ੍ਰਸੰਨ ਕਰਨ ਵਾਲਾ । ਰਜ਼ਾ ਬਖਸ਼ = ਭਾਣਾ ਕਰਨ ਵਾਲਾ । ਰੋਜ਼ੀ ਦਿਹ = ਅੰਨ ਦਾਤਾ । ਓ = ਅਤੇ । ਰਹਨਮਾਇ = ਰਸਤਾ ਦੱਸਣ ਵਾਲਾ(ਆਗੂ) ।]

**ਭਾਵ**--(ਪਹਿਲੇ ਸ੍ਰੀ ਗੁਰੂ ਦਸਮੇਸ ਜੀ ਅਕਾਲ ਪੁਰਖ ਦਾ ਧਿਆਨ ਕਰਕੇ ਵਰਨਨ ਕਰਦੇ ਹਨ ਜੋ ਅਸੀਂ ਇਸ ਕਥਾ ਨੂੰ ਵਾਹਿਗੁਰੂ ਦੇ ਨਾਮ ਉਤੇ ਅਰੰਭ ਕਰਦੇ ਹਾਂ ਜੋ ਇਨ੍ਹਾਂ ਹੇਠਾਂ ਲਿਖੇ ਗੁਣਾਂ ਪ੍ਰਬੀਨ ਹੈ) ਕ੍ਰਿਪਾਲੂ ਚਿਤ ਪ੍ਰਸੰਨ ਕਰਨ ਵਾਲਾ ਅਤੇ ਭਾਣਾ ਵਰਤਾਉਣ ਵਾਲਾ ਅੰਨ ਦਾਤਾ ਅਤੇ ਆਗੂ ।

**ਨ ਫ਼ੌਜੋ ਨ ਫ਼ਰਸ਼ ਓ ਨਫੱਰ ਓ ਨਫ਼ੂਰ ॥**
**ਖੁਦਾਵੰਦ ਬਖ਼ਸ਼ਿੰਦਹ ਜ਼ਾਹਿਰ ਜ਼ਹੂਰ ॥ ੨ ॥**

[ਨ = ਨਹੀਂ । ਫੌਜ = ਸੈਨਾਂ । ਓ = ਅਤੇ । ਨ = ਨਹੀਂ । ਫ਼ਰਸ਼ = ਵਛਾਈ । ਓ = ਅਤੇ । ਨ = ਨਹੀਂ । ਫੱਰ = ਪਦਾਰਥ । ਓ = ਅਤੇ । ਨਫ਼ੂਰ = (ਬਹੁ-ਵਾਚਕ ਨਫਰ ਦਾ) ਨੌਕਰ। ਖੁਦਾਵੰਦ = ਪ੍ਰਮੇਸ਼ਰ । ਬਖਸ਼ਿੰਦਹ = ਕ੍ਰਿਪਾਲੂ । ਜ਼ਾਹਿਰ = ਪਰਗਟ । ਜ਼ਹੂਰ = ਪਰਕਾਸ਼ ।]

**ਭਾਵ**—ਜਿਸਦੇ ਪਾਸ ਨਾ ਹੀ ਸੈਨਾਂ ਅਤੇ ਨਾ ਹੀ ਵਛਾਈ ਅਤੇ ਨਾ ਹੀ ਨੌਕਰ ਪਦਾਰਥ ਹਨ (ਅਰਥਾਤ ਇਨ੍ਹਾਂ ਦੀ ਉਸਨੂੰ ਲੋੜ ਨਹੀਂ) ਸੋ ਪ੍ਰਮੇਸਰ ਪਰਗਟ ਪ੍ਰਕਾਸ਼ ਵਾਲਾ ਕ੍ਰਿਪਾਲੂ ਹੈ ॥ ੨ ॥

**ਹਿਕਾਯਤ ਸ਼ੁਨੀਦੇਮ ਦੁਖ਼ਤਰ ਵਜ਼ੀਰ ॥**
**ਕਿ ਹੁਸਨਲ ਜਮਾਲਸਤ ਰੌਸ਼ਨ ਜ਼ਮੀਰ ॥ ੩ ॥**

ਹਿਕਾਯਤ = ਸਾਖੀ। ਸ਼ੁਨੀਦੇਮ = ਅਸੀ ਸੁਣੀ ਹੈ । ਦੁਖਤਰ = ਪੁਤਰੀ ।
ਵਜ਼ੀਰ = ਮੰਤਰੀ । ਕਿ=ਜੋ । ਹੁਸਨਲ ਜਮਾਲਸਤ = ਸੁੰਦਰ ਸਰੂਪ ।
ਰੌਸ਼ਨ ਜ਼ਮੀਰ = ਪ੍ਰਕਾਸ਼ ਬੁਧੀ ਵਾਲੀ।

**ਭਾਵ**—(ਦਸਮੇਸ ਜੀ ਉਚਾਰਨ ਕਰਦੇ ਹਨ) ਕਿ ਅਸ਼ੀ ਮੰਤਰੀ ਦੀ ਪੁਤਰੀ ਦੀ ਜੋ ਸੁੰਦਰ ਸਰੂਪ ਅਤੇ ਪਕਾਸ਼ ਬੁਧੀ ਵਾਲੀ ਸੀ ਸਾਖੀ ਸੁਣੀ ਹੈ ॥ ੩ ॥

**ਵਜ਼ਾਂ ਕੈਸੂਰੋ ਸ਼ਾਹਿ ਰੂਮੀਂ ਕੁਲਾਹ ॥**
**ਦਰਖ਼ਸ਼ਿੰਦਹਏ ਸ਼ਮਸੋ ਬਖ਼ਸ਼ਿੰਦਹ ਮਾਹ ॥ ੪ ॥**

ਵਜ਼ਾਂ=ਉਸਤੇ। ਕੈਸੂਰੋ = ਚੱਕ੍ਰਵਰਤੀ। ਸ਼ਾਹਿ=ਰਾਜਾ। ਰੂਮੀਂ= ਰੂਮ ਦੇਸ ਦਾ।
ਕੁਲਾਹ = ਟੋਪੀ। ਦਰਖ਼ਸ਼ਿਦਹਏ =ਚਮਕੀਲ਼ੀ। ਸ਼ਮਸੋ = ਸੂਰਜ।
ਬ=ਵਾਧੂ ਪਦ ਜੋੜਕ । ਰਖਸ਼ਿੰਦਹ = ਪ੍ਰਕਾਸ਼ਕ। ਮਾਹ = ਚੰਦਰਮਾ।

**ਭਾਵ**--ਉਸ ਥਾਂ ਦਾ ਚੱਕ੍ਰਵਰਤੀ ਰਾਜਾ ਰੂਮੀ ਟੋਪੀ ਵਾਲਾ ਅਤੇ ਚਮਕੀਲੇ ਸੂਰਜ ਵਾਂਗ ਅਤੇ ਚੰਦਰਮਾਂ ਦੀ ਨਿਆਈਂ ਪ੍ਰਕਾਸ਼ਕ ਸੀ ॥ ੪ ॥

**ਯਕੇ ਰੋਜ਼ ਰੌਸ਼ਨ ਬਰਾਮਦ ਸ਼ਿਕਾਰ ॥**
**ਹਮਹ ਯੂਜ਼ ਅਜ਼ ਬਾਜ਼ ਬਹਰੀ ਹਜ਼ਾਰ ॥ ੫ ॥**

ਯਕੇ = ਇਕ। ਰੋਜ਼ ਰੌਸ਼ਨ = ਦਿਨ ਚੜ੍ਹੇ ਤੇ। ਬਰਾਂਮਦ = ਨਿਕਲਿਆ।
ਸ਼ਿਕਾਰ = ਹੇਲਾ। ਹਮਹ = ਸਾਰੇ। ਯੂਜ = ਚਿਤ੍ਰਾ। ਅਜ਼ = ਆਦਿਕ।
ਬਾਜ਼ = ਬਾਜ। ਬਹਰੀ = ਨਾਉਂ ਪੰਖੀ ਦਾ। ਹਜ਼ਾਰ = ਸਹੰਸ।

**ਭਾਵ**—ਇਕ ਦਿਨ ਚਿਤਰੇ ਬਾਜ ਬਹਿਰੀ ਆਦਿਕ ਹਜ਼ਾਰਾਂ ਲੈਕੇ ਹੇਲੇ ਨੂੰ ਚੜ੍ਹਿਆ ॥ ੫ ॥

**ਬ ਪਹਨ ਅੰਦ੍ਰ ਆਂਮਦ ਬ ਨਖ਼ਚੀਰਗਾਹ ॥**
**ਬਿਜ਼ਦ ਗੋਰ ਆਹੂ ਬਸੇ ਸ਼ੇਰ ਸ਼ਾਹ ॥ ੬ ॥**

ਬ = ਵਿਚ। ਪਹਿਨ = ਉਜਾੜ। ਅੰਦ੍ਰ = ਵਿਚ। ਆਂਮਦ = ਆਇਆ।
ਨਖ਼ਚੀਰਗਾਹ =ਹੇਲੇ ਦੇ ਥਾਂ। ਬਿਜ਼ਦ=ਮਾਰੇ। ਓ = ਅਤੇ। ਗੋਰ =ਗੋਰਖਰ।
ਆਹੂ = ਹਰਨ। ਬਸੇ = ਬਹੁਤ। ਸ਼ੇਰ = ਸ਼ੀਂਹ। ਸ਼ਾਹ = ਰਾਜਾ।

**ਭਾਵ**—ਉਜ਼ਾੜ ਵਿਚ ਆਕੇ ਹੇਲੇ ਦੀ ਥਾਂ ਤੇ ਪੁਜਾ ਅਤੇ ਬਹੁਤੇ ਗੋਰਖਰ ਹਰਨ ਸ਼ੀਂਹ ਰਾਜੇ ਨੇ ਮਾਰੇ ॥ ੬ ॥

**ਦਿਗਰ ਸ਼ਾਹਿਮਗ਼ਰਬ ਦਰਆਂਮਦ ਦਲੇਰ ॥**
**ਜੋ ਰਖ਼ਸ਼ਿੰਦਹ ਮਾਹੋ ਚੁ ਗਰਰਿੰਦਹ ਸ਼ੇਰ ॥ ੭ ॥**

{ਦਿਗਰ=ਦੂਜਾ। ਸ਼ਾਹਿਮਗ਼ਰਬ=ਲਹਿੰਦੇ ਦਾ ਰਾਜਾ। ਦਰਆਂਮਦ=ਆਇਆ। ਦਲੇਰ = ਸੂਰਬੀਰ। ਚੋ =ਨਿਆਈਂ। ਬਖ਼ਸ਼ਿੰਦਹ=ਪ੍ਰਕਾਸ਼ਕ। ਮਾਹ=ਚੰਦਰਮਾਂ ਓ = ਅਤੇ। ਗਰਰਿੰਦਹ = ਗੱਜਣ ਵਾਲਾ। ਸ਼ੇਰ = ਸ਼ੀਂਹ।}

**ਭਾਵ**—ਇਕ ਦੂਜਾ ਲਹਿੰਦੇ ਦਾ ਰਾਜਾ ਸੂਰਬੀਰ ਭੀ ਜੋ ਚੰਦਰਮਾਂ ਦੀ ਨਿਆਈਂ ਪ੍ਰਕਾਸ਼ਕ ਅਤੇ ਸ਼ੀਂਹ ਵਾਂਗੂੰ ਗੱਜਣ ਵਾਲਾ ਸੀ ਆਗਿਆ॥ ੭॥

**ਦੋ ਸ਼ਾਹੇ ਦਰਾਮਦ ਬਯਕ ਜਾਇ ਸਖ਼ਤ॥**
**ਕਿਰਾ ਤੇਗ਼ ਯਾਰੀ ਦਿਹਦ ਨੇਕ ਬਖ਼ਤ॥ ੮॥**

{ਦੋ = ਦੋ। ਸ਼ਾਹੇ = ਰਾਜੇ। ਦਰਾਮਦ = ਆਏ। ਬ = ਵਿਚ। ਯਕ = ਇਕ। ਜਾਇ = ਥਾਉਂ। ਸਖ਼ਤ = ਬਿਪਤਾ। ਕਿਰਾ = ਜਿਸਨੂੰ। ਤੇਗ਼ = ਤਲਵਾਰ। ਯਾਰੀ ਦਿਹਦ = ਸਹਾਈ ਹੋਵੇ। ਨੇਕ ਬਖ਼ਤ = ਭਲੇ ਭਾਗ।}

**ਭਾਵ**—ਦੋ ਰਾਜੇ ਇਕ ਭੀੜ ਦੇ ਥਾਂ ਵਿਚ ਆ ਟੱਕਰੇ ਜਿਸਦੀ ਸਹਾਇਤਾ ਸ੍ਰੀ ਸਾਹਿਬ ਕਰੇ ਓਹ ਭਲੇ ਭਾਗਾਂ ਵਾਲਾ (ਜਾਣੋਂ)॥ ੮॥

**ਕਿਰਾ ਰੋਜ਼ਿ ਇਕਬਾਲ ਯਾਰੀ ਦਿਹਦ॥**
**ਕਿ ਯਜ਼ਦਾਂ ਕਿਰਾ ਕਾਮਗਾਰੀ ਦਿਹਦ॥ ੯॥**

{ਕਿਰਾ = ਕਿਸਦਾ। ਰੋਜ਼ = ਦਿਨ। ਇ = ਚਾ। ਇਕਬਾਲ = ਵਾਧਾ। ਯਾਰੀ=ਸਹੈਤਾ। ਦਿਹਦ = ਦਿੰਦਾ ਹੈ। ਕਿ = ਜੋ। ਯਜ਼ਦਾਂ = ਪ੍ਰਮੇਸ਼ਰ। ਕਿਰਾ = ਕਿਸਨੂੰ। ਕਾਮਗਾਰੀ = ਜਿਤ। ਦਿਹਦ = ਦਿੰਦਾ ਹੈ।}

**ਭਾਵ**--ਦੇਖੀਏ ਕਿਸਦਾ ਵਾਧੇ ਦਾ ਦਿਨ ਸਹੈਤਾ ਕਰਦਾ ਹੈ ਅਤੇ ਕਿਸਨੂੰ ਪ੍ਰਮੇਸਰ ਜਿਤ ਦਿੰਦਾ ਹੈ॥ ੯॥

**ਬਜੁੰਬਸ਼ ਦਰਾਂਮਦ ਦੋ ਸ਼ਾਹਿ ਦਲੇਰ॥**
**ਕਿ ਬਰ ਆਹੂਏ ਯਕ ਬਰਾਂਮਦ ਦੋ ਸ਼ੇਰ॥੧੦॥**

{ਬ=ਵਿਚ। ਜੁੰਬਸ਼=ਹੱਲਾ। ਦਰਾਂਮਦ=ਆਏ। ਦੋ=ਦੋਨੋਂ।ਸ਼ਾਹਿ ਦਲੇਰ=ਸੂਰਬੀਰ ਰਾਜੇ। ਕਿ = ਜਿਵੇਂ। ਬਰ = ਉਪਰ। ਆਹੂਏ = ਹਰਨ। ਯਕ = ਇਕ। ਬਰਾਂਮਦ = ਚੜ੍ਹੇ। ਦੋ ਸ਼ੇਰ = ਦੋ ਸ਼ੀਂਹ।}

**ਭਾਵ** ਦੋਨੋਂ ਸੂਰਬੀਰ ਰਾਜਿਆਂ ਨੇ ਹੱਲਾ ਕੀਤਾ ਜਿਵੇਂ ਇਕ ਹਰਨ ਉੱਤੇ ਦੋ ਸ਼ੀਂਹ ਚੜ੍ਹਾਈ ਕਰਦੇ ਹਨ॥ ੧੦॥

**ਬਗੁਰਰੀਦਨ ਆਮਦ ਦੋ ਅਬਰੇ ਸਿਯਾਹ॥**
**ਸਨਾਨਿ ਬਿਅੰਦਾਖਤ ਨੇਜ਼ਾ ਚੋ ਕਾਹ॥ ੧੧॥**

{ਬ = ਵਿਚ । ਗੁਰਰੀਦਨ = ਗੱਜਣਾ । ਆਮਦ = ਆਏ । ਦੋ = ਦੋ ।
ਅਬਰੇ ਸਿਯਾਹ = ਕਾਲੇ ਬੱਦਲ । ਸਨਾਨਿ = ਬਰਛੇ ਦਾ ਫਲ ।
ਬਿਅੰਦਾਖ਼ਤ=ਸੁਟਿਆ । ਨੇਜ਼ਾ=ਬਰਛਾ । ਚੋ=ਨਿਆਈਂ ਕਾਹ=ਘਾਉ।}

**ਭਾਵ**—ਮਾਨੋਂ ਦੋ ਕਾਲੇ ਬਦਲ ਗੱਜਣ ਲੱਗੇ ਅਤੇ ਬਰਛੇ ਦੇ ਫਲ ਘਾਉ ਦੇ ਪੂਲਿਆਂ ਵਾਂਗੂ ਮਾਰੇ (ਅਰਥਾਤ ਬਹੁਤੇ ਬਰਛੇ ਦਬਾਦੱਬ ਮਾਰੇ) ॥ ੧੧ ॥

**ਚੁਨਾਂ ਤੀਰ ਬਾਰਾਨਿ ਪੱਰਰਾਂ ਸ਼ੁਦਹ ॥**
**ਜ਼ਮੀਂ ਆਸਮਾਂ ਪੁਰ ਜ਼ਿ ਕਰਗਸ਼ ਸ਼ੁਦਹ ॥ ੧੧ ॥**

{ਚੁਨਾ=ਅਜੇਹੀ । ਤੀਰ=ਬਾਣ । ਬਾਰਾਨ = ਵਰਖਾ ।ਇ= ਦੀ।ਪੱਰਰਾਂ = ਉਡਨੇ
ਵਾਲੇ । ਸ਼ੁਦਹ = ਹੋਈ । ਜ਼ਮੀਂ = ਧਰਤੀ । ਆਸਮਾਂ = ਅਕਾਸ਼ । ਜ਼ਿ ਨਾਲ ।
ਕਰਗਸ = ਗ੍ਰਿਝ ।ਪੁਰ,ਸ਼ੁਦਹ = ਭਰ ਗਈ ।}

**ਭਾਵ**—ਅਜੇਹੀ ਉਡਨੇ ਵਾਲੇ ਤੀਰਾਂ ਦੀ ਵਰਖਾ ਹੋਈ ਜੋ ਧਰਤੀ ਤੇ ਅਕਾਸ਼ ਗ੍ਰਿਝਾਂ ਨਾਲ ਭਰ ਗਿਆ ॥ ੧੨ ॥

**ਚਕਾਚੱਕ ਬਰਖਾਸਤ ਨੇਕਿ ਸਨਾਂ ॥**
**ਯਕੇ ਰੁਸਤਖੇਜ਼ ਅਜ਼ ਬਰਾਂਮਦ ਜਹਾਂ ॥ ੧੩ ॥**

{ਚਕਾਚੱਕ=ਘੱਚਾਘੱਚ । ਬਰਖ਼ਾਸਤ=ਉੱਠੀ । ਨੇਕਿਸਨਾਂ=ਬਰਛੇ ਦੀ ਮੁਖੀ ।
ਯਕੇ = ਇਕ । ਰੁਸਤਖੇਜ਼ = ਪਰਲੋਂ । ਅਜ਼ = ਤੇ । ਬਰਾਂਮਦ = ਨਿਕਲੀ ।
ਜਹਾਂ = ਸੰਸਾਰ ।}

**ਭਾਵ**—ਬਰਛੇ ਦੀਆਂ ਮੁਖੀਆਂ ਅਜੇਹੀਆਂ ਘੱਚਘੱਚ ਬਜੀਆਂ ਮਾਨੋਂ ਜਗਤ ਤੇ ਇਕ ਪਰਲੋਂ ਆ ਗਈ ॥ ੧੩ ॥

**ਚੋ ਸੂਰਿ ਸਰਾਫੀਲ ਦਮ ਮੇਜ਼ਦਹ ॥**
**ਕਿ ਰੋਜ਼ੇ ਕਿਆਮਤ ਬਹਮ ਮੇਜ਼ਦਹ ॥ ੧੪ ॥**

{ਚੋ = ਨਿਆਈਂ। ਸੂਰ=ਤੁਰ੍ਹੀ । ਇ=ਦੀ । ਸਰਾਫੀਲ=ਨਾਉਂ । ਦਮ=ਬੋਲਾ ।
ਮੇਜ਼ਦਹ = ਮਾਰਦੇ ਸਨ । ਕਿ = ਜਿਵੇਂ । ਰੋਜ਼ = ਦਿਨ । ਏ = ਦਾ ।
ਕਿਆਮਤ = ਪਰਲੋਂ । ਬਹਮ = ਆਪਸ ਵਿਚ । ਮੇਜ਼ਦਹ = ਟੱਕਰਦਾ ਹੈ ।}

**ਭਵ**—ਉਹ ਸਰਾਫੀਲ ਦੀ ਸੂਰ ਵਾਂਗੂ ਉੱਚੀ ੨ ਬੋਲੇ ਮਾਰਦੇ ਸਨ ਮਾਨੋਂ ਦੋ ਪਰਲੋਂ ਦੇ ਦਿਨ ਆ ਟੱਕਰੇ ਹਨ (ਅਰਥਾਤ ਪਰਲੋਂ ਨਾਲੋਂ ਦੂਣੀ ਪਰਲੋਂ ਆ ਗਈ) ॥ ੧੪ ॥

**ਗੁਰੇਜ਼ਸ ਦਰਾਂਮਦ ਬ ਅਰਬੀ ਸਪਾਹ ॥**
**ਬਗਾਲਿਬ ਦਰਾਂਮਦ ਹਮਾਂ ਗਰਬਸ਼ਾਹ ॥ ੧੫ ॥**

{ ਗੁਰੇਜ਼ਸ਼ = ਭਾਂਜ । ਦਰਾਂਮਦ = ਹੋਈ । ਅਰਬੀ = ਅਰਬ ਦੀ (ਅਰਬ ਉਸ ਦੇਸ ਦਾ ਨਾਉਂ ਹੈ ਜਿਥੇ ਮੁਸਲਮਾਨਾਂ ਦਾ ਮੱਕਾ ਹੈ)। ਸਪਾਹ = ਸੈਨਾਂ । ਬ = ਵਾਧੂ ਪਦ । ਗਾਲਿਬ = ਜਿਤ ਵਾਲਾ । ਦਰਾਂਮਦ =ਹੋਯਾ ।ਹਮਾਂ=ਓਹੀ।ਗਰਬ = ਲਹਿੰਦੀ ਦਿਸ਼ਾ । ਸ਼ਾਹ = ਰਾਜਾ । }

**ਭਾਵ**—ਅਰਬੀ ਸੈਨਾਂ ਨੂੰ ਭਾਜੜ ਪੈ ਗਈ ਅਤੇ ਓਹ ਲਹਿੰਦੀ ਦਿਸ਼ਾ ਦਾ ਰਾਜਾ ਜਿਤ ਗਿਆ ॥ ੧੫ ॥

**ਕਿ ਤਨਹਾ ਬਿਮਾਂਦ ਅਸਤ ਸ਼ਾਹਿ ਅਰਬ ॥**
**ਬਵਕਤਿ ਚੋ ਪੇਸ਼ੀਨ ਸ਼ੰਮਸ ਚੂੰ ਗ਼ਰਬ ॥ ੧੬ ॥**

{ ਕਿ=ਅਤੇ। ਤਨਹਾ=ਕੱਲਾ । ਬਿਮਾਂਦਸਤ= ਹੋਗਿਆ । ਸ਼ਾਹਿ ਅਰਬ= ਅਰਬ ਦਾ ਰਾਜਾ । ਬ = ਵਿਚ । ਵਕਤ = ਸਮਾਂ । ਇ= ਦੇ। ਪੇਸ਼ੀਨ=ਤਿਰਕਾਲਾਂ। ਸ਼ੰਮਸ = ਸੂਰਜ। ਚੂੰ = ਜਿਵੇਂ । ਗਰਬ - ਛਿਪਦਾ ਹੈ । }

**ਭਾਵ**- ਅਰਬ ਦਾ ਰਾਜਾ ਕੱਲਾ ਰਹਿ ਗਿਆ ਤਾਂ ਤਰਕਾਲਾਂ ਵੇਲੇ ਸੂਰਜ ਛਪ ਗਿਆ ॥ ੧੬ ॥

**ਚੋ ਤਾਬਸ਼ ਨਮਾਨਦ ਸ਼ਵਦ ਦਸਤਗੀਰ ॥**
**ਚੋ ਦੁਜ਼ਦੇ ਸ਼ਵਦ ਵਕਤਿ ਸ਼ਬਰਾ ਅਸੀਰ ॥ ੧੭ ॥**

{ ਚੋ = ਜਦੋਂ । ਤਾਬ = ਗਰਮੀ । ਸ਼ = ਉਸ । ਨਮਾਨਦ = ਨਹੀਂ ਰਹਿੰਦੀ । ਸ਼ਵਦ = ਹੋ ਜਾਂਦਾ ਹੈ । ਦਸਤਗੀਰ = ਬੰਧੂਆ । ਚੋ= ਜਿਵੇਂ । ਦੁਜ਼ਦੇ=ਕੋਈ ਚੋਰ । ਸ਼ਵਦ = ਹੋਵੇ । ਵਕਤ = ਸਮਾਂ । ਇ = ਦੇ । ਸ਼ਬ = ਰਾਤ੍ਰ । ਰਾ = ਨੂੰ । ਅਸੀਰ = ਬੰਨ੍ਹਿਆਂ ਹੋਯਾ । }

**ਭਾਵ**—ਜਿਵੇਂ ਜਦੋਂ ਸੂਰਜ ਦੀ ਤਪਤ ਨਹੀਂ ਰਹਿੰਦੀ ਤਾਂ ਬੰਧੂਆ ਹੋ ਜਾਂਦਾ ਹੈ ਅਤੇ ਚੋਰ ਰਾਤ੍ਰੀ ਦੇ ਸਮੇਂ ਫੜਿਆ ਜਾਂਦਾ ਹੈ ।। ੧੭ ॥

**ਬਿਬਸਤੰਦ ਬੁਰਦੰਦ ਸ਼ਾਹ ਨਿਜ਼ਦਿ ਸ਼ਾਹ ॥**
**ਚੋ ਮਾਹ ਅਫਗਨੋ ਹਮਚੋ ਬੁਰਦੰਦ ਮਾਹ ॥ ੧੮ ॥**

{ ਬਿ=ਵਾਧੂ ਪਦ । ਬਸਤੰਦ=ਨੂੜ ਲਿਆ । ਬੁਰਦੰਦ=ਲੈ ਗਏ । ਸ਼ਾਹ=ਰਾਜਾ। ਨਿਜ਼ਦ=ਪਾਸ । ਏ = ਦੇ । ਸ਼ਾਹ=ਰਾਜਾ। ਚੋ=ਜਿਵੇਂ। ਮਾਹ ਅਫਗਨੋ=ਚੰਦ੍ਰਮਾਂ ਨੂੰ ਢੋਣ ਵਾਲਾ । ਹਮਚੋ = ਨਿਆਈਂ। ਬੁਰਦੰਦ = ਲੈ ਗਏ। ਮਾਹ=ਚੰਦ੍ਰਮਾਂ }

**ਭਾਵ** ਰਾਜੇ ਨੂੰ ਫੜਕੇ ਦੂਜੇ ਰਾਜੇ ਪਾਸ ਲੈ ਗਏ ਜਿਵੇਂ ਚੰਦਰਮਾਂ ਉਤੇ ਗ੍ਰਹਣ ਪਰਬਲ ਹੋ ਜਾਂਦਾ ਹੈ ਉਵੇਂ ਹੀ ਇਸ ਚੰਦ੍ਰਮੁਖ ਰਾਜੇ ਨੂੰ ਲੈ ਗਏ(ਚੰਦਰਮਾਂ ਨੂੰ ਗ੍ਰਹਣ ਦੇ ਸਮੇਂ ਫੜਿਆ ਮੰਨਦੇ ਹਨ) ॥ ੧੯ ॥

**ਬਖ਼ਾਨਹ ਖਬਰ ਆਮਦਹ ਸ਼ਾਹ ਬਸਤ ॥**
**ਹਮਹ ਕਾਰ ਦੁਜ਼ਦੀਂ ਵ ਮਰਦੀ ਗੁਜ਼ਸ਼ਤ ॥ ੧੯ ॥**

{ ਬ = ਵਿਚ। ਖ਼ਾਨਹ = ਘਰ। ਖਬਰ = ਪਤਾ। ਆਮਦਹ = ਆਇਆ। ਸ਼ਾਹ = ਰਾਜਾ। ਬਸਤ = ਬੰਨ੍ਹਿਆਂ ਗਿਆ। ਹਮਹ=ਸਾਰੇ। ਕਾਰ = ਕੰਮ। ਦੁਜ਼ਦੀਂ=ਚੋਰੀ। ਵ = ਅਤੇ। ਮਰਦੀ = ਸੂਰਮਤਾਈ। ਗੁਜ਼ਸ਼ਤ = ਹੋ ਚੁਕੇ। }

**ਭਾਵ**—ਘਰ ਪਤਾ ਹੋਯਾ ਜੋ ਰਾਜਾ ਫੜਿਆਗਿਆਅਤੇ ਚੋਰੀ ਅਰ ਸੂਰਮਤਾਈ ਦੇ ਸਾਰੇ ਕੰਮ ਹੋ ਚੁਕੇ ਹਨ (ਕੁਝ ਵੱਸ ਨਹੀਂ ਚਲਦਾ) ॥ ੨੯ ॥

**ਨਿਸ਼ਸਤੰਦ ਮਜਲਿਸ ਜ਼ਦਾਨਾਇ ਦਿਲ ॥**
**ਸਖ਼ਨਰਾਂਦ ਪਿਨਹਾਂਵਜ਼ਾਂ ਸ਼ਹ ਖ਼ਜ਼ਿਲ ॥ ੨੦ ॥**

{ ਨਿਸ਼ਸਤੰਦ=ਬੈਠੇ। ਮਜਲਿਸ=ਸਭਾ। ਜ਼=ਆਦਿਕ। ਦਾਨਾਇ ਦਿਲ=ਸਿਆਣੇ ਬੁਧੀਵਾਨ। ਸੁਖ਼ਨ = ਬਾਤ। ਰਾਂਦ = ਚਲਾਈ। ਪਿਨਹਾਂ = ਛਿਪਕੇ। ਵ=ਵਾਧੂ। ਜ਼ਾਂ = (ਅਜ਼ ਆਂ) ਅਜ਼ = ਬਾਬਤ। ਆਂ = ਉਸ। ਸ਼ਹ = ਰਾਜਾ। ਖ਼ਜ਼ਿਲ = ਲੱਜਿਆਵਾਨ। }

**ਭਾਵ** - ਸਿਆਣੇ ਬੁਧੀਵਾਨ ਆਦਿਕ ਸਭਾ ਵਿਚ ਬੈਠੇ ਅਤੇ ਸਹਜੇ ਨਾਲ ਉਸ ਅਪੱਤ ਰਾਜੇ ਦੀ ਬਾਬਤ ਗੱਲ ਤੋਰੀ ॥ ੨੦ ॥

**ਚੋ ਬਿਸ਼ਨੀਦ ਈਂ ਖਬਰ ਦੁਖਤਰ ਵਜ਼ੀਰ ॥**
**ਬਿਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥ ੨੧ ॥**

{ ਚੋ=ਜਦੋਂ। ਬਿਸ਼ਨੀਦ =ਸੁਣੀ। ਈਂ=ਏਹ। ਖ਼ਬਰ=ਸੋਇ। ਦੁਖਤਰ=ਪੁਤ੍ਰੀ। ਵਜ਼ੀਰ = ਮੰਤ੍ਰੀ। ਬਿਬਸਤੰਦ = ਬੰਨ੍ਹੀ। ਸ਼ਮਸ਼ੇਰ = ਤਲਵਾਰ। ਜੁਸਤੰਦ = ਢੂੰਡੇ। ਤੀਰ = ਬਾਣ। }

**ਭਾਵ** - ਜਦੋਂ ਮੰਤ੍ਰੀ ਦੀ ਪੁਤ੍ਰੀ ਨੇ ਏਹ ਸੋਇ ਸੁਣੀ ਤਾਂ ਤਲਵਾਰ (ਗਾਤ੍ਰੇ) ਬੰਨ੍ਹੀ ਅਤੇ ਤੀਰ ਢੂੰਡੇ (ਲਏ) ॥ ੨੧ ॥

**ਬਿਪੋਸ਼ੀਦ ਜ਼ਰ ਬਫ਼ਤ ਰੂਮੀ ਕਬਾਇ ॥**
**ਬਜ਼ੀਂ ਬਰ ਨਸ਼ਸਤੋ *ਬਿਆਮਦ ਬਜਾਇ ॥ ੨੨ ॥**

---

*ਬਰਾਂਮਦ ਜ਼ਜਾਇ = ਥਾਓਂ ਨਿਕਲੀ ਭੀ ਪਾਠ ਹੈ।

{ ਬਿਪੋਸ਼ੀਦ = ਪੈਹਨੀ । ਜ਼ਰਬਫ਼ਤ = ਸੁਨੈਹਰੀ । (ਸੁਇਨੇ ਦੀ ਬਣੀ ਹੋਈ) ਕਬਾਇ=ਪੁਸ਼ਾਕੀ । ਬ=ਵਾਧੂ । ਜ਼ੀਂ=ਕਾਠੀ । ਬਰ= ਉਤੇ । ਨਸ਼ਸਤ=ਬੈਠੀ । ਓ = ਅਤੇ । ਬਿਆਮਦ = ਆਈ । ਬ = ਵਿਚ । ਜਾਇ = ਥਾਓਂ । (ਰਨਭੂਮੀ) । ਰੂਮੀ = ਰੂਮ ਦੇਸ਼ ਦੀ ਬਣੀ । }

**ਭਾਵ** ਰਮ ਦੀ ਬਣੀ ਹੋਈ ਸੁਨੈਹਰੀ ਪੁਸ਼ਾਕੀ ਪਾਈ ਅ ੇ ਕਾਠੀ ਉਤੇ ਚੜ੍ਹਕੇ ਰਣ ਭੂਮੀ ਵਿਚ ਆਈ ॥ ੨੨ ॥

**ਰਵਾਂਸ਼ੁਦ ਸੂਏ ਸ਼ਾਹਿ ਮਗਰਿਬ ਚੋਬਾਦ ॥**
**ਕਮਾਨੇ ਕਿਯਾਨੀ ਬਤਰਕਸ਼ ਨਿਹਾਦ ॥ ੨੩ ॥**

[ ਰਵਾਂਸ਼ੁਦ =ਤੁਰੀ । ਸੂਏ=ਸ਼ਾਹਿ = ਮਗਰਿਬ=ਲਹਿੰਦੇ ਦੇਸ਼ ਦੇ ਰਾਜੇ ਵਲ । ਚੋ = ਨਿਆਈਂ । ਬਾਦ=ਪੌਣ । ਕਮਾਨ=ਧਨਖ। ਇ=ਉਸਤਤੀ ਸਨਬੰਧਕ। ਕਿਯਾਨੀ = ਕੈਆਂ ਵਾਲੀ । ਕੈ = ਇਕ ਬੜੇ ਰਾਜ ਘਰਾਣੇਂ ਦਾ ਗੋਤ ਹੈ ਜੋ ਪਾਰਸ ਦੇਸ ਵਿਚ ਹੋਇਆ ਹੈ ਅਤੇ ਕੈਖ਼ੁਸਰੋਜ਼ਮਸ਼ੇਦ ਆਦਿਕ ਉਸ ਵਿਚੋਂ ਰਾਜੇ ਹੋਇ ਹਨ) ਬ = ਉਪਰ । = ਤਰਕਸ਼ ਤੀਰਾਂ ਦਾ ਭੱਥਾ (ਤੀਰ) । ਨਿਹਾਦ = ਰੱਖਿਆ। ]

**ਭਾਵ**— ਲਹਿੰਦੇ ਦੇਸ ਦੇ ਰਾਜੇ ਵੱਲ ਪੌਣ ਦੀ ਨਿਆਈਂ ਗਈ ਕੈਆਂ ਵਾਲੀ ਧਨਖ ਉਤੇ ਤੀਰ ਚੜ੍ਹਾਇਕੇ ॥ ੨੩ ॥

**ਬਪੇਸ਼ੇ ਸ਼ਾਹਿ ਮਗਰਿਬ ਆਮਦ ਦਲੇਰ ॥**
**ਚੁ ਗਰਰੰਦਾ ਅਬਰੋ ਚੋਦਰਰਿੰਦਹ ਸ਼ੇਰ ॥ ੨੪ ॥**

{ ਬ = ਵਾਧੂ ਪਦ । ਪੇਸ਼ੇ ਸਾਮ੍ਹਣੇ । ਸ਼ਾਹਿ ਮਗਰਿਬ = ਲਹਿੰਦੇ ਦਾ ਰਾਜ਼ਾ । ਆਮਦ = ਆਈ । ਦਲੇਰ=ਸੂਰਬੀਰ । ਚੁ=ਨਿਆਈਂ । ਗਰਰੰਦਾ=ਗੱਜਣ ਵਾਲੀ । ਅਬਰ = ਘੱਟਾ । ਓ = ਅਤੇ । ਚੋ = ਨਿਆਈਂ । ਦਰਰਿੰਦਹ=ਵਢ ਖਾਣਾ । ਸ਼ੇਰ = ਸ਼ੀਂਹ । }

**ਭਾਵ**- ਲਹਿੰਦੇ ਦੇਸ ਦੇ ਰਾਜੇ ਦੇ ਸਾਮ੍ਹਣੇ ਸੂਰਬੀਰਾਂ ਵਾਂਗੂ ਆਈ ਅਤੇ ਜਿਵੇਂ ਘਟਾ ਗੱਜਣ ਵਾਲੀ ਅਰ ਵੱਢ ਖਾਣਾ ਸ਼ੀਂਹ ਹੁੰਦਾ ਹੈ ॥ ੨੪ ॥

**ਦੁਆ ਕਰਦ ਕਿ ਐ ਸ਼ਾਹਿ ਆਜ਼ਾਦ ਬਖਤ ॥**
**ਸਜ਼ਾਵਾਰਿ ਦੈਹੀਮ ਓਸ਼ਾਯਾਨਿਤਖਤ ॥ ੨੫ ॥**

{ ਦੁਆ = ਅਸ਼ੀਰਵਾਦ । ਕਰਦ=ਕੀਤੀ । ਕਿ=ਜੋ । ਐ = ਹੇ । ਸ਼ਾਹ=ਰਾਜਾ। ਆਜ਼ਾਦ ਬਖਤ = ਭਾਗਾਂ ਵਾਲਾ । ਸਜ਼ਾਵਾਰ = ਯੋਗ। ਇ = ਦੇ । ਦੈਹੀਮ = ਛਤ੍ਰ। ਓ = ਅਤੇ । ਸ਼ਾਯਾਨਿ = ਯੋਗ । ਤਖ਼ਤ = ਸਿੰਘਾਸਣ । }

**ਭਾਵ** - (ਪਹਿਲਾਂ) ਅਸੀਸ ਦਿੱਤੀ ਜੋ ਹੇ ਭਾਗਾਂ ਵਾਲੇ ਛਤ੍ਰ ਅਰ ਗੱਦੀ ਦੇ ਯੋਗ ਰਾਜੇ ॥ ੨੫ ॥

**ਮਰਾ ਕਾਹੀਆਂ ਆਮਦ ਅਜ਼ ਬਹਰਿ ਕਾਹ ॥**

**ਦੋ ਸਿਹਸੂਦ ਸਵਾਰੋਯਕ ਅਜ਼ਸ਼ਕਲਿਸ਼ਾਹ ॥ ੨੬ ॥**

[ ਮਰਾ = ਮੇਰੇ । ਕਾਹੀਆਂ = ਘਾਹੀ । ਆਮਦ = ਆਏ । ਅਜ਼ਬਹਰਿ=ਲਈ । ਕਾਹ = ਘਾਓ । ਦੋ = ਦੋ । ਸਿਹ = ਤਿੰਨ । ਸੂਦ = ਸੌ । ਸਵਾਰ=ਘੋੜ ਚੜ੍ਹੇ । ਓ = ਅਤੇ । ਯਕ=ਇਕ । ਅਜ਼=ਨਿਆਈਂ । ਸ਼ਕਲਿ= ਰੂਪ । ਸ਼ਾਹ=ਰਾਜਾ । ]

**ਭਾਵ** - (ਫੇਰ ਕਹਿਆ) ਮੇਰੇ ਦੋ ਤਿੰਨ ਸੌ ਘੋੜ ਚੜ੍ਹੇ ਅਤੇ ਇਕ ਰਾਜਿਆਂ ਦੇ ਰੂਪ ਵਾਲਾ ਘਾਓ ਨੂੰ ਘਾਹੀ ਆਏ ਹਨ ॥ ੨੬ ॥

**ਕਿ ਬਿਹਤਰ ਹਮਾਂਅਸਤ ਆਂਰਾ ਬਿਦਿਹ ॥**

**ਵਗਰਨਹ ਖ਼ੁਦਸ਼ ਮੌਤ ਬਰਸਰ ਬਿਨਿਹ ॥ ੨੭ ॥**

[ ਕਿ = ਜੋ । ਬਿਹਤਰ = ਚੰਗਾ । ਹਮਾਂ = ਓਹੀ । ਅਸਤ=ਹੈ । ਆਂਰਾ=ਉਨ੍ਹਾਂ ਨੂੰ । ਬਿਦਿਹ = ਦੇਵੋ । ਵਗਰਨਹ = ਨਹੀਂ ਤਾਂ । ਖ਼ੁਦਸ਼ = ਅਪਨੀ । ਮੌਤ = ਮ੍ਰਿਤੂ । ਬਰਸਰ=ਸਿਰ ਉੱਤੇ । ਬਿਨਿਹ = ਰੱਖੋ । ]

**ਭਾਵ** ਚੰਗੀ ਏਹ ਗਲ ਹੈ ਜੋ ਉਨ੍ਹਾਂ ਨੂੰ ਦੇ ਦਿਓ ਨਹੀਂ ਤਾਂ ਆਪਣੇ ਸਿਰ ਉਪਰ ਮ੍ਰਿਤੂ ਰੱਖੋ (ਅਰਥਾਤ) ਆਪਣੀ ਮ੍ਰਿਤੂ ਸ੍ਵੀਕਾਰ ਕਰੋ ॥ ੨੭ ॥

**ਸ਼ੁਨੀਦਈਂ ਜ਼ਮਨ ਸ਼ਾਹਗਰਈਂ ਸੁਖ਼ਨ ॥**

**ਹਮਾਨਾ ਤੁਰਾ ਬੇਖ਼ ਬਰਕੰਦ ਬੁਨ ॥ ੨੮ ॥**

[ ਸ਼ੁਨੀਦਈਂ = ਸੁਣ ਲਈ। ਜ਼ਮਨ = ਮੇਰਾ । ਸ਼ਾਹ = ਰਾਜਾ । ਗਰ = ਜੇ । ਈਂ = ਏ । ਸੁਖ਼ਨ = ਗੱਲ । ਹਮਾਨਾ = ਸਚਮੁਚ । ਤੁਰਾ = ਤੇਰੀ । ਬੇਖ =ਜੜ੍ਹ । ਬਰਕੰਦ = ਪੱਟੀ । ਬੁਨ = ਮੂਲ । ]

**ਭਾਵ**—ਜੇ ਏਹ ਗੱਲ ਸਾਡੇ ਰਾਜੇ ਨੇ ਸੁਣ ਪਾਈ ਤਾਂ ਨਿਸਚੇ ਕਰਕੇ(ਜਾਣ) ਜੋ ਤੇਰੀ ਜੜ੍ਹ ਮੂਲ ਪੱਟ ਸੁਟੇਗਾ ॥ ੨੮॥

**ਸ਼ੁਨੀਦ ਈਂ ਸੁਖਨ ਸ਼ਾਹ ਫੌਲਾਦ ਤਨ ॥**

**ਬਿਲਰਜ਼ੀਦ ਬਰਖ਼ੁਦ ਚੋਬਰਗੇ ਸਮਨ ॥ ੨੯ ॥**

[ ਸ਼ੁਨੀਦ = ਸੁਣੀਂ । ਈਂ = ਏਹ । ਸੁਖ਼ਨ = ਬਾਤ । ਸ਼ਾਹ = ਰਾਜਾ । ਫੌਲਾਦ = ਲੋਹਾ । ਤਨ = ਸਰੀਰ (ਲੋਹੇ ਵਰਗਾ ਸਰੀਰ) । ਬਿ = ਵਾਧੂ ਪਦ । ਲਰਜ਼ੀਦ = ਕੰਬਿਆ । ਬਰ = ਉਪਰ । ਖ਼ੁਦ = ਆਪਣੇ । ]

ਚੋ = ਨਿਆਈਂ। ਬਰਗ = ਪੱਤਾ। ਸਮਨ = ਚੰਬਾ।

**ਭਾਵ**—ਜਦ ਇਹ ਗੱਲ ਸੂਰਮੇਂ ਰਾਜੇ ਨੇ ਸੁਣੀਂ ਤਾਂ ਆਪਣੇ ਉਪਰ (ਥਾਏਂ ਖੜਾ) ਕੰਬਿਆ ਜਿਵੇਂ ਚੰਬੇ ਦਾ ਪੱਤ੍ਰ ਹਿਲਦਾ ਹੈ॥ ੨੯ ॥

**ਚੁਨਾ ਜੰਗ ਕਰਦੰਦਈਂ ਕਾਹੀਆਂ॥**

**ਨਦਾਨਮ ਮਗਰ ਸ਼ਾਹ ਬਾਸ਼ਦ ਜਵਾਂ॥ ੩੦ ॥**

{ ਚੁਨਾ = ਅਜੇਹਾ। ਜੰਗ = ਜੁਧ। ਕਰਦੰਦ = ਕੀਤਾ ਹੈ। ਈ = ਇਨ੍ਹਾਂ। ਕਾਹੀਆਂ = ਘਾਹੀ। ਨਦਾਨਮ = ਮੈਂ ਨਹੀਂ ਜਾਣਦਾ। ਮਗਰ = ਭਾਵੇਂ। ਸ਼ਾਹ = ਰਾਜਾ। ਬਾਸ਼ਦ = ਹੋਊਗਾ। ਜਵਾਂ = ਸੂਰਬੀਰ। }

**ਭਾਵ**—(ਉਸ ਰਾਜੇ ਨੇ ਸੋਚਿਆ) ਜੋ ਇਨ੍ਹਾਂ ਘਾਹੀਆਂ ਨੇ ਅਜਿਹਾ ਜੁਧ ਕੀਤਾ ਸੀ ਪਤਾ ਨਹੀਂ ਜੋ ਉਨ੍ਹਾਂ ਦਾ ਰਾਜਾ ਕਿੰਨਾਕੁ ਸੂਰਬੀਰ ਹੋਊਗਾ ॥ ੩੦ ॥

**ਨ ਦਾਨਮ ਮਗਰ ਸ਼ਾਹ ਹਸਤਸ਼ ਜਵਾਂ॥**

**ਕਿ ਮਾਰਾ ਬਗੀਰਦ ਜ਼ਿ ਮਾਯੰਦਰਾਂ॥ ੩੧ ॥**

[ ਨਦਾਨਮ = ਪਤਾ ਨਹੀਂ। ਮਗਰ = ਭਾਵੇਂ। ਸ਼ਾਹ = ਰਾਜਾ। ਹਸਤ = ਹੈ। ਸ਼ = ਉਨ੍ਹਾਂ ਦਾ। ਜਵਾਂ = ਬਲੀ। ਕਿ =ਜੋ। ਮਾਰਾ=ਸਾਨੂੰ। ਬਗੀਰਦ=ਫੜ ਲਵ੍ਹੇ। ਜ਼ਿ = ਤੇ। ਮਾਯੰਦਰਾਂ = ਇਕ ਦੇਸ ਦਾ ਨਾਉਂ ਹੈ। ]

**ਭਾਵ** ਕੀ ਪਤਾ ਹੈ ਭਾਵੇਂ ਉਨ੍ਹਾਂ ਦਾ ਰਾਜਾ ਬੜਾ ਬਲੀ ਹੈ ਜੋ ਸਾਨੂੰ ਮਾਯੰਦਰਾਂ ਤੇ ਫੜ ਲਊਗਾ॥ ੩੧॥

**ਜ਼ਿਪੇਸ਼ੀਨਹ ਏ ਸ਼ਾਹ ਵਜ਼ੀਰਾਂ ਬਿਖਾਂਦ॥**

**ਸੁਖਨਹਾਏ ਪੋਸ਼ੀਦਹ ਬਾਓ ਬਿਰਾਂਦ॥ ੩੨ ॥**

[ ਜ਼ਿ = ਤੇ। ਪੇਸ਼ੀਨਹ = ਸਾਮ੍ਹਣੇ। ਏ=ਦੇ। ਸ਼ਾਹ = ਰਾਜਾ। ਵਜ਼ੀਰਾਂ (ਵਜ਼ੀਰ ਦਾ ਬਹੁ ਵਚਨ ਹੈ) ਮੰਤ੍ਰੀ। ਬਿ=ਵਾਧੂ। ਖਾਂਦ=ਬੁਲਾਏ। ਸੁਖਨਹਾਏ=(ਬਹੁ ਵਚਨ ਸੁਖਨਦਾ ਹੈ) ਗੱਲਾਂ। ਪੋਸ਼ੀਦਹ = ਗੁਝੀਆਂ। ਬਾ = ਨਾਲ। ਓ = ਉਨ੍ਹਾਂ। ਬਿ = ਵਾਧੂ ਪਦ। ਰਾਂਦ = ਚਲਾਈ। ]

**ਭਾਵ** ਰਾਜੇ ਨੇ ਮੰਤ੍ਰੀਆਂ ਨੂੰ ਪਾਸ ਬੁਲਾਇਆ ਅਤੇ ਬੀਤੀਆਂ ਗੱਲਾਂ ਉਨ੍ਹਾਂ ਨਾਲ ਤੋਰੀਆਂ॥ ੩੨॥

**ਤੁ ਦੀਦੀ ਚੁਨਾ ਕਾਹੀਯਾਂ ਜੰਗ ਕਰਦ॥**

**ਕਿ ਅਜ਼ ਮੁਲਕਿ ਯਜ਼ਦਾਂ ਬਰਾਵਰਦ ਗਰਦ॥ ੩੩ ॥**

ਤੋ = ਤੁਸੀ। ਦੀਦੀ = ਦੇਖਿਆ। ਚੁਨਾਂ = ਅਜੇਹਾ। ਕਾਹੀਆਂ = ਘਾਹੀਆਂ।
ਜੰਗ = ਜੁਧ। ਕਰਦ = ਕੀਤਾ। ਕਿ = ਜੋ। ਅਜ਼ = ਤੇ। ਮੁਲਕ = ਪ੍ਰਿਥੀ।
ਇ = ਦੀ। ਯਜ਼ਦਾਂ=ਪਰਮੇਸ੍ਵਰ। ਬਰਾਵਰਦ = ਉਡਾਈ। ਗਰਦ = ਧੂੜ।

**ਭਾਵ**- ਤੁਸੀਂ ਦੇਖਿਆ ਹੈ ਇਨ੍ਹਾਂ ਘਾਹੀਆਂ ਨੇ ਅਜੇਹਾ ਜੁਧ ਕੀਤਾ ਸੀ ਜੋ ਜਗਤ ਦੀ ਧੂੜ ਉਡਾ ਦਿੱਤੀ ਸੀ॥ ੩੩॥

**ਮਬਾਦਾ ਕੁਨਦ ਤਾਖਤ ਬਰਮੁਲਕ ਸਖਤ॥**
**ਦਿਹਮ ਕਾਹੀਆਂ ਰਾ ਅਜ਼ਾਂ ਨੇਕ ਬਖ਼ਤ॥ ੩੪॥**

ਮਬਾਦਾ=ਪਰਮੇਸ੍ਵਰ ਨਾ ਕਰੇ। ਕੁਨਦ=ਕਰੇ। ਤਾਖ਼ਤ=ਚੜ੍ਹਾਈ। ਬਰ=ਉਪਰ।
ਮੁਲਕ = ਦੇਸ। ਸਖਤ=ਭ ਰਾ। ਦਿਹਮ = ਮੈਂ ਦੇਵਾਂ। ਕਾਹੀਆਂ = ਘਾਹੀ।
ਅਜ਼=ਨੂੰ। ਆਂ=ਉਸ। ਨੇਕਬਖ਼ਤ ਭਾਗਵਾਨ।

**ਭਾਵ** - ਪਰਮੇਸ਼੍ਵਰ ਨਾ ਕਰੇ ਜੋ (ਉਹ ਰਾਜਾ) ਦੇਸ ਉਤੇ ਭਾਰਾ ਹੱਲਾ ਕਰੇ (ਚੰਗਾ ਹੈ ਜੋ) ਮੈਂ ਉਸ ਭਾਗਵੰਤੀ ਨੂੰ ਘਾਹੀ ਦੇ ਦੇਵਾਂ॥ ੩੪॥

**ਹਮਾਂਸ਼ਾਹ ਮਹਬੂਸੀਆਂ ਪੇਸ਼ ਖ੍ਵਾਂਦ॥**
**ਹਵਾਲਹ ਨਮੂਦਸ਼ ਕਿ ਓਰਾ ਨਿਸ਼ਾਂਦ॥ ੩੫॥**

ਹਮਾਂ = ਤੁਰਤ। ਸ਼ਾਹ = ਰਾਜਾ। ਮਹਬੂਸੀਆਂ = ਬੰਧੂਏ। ਪੇਸ਼ = ਪਾਸ।
ਖ੍ਵਾਂਦ = ਬੁਲਾਇਆ। ਹਵਾਲਹ = ਸੌਂਪਣਾ। ਨਮੂਦ = ਕੀਤੇ। ਸ਼= ਉਸ।
ਕਿ=ਅਤੇ। ਓਰਾ=ਉਸਨੂੰ। ਨਿਸ਼ਾਂਦ= ਬਠਾਇਆ।

**ਭਾਵ**--ਰਾਜੇ ਨੇ ਉਨ੍ਹਾਂ ਬੰਧੂਆਂ ਨੂੰ ਸ਼ੀਘਰ ਹੀ ਪਾਸ ਬੁਲਾਇਆ ਅਰ ਉਸ ਨੂੰ ਸੌਂਪਿਆ ਅਤੇ ਬਠਾ ਲੀਤਾ (ਮੰਤ੍ਰੀ ਦੀ ਲੜਕੀ ਨੂੰ)॥ ੩੫॥

**ਤੋ ਆਜ਼ਾਦ ਗਸਤੀ ਅਜ਼ੀਂ ਸਹਲ ਚੀਜ਼॥**
**ਬਿਗੀਰ ਐ ਬਰਾਦਰ ਤੁਅਜ਼ਆਂ ਅਜ਼ੀਜ਼॥ ੩੬॥**

ਤੋ=ਤੂੰ। ਆਜ਼ਾਦ = ਵੇਹਲਾ। ਗਸ਼ਤੀ = ਹੋਗਿਆ। ਅਜ਼=ਤੇ। ਈਂ=ਇਸ।
ਸਹਲ=ਸੁਖਾਲਾ। ਚੀਜ਼=ਕੰਮ। ਬਿ = ਵਾਧੂ ਪਦ। ਗੀਰ = ਫੜ। ਐ=ਹੇ।
ਬਰਾਦਰ=ਭਾਈ। ਤੋ=ਤੂੰ। ਅਜ਼=ਤੇ। ਜਾਂ=ਜਿੰਦ। ਅਜ਼ੀਜ਼=ਪਿਆਰਾ।

**ਭਾਵ** ਤੂੰ ਇਸ ਕੰਮ ਤੇ ਸੌਖਾ ਹੀ ਵੇਹਲਾ ਹੋਗਿਆ ਹੈਂ ਹੇ ਭਾਈ ਜਿੰਦ ਤੇ ਪਿਆਰੇ ਤੂੰ ਇਨਾਂ ਨੂੰ ਲੈ ਲੈ (ਰਾਜੇ ਨੇ ਕਹਿਆ)॥ ੩੬॥

**ਜ਼ਨੇ ਪੇਚ ਦਸਤਾਰ ਰਾ ਤਾਬਦਾਦ॥**
**ਦਿਗਰ ਦਸਤ ਬਰ ਮੁਸ਼ਤਿ ਤੇਗ਼ਸ਼ ਨਿਹਾਦ॥ ੩੭॥**

{ ਜ਼ਨੇ = ਉਸ ਇਸਤ੍ਰੀ ਨੇ । ਪੇਚ = ਬਲ । ਦਸਤਾਰ = ਪਗੜੀ । ਰਾ ਨੂੰ ।
ਤਾਬਦਾਦ = ਸਵਾਰਿਆ । ਦਿਗਰ = ਦੂਜਾ । ਦਸਤ = ਹਥ । ਬਰ=ਉਪਰ ।
ਮੁਸ਼ਤ=ਮੁਠ । ਇ=ਦੀ । ਤੇਗ਼=ਤਲਵਾਰ । ਸ਼=ਅਪਣੀ । ਨਿਹਾਦ=ਰਖਿਆ । }

**ਭਾਵ** ਉਸ ਇਸਤ੍ਰੀ (ਮੰਤ੍ਰੀ ਦੀ ਪੁਤ੍ਰੀ) ਨੇ ਦਸਤਾਰਾ ਸਵਾਰਿਆ ਅਤੇ ਦੂਜਾ ਹੱਥ ਤਲਵਾਰ ਦੀ ਮੁਠ ਨੂੰ ਪਾਇਆ ॥ ੩੭ ॥

**ਬਿਜ਼ਦ ਤਾਜ਼ੀਆਂਨਹ ਬਹਰ ਚਾਰ ਚਾਰ ॥**

**ਵਗੁਫਤਹ ਕਿ ਐ ਬੇਖ਼ਬਰ ਬੇ ਮੁਹਾਰ ॥ ੩੮ ॥**

{ ਬਿਜ਼ਦ=ਮਾਰੇ । ਤਾਜ਼ੀਆਂਨਹ=ਕੋਰੜਾ । ਬਹਰ = ਸਾਰਿਆਂ ਨੂੰ । ਚਾਰ ਚਾਰ
੪,੪ । ਵ=ਅਤੇ । ਗੁਫਤਹ=ਕਹਿਆ । ਕਿ=ਜੋ । ਐ=ਹੇ । ਬੇਖਬਰ=ਬਿਸੁਰਤੇ।
ਬੇਮੁਹਾਰ=ਅਮੂਹਾ । }

**ਭਾਵ**—ਸਾਰਿਆਂ ਦੇ ਚਾਰ ਚਾਰ ਕੋਰੜੇ ਮਾਰੇ ਅਤੇ ਕਹਿਆ ਹੇ ਬਿਸੁਰਤ ਆਪ ਮੁਹਾਰਿਓ ॥ ੩੮ ॥

**ਕਿ ਆਮਦ ਦਰੀਂ ਜਾ ਵਜ਼ਾਂ ਕਾਹਨੇਸਤ ॥**

**ਕਿ ਏਜ਼ਦ ਗਵਾਹ ਅਸਤ ਯਜ਼ਦਾਂ ਯਕੇਸਤ ॥ ੩੯ ॥**

{ ਕਿ=ਕਿਉਂ । ਆਮਦ=ਆਏ । ਦਰੀਂਜਾ=ਇਸ ਥਾਉਂ ਵਿਚ । ਵਜ਼ਾਂ=ਉਥੇ ।
ਕਾਹ = ਘਾਹ । ਨੇਸਤ = ਨਹੀਂ ਹੈ ? । ਕਿ = ਜੋ । ਏਜ਼ਦ = ਪਰਮੇਸ਼ਰ ।
ਗਵਾਹ = ਸਾਖੀ । ਅਸਤ=ਹੈ । ਯਜ਼ਦਾਂ= ਈਸ਼੍ਵਰ । ਯਕੇ=ਇਕ । ਅਸਤ=ਹੈ ।
(ਯਕੇਸਤ = ਯਕੇ ਅਸਤ) । }

**ਭਾਵ**--ਤੁਸੀ ਏਸ ਥਾਉਂ ਕਿਉਂ ਆਏ ਕੀ ਉਥੇ ਘਾਉ ਨਹੀਂ ਹੈ ? ਜੋ ਪਰਮੇਸ਼੍ਵਰ ਸਾਖੀ ਹੈ ਅਤੇ ਈਸ਼੍ਵਰ ਇਕ ਹੈ (ਤੁਹਾਨੂੰ ਭਾਣਾ ਵਗ ਗਿਆ) ॥ ੩੯ ॥

**ਦਰੋਗੇ ਮਰਾ ਬਰ ਗ਼ਫ਼ੂਰੇ ਗਵਾਹ ਅਸਤ ॥**

**ਬਿਗੋਯਦ ਕਿ ਮਾਰਾ ਪਨਾਹਿ ਖ਼ੁਦਾ ਅਸਤ ॥ ੪੦ ॥**

{ ਦਰੋਗ਼ੇ = ਝੂਠ । ਮਰਾ=ਮੇਰੇ । ਬਰ = ਉਤੇ । ਗ਼ਫ਼ੂਰੇ=ਖਿਮਾਂ ਕਰਨ ਵਾਲਾ ।
ਗਵਾਹ=ਸਾਖੀ । ਅਸਤ=ਹੈ । ਬਿਗੋਯਦ=ਕਹਿੰਦੀ ਹੈ । ਕਿ=ਜੋ । ਮਾਰਾ=ਮੈਨੂੰ।
ਪਨਾਹ=(ਇ=ਦੀ) ਓਟ । ਖ਼ੁਦਾ = ਈਸ਼੍ਵਰ । ਅਸਤ ਹੈ । }

**ਭਾਵ**---(ਬੋਲੀ) ਮੇਰੇ ਝੂਠ ਨੂੰ ਦਿਆਲੂ ਜਾਣਦਾ ਹੈ ਅਤੇ ਮੇਰੀ ਓਟ ਪ੍ਰਮੇਸ਼ਰ ਹੈ ॥ ੪੦ ॥

**ਰਿਹਾਈ ਦਿਹਦ ਖ਼ੁਦ ਖ਼ੁਦਾਵੰਦ ਤਖ਼ਤ ॥**

**ਬਿਦਾ ਗਸ਼ਤ ਜਾਂ ਮੰਜ਼ਲੇ ਜਾਇ ਸਖਤ ॥ ੪੧ ॥**

{ ਰਿਹਾਈ = ਛੁਟਕਾਰਾ । ਦਿਹਦ = ਦਿੰਦੀ ਹੈ । ਖ਼ੁਦ = ਆਪਣੇ । ਖ਼ੁਦਾਵੰਦ ਤਖ਼ਤ=ਗੱਦੀ ਵਾਲਾ । ਬਿਦਾ=ਵਿਦਿਆ । ਗਸ਼ਤ = ਹੋਈ । ਜ਼ਾਂ ਮੰਜ਼ਲ=ਉਸ ਥਾਂ ਤੇ । ਏ=ਉਸਤਤੀ ਸਨਬੰਧਕ । ਜਾਇ ਸਖਤ=ਕਠਨ ਥਾਂ । }

**ਭਾਵ**- (ਇਸ ਪ੍ਰਕਾਰ)ਆਪਣੇ ਰਾਜੇ ਨੂੰ ਛੁਟਕਾਰ ਦਿੰਦੀ ਹੈ (ਛੁਡਾਲਿਆ) ਅਤੇ ਉਸ ਬਿਖਮ ਅਸਥਾਨ ਤੇ ਵਿਦਿਆ ਹੋਈ ॥ ੪੧ ॥

**ਬਿਦਿਹ ਸਾਕੀਆ ਸਾਗਰੇ ਸਬਜ਼ ਪਾਨ ॥**
**ਕਿ ਸਾਹਿਬ ਸ਼ਊਰ ਅਸਤ ਜ਼ਾਹਿਰ ਜਹਾਂ ॥ ੪੨ ॥**

{ ਬਿਦਿਹ=ਦੇਵੋ । ਸਾਕੀਆ=ਹੇਖਾਣ ਪੀਣ ਦੇਣ ਵਾਲੇ ਗੁਰੋ ।ਸਾਗਿਰ=ਕਟੋਰਾ ਏ = ਉਸਤਤੀ ਸਨਬੰਧਕ । ਸਬਜ਼ ਪਾਨ = ਹਰਾ ਰੰਗ । (ਗਿਆਨਬੁਧੀ) । ਕਿ=ਜੋ । ਸਾਹਿਬ ਸ਼ਊਰ=ਸਮਝ ਦੇਣ ਵਾਲਾ । ਅਸਤ = ਹੈ । }
ਜ਼ਾਹਿਰ = ਪਰਗਟ । ਜਹਾਂ = ਸੰਸਾਰ ।

**ਭਾਵ**-`ਹੇ ਸਤਿਗੁਰੋ ਗਜਾਨ ਬੁਧੀ ਕੌਲ ਦੇਓ ਜੇੜ੍ਹਾ ਸਮਝ ਦੇ ਵਧਾਉਣ ਵਾਲਾ ਅਤੇ ਸੰਸਾਰ ਵਿਚ ਪਰਗਟ ਹੈ ॥ ੪੨ ॥

**ਬਿਦਿਹ ਸਾਕੀਆ ਜਾਮ ਫ਼ੀਰੋਜ਼ਹ ਰੰਗ ॥**
**ਕਿ ਦਰ ਵਕਤਿ ਸ਼ਬ ਚੂੰ ਖ਼ੁਸ਼ੇ ਰੋਜ਼ੇ ਜੰਗ ॥ ੪੨ ॥**

{ ਬਿਦਿਹ=ਦੇਓ । ਸਾਕੀਆ=ਹੇ ਗੁਰੋ । ਜਾਮ=ਛੰਨਾਂ । ਏ=ਉਸਤਤੀ ਸਨਬੰਧਕ । ਫ਼ੀਰੋਜ਼ਹ=ਨੀਲਕ। ਰੰਗ=ਰੰਗਤ (ਬਰਨ) । ਕਿ=ਜੋ। ਦਰ=ਵਿਚ। ਵਕਤ=ਸਮਾਂ ਏ = ਦੇ । ਸ਼ਬ = ਰਾਤ੍ਰੀ । ਚੂੰ = ਜਿਵੇਂ । ਖ਼ੁਸ਼ = ਅਨੰਦ । ਇ = ਉਸਤਤੀ ਸਨਬੰਧਕ । ਰੋਜ਼ੇ ਜੰਗ = ਜੁੱਧ ਦੇ ਦਿਨ । }

**ਭਾਵ**—ਹੇ ਸਤਿਗੁਰੋ ਨੀਲੇ ਰੰਗ (ਨਾਮ) ਦਾ ਕਟੋਰਾ ਦੇਓ ਜੋ ਰਾਤ੍ਰਦੇ ਸਮੇਂ ਵਾਂਗੂ ਜੁੱਧ ੇ ਦਿਨ ਅਨੰਦ ਦਾਇਕ ਹੈ ॥ ੪੩ ॥

**ਧਿਆਨ ਜੋਗ**- ਹੇ ਔਰੰਗੇ ਗਰਬ ਨਾ ਕਰ, "ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ"। ਦੇਖ ਓਹ ਅਰਬ ਦਾ ਰਾਜਾ ਭੀ ਵੱਡਾ ਬਣਿਆਂ ਫਿਰਦਾ ਸੀ ਅਜੇਹਾ ਸਮਾਂ ਆਇਆ ਜੋ ਘਾਹੀ ਬਣਨਾ ਪਿਆ ਅਤੇ ਮੰਤ੍ਰੀ ਦੀ ਪੁਤ੍ਰੀ ਹਥੋਂ ਕੋਰੜੇ ਖਾਧੇ ਅਤੇ ਛੁਟਕਾਰਾ ਪਾਇਆ ਅਰਥਾਤ ਮੰ ੍ਰੀ ਦੀ ਪੁਤ੍ਰੀ ਅੱਗੇ ਭੀ ਅਧੀਨ ਹੋਣਾ ਪਿਆ । ੋ ਤੂੰ ਭੀ ਰਤਾ ਸੋਚ ਵਿਚਾਰ ਲੈ ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਇਕ ਅਕਾਲ ਪੁਰਖ ਪ੍ਰਗਾਸ ਰੂਪ ਸ੍ਰੀ ਸੁਭਾਇਮਾਨ ਅਸਚਰਜ ਅਗਜਾਨ ਅੰਧੇਰ ਤੋਂ ਪ੍ਰਗਾਸ ਕਰਕੇ ਜੀਵ ਦੀ ਜਿਤ ਕਰਾ ਦਿੰਦਾ ਹੈ।

# ਹਿਕਾਇਤ ਸਤਵੀਂ ਚਲੀ

ਸਾਖੀ ਸਪਤਮੀ ਅਰੰਭ ਹੋਈ

**ਖ਼ੁਦਾਵੰਦ ਬਖ਼ਸ਼ਿੰਦਹ ਏ ਬੇਸ਼ੁਮਾਰ॥**

**ਕਿ ਜ਼ਾਹਿਰ ਜ਼ਹੂਰ ਅਸਤ ਸਾਹਿਬ ਦਿਆਰ॥ ੧ ॥**

{ ਖ਼ੁਦਾਵੰਦ=ਪਰਮੇਸ਼੍ਵਰ। ਬਖ਼ਸ਼ਿੰਦਹ = ਦਾਤਾਰ। ਏ = ਉਸਤਤੀ ਸਨਬੰਧਕ। ਬੇਸ਼ੁਮਾਰ=ਅਨਗਿਣਤ। ਕਿ = ਅਤੇ। ਜ਼ਾਹਿਰ = ਪਰਗਟ। ਜ਼ਹੂਰ= ਪ੍ਰਕਾਸ਼। ਅਸਤ = ਹੈ। ਸਾਹਿਬ = ਪਤੀ। ਦਿਆਰ = ਦੇਸ। }

**ਭਾਵ**--ਅਕਾਲ ਪੁਰਖ ਬੇਅੰਤ ਦਾਤਾਰ ਅਤੇ ਪਰਗਟ ਪ੍ਰਕਾਸ਼ ਵਾਲਾ ਦੇਸਾਂ ਦਾ ਪਤੀ ਹੈ ॥ ੧ ॥

**ਤਬੀਅਤ ਬਹਾਲ ਅਸਤ ਹੁਸਨਲ ਜਮਾਲ ॥**

**ਚਿ ਹੁਸਨਲ ਜਮਾਲੋ ਫ਼ਜ਼ੀਲਤ ਕਮਾਲ ॥ ੨ ॥**

{ ਤਬੀਅਤ = ਚਿਤ। ਬ = ਪਰ। ਹਾਲ = ਟਿਕਾਉ। ਅਸਤ = ਹੈ। ਹੁਸਨਲਜਮਾਲ=ਸੁੰਦ੍ਰ ਸਰੂਪ।ਚਿ=ਕਿਆਹੀ। ਹੁਸਨਲਜਮਾਲੋ=ਸੁੰਦ੍ਰ ਸ੍ਵਰੂਪ ਫਜ਼ੀਲਤ = ਬੁਧੀ। ਕਮਾਲ = ਪੂਰਨ । }

**ਭਾਵ**—ਅਚਲ ਚਿੱਤ ਅਤੇ ਸੁੰਦਰ ਸਰੂਪ ਹੈ ਅਰ ਸੰਪੂਰਨ ਬੁਧੀ ਅਤੇ ਅਤੀ ਸੁੰਦਰ ਸਰੂਪ ਹੈ ॥ ੨ ॥

**ਕਿ ਅਸਫ਼ੰਦ ਯਾਰ ਅਜ਼ਜਹਾਂ ਰਖ਼ਤ ਬੁਰਦ ॥**

**ਨਸਬ ਨਾਮਹ ਏ ਖ਼ੁਦ ਬ ਬਹਮਨ ਸਪੁਰਦ ॥ ੩ ॥**

{ ਕਿ = ਜਦੋਂ। ਅਸਫੰਦਯਾਰ=(ਇਕ ਪਾਰਸੀ ਰਾਜੇ ਦਾ ਨਾਉਂ ਹੈ) ਨਾਉਂ। ਅਜ਼ = ਤੇ। ਜਹਾਂ = ਜਗਤ। ਰਖਤ = ਬਾਲੇਵਾ। ਬੁਰਦ = ਲੈ ਗਿਆ। ਨਸਬਨਾਮਹ = ਰਾਜ ਗੱਦੀ। ਏ = ਪਦ ਜੋੜਕ। ਖ਼ੁਦ = ਆਪ। ਬ = ਨੂੰ। ਬਹਮਨ = ਨਾਉਂ। ਸਪੁਰਦ = ਸੌਂਪੀ। }

**ਭਾਵ**—ਜਦੋਂ ਅਸਫੰਦਯਾਰ ਇਸ ਜੱਗ ਤੋਂ ਬਾਲੇਵਾ ਲੈ ਗਿਆ (ਚਲਾਣਾ ਕਰ ਗਿਆ) ਅਤੇ ਆਪਣੀ ਰਾਜ ਗੱਦੀ (ਆਪਣੇ ਪੁਤਰ) ਬਹਮਨ ਨੂੰ ਸੌਂਪੀ ॥੩॥

**ਅਜ਼ਾਂ ਦੁਖਤਰੇ ਹਮਚੁ ਪੱਰ ਹੁਮਾਇ ॥**
**ਕਿ ਹੁਸਨਲ ਜਮਾਲਸਤ ਦੌਲਤ ਫ਼ਜ਼ਾਇ ॥ ੪ ॥**

(ਅਜ਼ਾਂ = ਉਸਦੀ। ਦੁਖਤਰੇ = ਇਕ ਪੁਤ੍ਰੀ। ਹਮਚੁ = ਨਿਆਈਂ। ਪਰ = ਖੰਭ। ਇ = ਦੇ। ਹੁਮਾਇ = ਇਕ ਪੰਖੀ ਦਸਦੇ ਹਨ ਜਿਸ ਪੁਰਖ ਦੇ ਸਿਰ ਉੱਤੇ ਉਸਦਾ ਪਰਛਾਵਾਂ ਪੈ ਜਾਵੇ ਓਹ ਅਵੱਸ਼ ਹੀ ਰਾਜ ਗੱਦੀ ਨੂੰ ਪ੍ਰਾਪਤ ਹੁੰਦਾ ਹੈ। ਕਿ = ਜੋ। ਹੁਸਨਲ ਜਮਾਲ = ਸੁੰਦਰ ਸਰੂਪ। ਅਸਤ = ਹੈ। (ਜਮਾਲ ਅਸਤ) ਦੌਲਤ ਫ਼ਜ਼ਾਇ = ਵਡਭਾਗਣ।)

**ਭਾਵ**—ਉਸਦੀ ਇਕ ਪੁਤ੍ਰੀ ਹੁਮਾ ਪੰਛੀ ਦੇ ਖੰਭ ਵਰਗੀ ਸ਼ੁਭ ਲੱਛਣ ਅਰ ਸੁੰਦਰ ਸਰੂਪ ਵਡਭਾਗਣ ਸੀ ॥ ੪ ॥

**ਚੁ ਬਹਮਨ ਸ਼ੁਦੋ ਜ਼ੀਂ ਜਹਾਂ ਬੁਰਦ ਰਖ਼ਤ ॥**
**ਬ ਦੁਖ਼ਤਰ ਸਪੁਰਦੰਦ ਆਂ ਤਾਜ ਤਖ਼ਤ ॥ ੫ ॥**

(ਚੁ = ਜਦ। ਬਹਮਨ = ਨਾਓਂ। ਸ਼ੁਦੋ = ਗਿਆ। ਜ਼ੀਂ ਜਹਾਂ = ਇਸ ਸੰਸਾਰ ਤੋਂ। ਬੁਰਦ = ਲੈ ਗਿਆ। ਰਖ਼ਤ = ਵਾਲੇਵਾ। ਬ = ਨੂੰ। ਦੁਖ਼ਤਰ = ਪੁਤ੍ਰੀ। ਸਪੁਰਦੰਦ = ਓਨੀ ਸੌਂਪਿਆ। ਆਂ=ਓਹ। ਤਾਜ = ਛਤ੍ਰ। ਤਖ਼ਤ=ਸਿੰਘਾਸਨ।)

**ਭਾਵ**—ਜਦ ਬਹਮਨ ਚਲਾਣਾ ਕਰ ਗਿਆ ਤਾਂ ਮੰਤ੍ਰੀ ਆਦਿਕਾਂ ਨੇ ਛਤ੍ਰ ਅਤੇ ਸਿੰਘਾਸਨ ਉਸਦੀ ਪੁਤ੍ਰੀ ਨੂੰ ਸੌਂਪਿਆ ॥ ੫ ॥

**ਨਸ਼ਸਤੰਦ ਬਰਤਖ਼ਤ ਰੂਮੀ ਹਮਾਇ ॥**
**ਕਿ ਬੁਸਤਾਂ ਬਹਾਰ ਅਸਤ ਸੂਰਤ ਫਿਜ਼ਾਇ ॥੬॥**

(ਨਸ਼ਸਤੰਦ = ਬੈਠੀ। ਬਰਤਖ਼ਤ = ਸਿੰਘਾਸਨ ਉਤੇ। ਰੂਮੀ = ਰੂਮ ਦੇ। ਹਮਾਇ = ਹਮਾਂ ਦੀ ਨਿਆਈਂ। ਕਿ = ਜੋ। ਬੁਸਤਾਂ = ਫੁਲਵਾੜੀ। ਬਹਾਰ = ਬਸੰਤ। ਅਸਤ = ਹੈ। ਸੂਰਤ = ਰੂਪ। ਫਿਜ਼ਾਇ=ਵਧੌਣ ਵਾਲੀ।)

**ਭਾਵ**—ਉਹ ਸੁਭ ਲੱਛਨ ਰੂਮ ਦੇਸ ਦੇ ਸਿੰਘਾਸਨ ਉਤੇ ਬੈਠੀ ਮਾਨੋਂ ਬਸੰਤ ਰੁਤ ਦੀ ਫੁਲਵਾੜੀ ਅਤੇ ਸੁੰਦਰ ਸਰੂਪ ਹੈ ॥ ੬ ॥

**ਚੁ ਬਿਗੁਜ਼ਸ਼ਤ ਬਰਵੈ ਜ਼ ਦਹ ਸਾਲ ਚਾਰ ॥**
**ਕਿ ਪੈਦਾ ਸ਼ੁਦਹ ਸਬਜ਼ਹ ਏ ਨੌਬਹਾਰ ॥ ੭ ॥**

ਚੁ = ਜਦੋਂ । ਬਿਗੁਜ਼ਸ਼ਤ=ਬੀਤੇ । ਬਰਵੈ = ਉਸ ਉਪਰ । ਜ਼=ਪਦ ਜੋੜਕ ।
ਦਹ = ਦਸ । ਸਾਲ = ਵਰ੍ਹੇ । ਚਾਰ = ੪ । ਕਿ = ਅਤੇ। ਪੈਦਾਸ਼ੁਦਹ=ਜੰਮੀ
ਸਬਜ਼ਹ = ਹਰਿਆਈ । ਨੌ ਬਹਾਰ = ਬਸੰਤ ।

**ਭਾਵ** ਜਦੋਂ ੧੪ ਵਰ੍ਹਿਆਂ ਦੀ ਓਹ ਹੋਈ ਤਾਂ ਬਸੰਤ ਦੀ ਹਰਿਆਈ (ਤਰਨ ਅਵਸਥਾ ਦਾ ਜੋਬਨ) ਜੰਮੀ ॥ ੭ ॥

**ਬਹਾਰੇ ਜਵਾਨੀ ਬਨੌਬਤ ਰਸੀਦ ॥**
**ਚੁ ਬੁਸਤਾਂ ਗੁਲੇ ਸੁਰਖ ਬੇਰੂੰ ਕਸ਼ੀਦ ॥ ੮ ॥**

ਬਹਾਰੇ ਜਵਾਨੀ = ਜੋਬਨ । ਬਨੌਬਤ = ਥਾਂ ਉਤੇ । ਰਸੀਦ = ਪੁਜਾ ।
ਚੁ = ਨਿਆਈਂ । ਬੁਸਤਾਂ = ਫੁਲਵਾੜੀ । ਗੁਲੇਸੁਰਖ = ਲਾਲ ਫੁਲ ।
ਬੇਰੂੰਕਸ਼ੀਦ = ਬਾਹਰ ਨਿਕਲਿਆ ।

**ਭਾਵ**- ਜਦ ਉਸਦਾ ਜੋਬਨ ਸਮੇਂ ਤੇ ਪੁਜਾ ਤਾਂ ਅਜੇਹੀ ਸੁੰਦ੍ਰ ਸਰੂਪ ਹੋਈ ਜਿਵੇਂ ਫੁਲਵਾੜੀ ਦਾ ਲਾਲ ਫੁਲ ਨਿਕਲਦਾ ਹੈ ॥ ੮ ॥

**ਬਹੁਸਨ ਆਮਦਸ਼ ਤੂਤੀਏ ਨੌਬਹਾਰ ॥**
**ਚੁ ਮਾਹਿ ਕਿ ਬਰ ਖ੍ਵਦ ਕੁਨਦ ਨੌਬਹਾਰ ॥ ੯ ॥**

ਬਹੁਸਨ = ਸਰੂਪ ਵਿਚ । ਆਮਦ = ਆਈ । ਸ਼ = ਉਸ । ਤੂਤੀਏ = ਸੂਅਟਾ।
ਨੌ ਬਹਰ = ਬਸੰਤ । ਚੁ = ਜਿਵੇਂ । ਮਾਹਿ = ਉਹ ਇੰਦ । ਕਿ = ਜੋ ।
ਬਰਖ੍ਵਦ = ਅਪਣੇ ਉਤੇ । ਕੁਨਦ = ਕਰਦਾ ਹੈ । ਨੌ ਬਹਾਰ = ਨਵੀਨ ਰੁਤ ।

**ਭਾਵ**- ਉਸਦੇ ਜੋਬਨ ਦਾ ‌ਆ ਸੁੰਦਰ ਸਰੂਪ ਹੋਇਆ ਉਸ ਸਸਿ ਦੀ ਨਿਆਈਂ ਜੋ ਪਹਿਲਾਂ ਤੇ ਚੜ੍ਹਦਾ ਚੜ੍ਹਦਾ ਪੂਰਨ ਹੋ ਜਾਂਦਾ ਹੈ (ਉਹ ਪੂਰਬਨਾਂ ਦ ਚੰਦ੍ਰਮਾਂ ਵਾਂਗੂੰ ਸੁੰਦਰ ਸਰੂਪ ਹੋ ਗਈ ॥ ੯ ॥

**ਮਿਜ਼ਾਜਸ਼ ਜ਼ ਤਿਫ਼ਲੀ ਬਿਰੂੰਦਰ ਰਸੀਦ ॥**
**ਜਵਾਨੀ ਜ਼ਿ ਆਗ਼ਾਜ਼ ਬਰਵੈ ਕਸ਼ੀਦ ॥ ੧੦ ॥**

ਮਿਜ਼ਾਜ = ਸੁਭਾਉ । ਸ਼=ਉਸ । ਜ਼=ਤੇ ਤਿਫ਼ਲੀ=ਇਆਣਪਣ । ਬਿਰੂੰ=ਬਾਹਰ।
ਦਰ = ਵਾਧੂ । ਰਸੀਦ=ਪੁਜਾ । ਜਵਾਨੀ = ਜੋਬਨ । ਜ਼ਿ=ਤੇ । ਆਗ਼ਾਜ਼=ਮੁਢ ।
ਬਰਵੈ = ਉਸ ਉਪਰ । ਕਸ਼ੀਦ= ਖਿਚਿਆ ।

**ਭਾਵ**—ਉਸਦਾ ਬਾਲਪਨ ਦਾ ਸੁਭਾਉ ਜਾਂਦਾ ਰਹਿਆ ਅਤੇ ਜੁਵਾ ਅਵਸਥਾ ਮੁਢੋਂ ਤੁਰੀ ॥ ੧੦ ॥

**ਬਿਦਾਸ਼ੁਦ ਅਜ਼ੋ ਹਾਲਿ ਤਿਫਲੀ ਮਿਜ਼ਾਜ਼ ॥**

**ਬਹਾਰੇ ਜਵਾਨੀ ਦਰਾਮਦ ਬਬਾਜ਼॥ ੧੧ ॥**

{ਬਿਦਾਸ਼ੁਦ = ਵਿਦਿਆ ਹੋਈ। ਅਜ਼ੋ = ਉਸਤੇ। ਹਾਲ = ਢੰਗ। ਇ = ਦਾ।
ਤਿਫਲੀ = ਬਾਲਪਣਾ। ਮਿਜ਼ਾਜ਼ = ਸੁਭਾਉ। ਬਹਾਰ = ਸਮਾਂ। ਏ = ਦਾ।
ਜਵਾਨੀ = ਜੋਬਨ। ਦਰਾਮਦ = ਆਇਆ। ਬ = ਵਾਧੂ ਪਦ। ਬਾਜ਼ = ਫੇਰ।}

**ਭਾਵ** ਬਾਲਪਨਾ ਉਸਦਾ ਜਾਂਦਾ ਰਿਹਾ ਅਤੇ ਫੇਰ ਜੋਬਨ ਦਾ ਸਮਾਂ ਆਇ ਗਿਆ॥ ੧੧ ॥

**ਕਿ ਬਿਨਸ਼ਸਤ ਬਰ ਤਖ਼ਤਿ ਸ਼ਾਹਨਸ਼ਹੀ ॥**
**ਬ ਕਲਮ ਅੰਦਰ ਆਵੇਖ਼ਤ ਕਾਗ਼ਜ਼ ਮਹੀ॥ ੧੨ ॥**

{ਬਿਨਸ਼ਸਤਦ = ਬੈਠੀ। ਕਿ = ਜਦੋਂ। ਬਰ = ਉਪਰ। ਤਖਤਿ= ਸਿੰਘਾਸਨ।
ਸ਼ਾਹਨਸ਼ਾਹੀ=ਚੱਕ੍ਰ ਵਰਤੀ। ਬ=ਵਾਧੂ ਪਦ। ਕਲਮ=ਲਿਖਣ। ਅੰਦਰ=ਵਿਚ
ਆਵੇਖ਼ਤ = ਲਟਕਾਇਆ। ਕਾਗਜ਼ = ਕਾਗਤ। ਮਹੀ = ਜੱਥੇਦਾਰੀ ਦਾ।}

**ਭਾਵ**—ਜਦੋਂ ਚੱਕ੍ਰ ਵਰਤੀ ਸਿੰਘਾਸਨ ਤੇ ਬੈਠੀ ਅਤੇ ਰਾਜ ਦੇ ਕਾਗਤਾਂ ਉਤੇ ਲਿਖਣ ਲੱਗੀ॥ ੧੨ ॥

**ਨਜ਼ਰ ਕਰਦ ਬਰ ਬਚਹ ਗੌਹਰ ਨਿਗਾਰ॥**
**ਕਿ ਬੁਰਦ ਅੰਦਰੂੰਨਸ਼ ਬ ਵਕਤਿ ਗੁਬਾਰ॥ ੧੩ ॥**

{ਨਜ਼ਰ = ਦ੍ਰਿਸ਼ਟੀ। ਕਰਦ = ਕੀਤੀ। ਬਰ = ਉਪਰ। ਬਚਹ = ਪੁਤਰ।
ਗੌਹਰ ਨਿਗਾਰ=ਮੋਤੀਆਂ ਦਾ ਪਾਰਖੂ (ਜੌਹਰੀ)।ਕਿ=ਅਤੇ। ਬੁਰਦ=ਲੈਗਈ
ਅੰਦਰੂੰਨ=ਅੰਦਰ। ਸ਼=ਉਸ। ਵਕਤ = ਸਮਾਂ। ਇ= ਦੇ। ਗੁਬਾਰ = ਰਾਤ੍ਰ।}

**ਭਾਵ**—ਇਕ ਜੌਹਰੀ ਪੁਤਰ ਤੇ ਉਸਦਾ ਧਿਆਨ ਹੋਗਿਆ ਅਤੇਉਸਨੂੰ ਰਾਤ ਸਮੇਂ ਅੰਦਰ ਲੈ ਗਈ॥ ੧੩ ॥

**ਬਿਆਵੇਖਤ ਬਾਓ ਦੋ ਸਿਹ ਚਾਰ ਮਾਹ॥**
**ਕਿ ਸ਼ਿਕਮਸ਼ ਫਿਰੋਮਾਂਦ ਅਜ਼ ਤੁਖਮ ਸ਼ਾਹ॥ ੧੪ ॥**

{ਬਿਆਵੇਖਤ=ਪਿਲਚੀ ਰਹੀ। ਬਾਓ=ਉਸ ਨਾਲ। ਦੋ ਸਿਹ=੨—੩। ਚਾਰ=੪
ਮਾਹ=ਮਹੀਨਾ। ਕਿ=ਅਤੇ। ਸ਼ਿਕਮ = ਢਿੱਡ। ਸ਼=ਉਸ। ਫਿਰੋਮਾਂਦ = ਰਹਿਆ
(ਹੋਇਆ,। ਅਜ਼ = ਤੇ। ਤੁਖਮ = ਬੀਰਜ। ਏ= ਦੇ। ਸ਼ਾਹ = ਸ਼ਾਹੂਕਾਰ।}

**ਭਾਵ** ਦੋ ਚਾਰ ਮਹੀਨੇ ਉਸ ਨਾਲ ਰਚੀ ਮਿਚੀ ਰਹੀ ਅਤੇ ਉਸ ਸ਼ਾਹੂਕਾਰ ਦੇ ਬੀਰਜ ਥੀਂ ਉਸਨੂੰ ਗਰਭ ਹੋਗਿਆ॥ ੧੪ ॥

**ਚੋ ਨੁਹ ਮਾਹ ਗਸ਼ਤਹ ਬ ਆਬਿਸਤਨੀ॥**

**ਬਿ ਕੋਸ਼ਿਸ਼ ਦਰਾਮਦ ਰਗੇ ਖ਼ੁਸ਼ਤਨੀ ॥ ੧੫ ॥**

{ ਚੋ = ਜਦੋਂ । ਨੁਹ = ਨੌਂ । ਮਾਹ = ਮਹੀਨਾ । ਗਸ਼ਤਹ = ਹੋਏ । ਬ = ਨੂੰ । ਆਬਿਸਤਨੀ = ਗਰਭ । ਬਿ=ਵਿਚ । ਕੋਸ਼ਿਸ਼= ਫੜਕਣਾ । ਦਰਾਮਦ=ਆਈ । ਰਗ = ਨਾੜੀ । ਏ = ਦੀ । ਖ਼ੁਸ਼ = ਸੁੰਦਰ । ਤਨੀ = ਸਰੀਰ ਵਾਲੀ । }

**ਭਾਵ**—ਜਦੋਂ ਗਰਭ ਹੋਇ ਨੂੰ ਨੌਂ ਮਹੀਨੇ ਬੀਤੇ ਤਾਂ ਉਸ ਸੁੰਦਰੀ ਦੀ ਨਾੜੀ ਫੜਕਨ ਲੱਗੀ ॥ ੧੫ ॥

**ਤਵੱਲੁਦ ਸ਼ੁਦਹ ਕੋਦਕੇ ਸ਼ੀਰਖ਼੍ਵਾਰ ॥**
**ਕਿ ਖ਼ੁਦ ਸ਼ਾਹ ਸ਼ਾਹ ਅਫਗਨੋ ਨਾਮਦਾਰ ॥ ੧੬ ॥**

{ ਤਵੱਲਦ ਸ਼ੁਦਹ = ਜੰਮਿਆਂ । ਕੋਦਕ = ਲਹੁੜਾ । ਏ=ਇਕ । ਸ਼ੀਰਖ਼੍ਵਾਰ=ਦੁਧ ਪੀਣ ਵਾਲਾ । ਕਿ = ਜੋ । ਖ਼ੁਦ = ਆਪ । ਸ਼ਾਹ = ਰਾਜਾ । ਓ = ਅਤੇ । ਸ਼ਾਹ ਅਫਗਨ = ਰਾਜਿਆਂ ਨੂੰ ਢਾਉਣ ਵਾਲਾ । ਓ=ਅਤੇ । ਨਾਮਦਾਰ=ਪ੍ਰਗਟ }

**ਭਾਵ**—ਇਕ ਦੁਧ ਪੀਣ ਵਾਲਾ ਸੁਤ ਜੰਮਿਆਂ ਜੋ ਆਪ ਰਾਜਾ ਅਤੇ ਰਜਿਆਂ ਦੇ ਢਾਉਣ ਵਾਲਾ ਉੱਘਾ ਹੋਇਆ ॥ ੧੬ ॥

**ਕਿ ਜ਼ਾਹਿਰ ਨਕਰਦੰਦ ਸਿਰਰੇ ਜਹਾਂ ॥**
**ਬਸੰਦੂਕ ਓਰਾ ਨਿਗਾਹਦਾਸ਼ਤ ਆਂ ॥ ੧੭ ॥**

{ ਕਿ = ਅਤੇ । ਜ਼ਾਹਿਰ =ਪਰਗਟ । ਨਕਰਦੰਦ=ਨਾ ਕੀਤਾ । ਸਿਰਰੇ=ਉਹ ਭੇਤ ਜਹਾਂ = ਸੰਸਾਰ । ਬ = ਵਿਚ । ਸੰਦੂਕ = ਸੰਦੂਖ । ਓਰਾ = ਉਸਨੂੰ । ਨਿਗਾਹ ਦਾਸ਼ਤ = ਸੰਭਾਲਿਆ । ਆਂ = ਉਸਨੇ । }

**ਭਾਵ**—ਅਤੇ ਓਹ ਭੇਤ ਲੋਕਾਂ ਵਿਚ ਪਰਗਟ ਨਾ ਕੀਤਾ ਅਰ ਉਸਨੇ ਉਸ ਨੂੰ ਸੰਦੂਖ ਵਿਚ ਪਾਇ ਰੱਖਿਆ॥ ੧੭ ॥

**ਜ਼ਮੁਸ਼ਕੋ ਇਤਰ ਅੰਬਰ ਆਵੇਖ਼ਤੰਦ ॥**
**ਬਰੋ ਊਦ ਅਜ਼ ਜ਼ਅਫ਼ਰਾਂ ਰੇਖ਼ਤੰਦ॥ ੧੮ ॥**

{ ਜ਼ = ਆਦਿਕ । ਮੁਸ਼ਕ = ਕਸਤੂਰੀ । ਓ = ਅਤੇ । ਇਤਰ = ਅਤਰ । ਅੰਬਰ = ਇਕ ਪਰਕਾਰ ਦੀ ਸੁਗੰਧੀ ਹੈ । ਆਵੇਖਤੰਦ = ਲਪੇਟਿਆ । ਬਰੋ = ਉਸ ਉਤੇ । ਊਦ = ਇਕ ਪਰਕਾਰ ਦੀ ਸੁਗੰਧੀ ਹੈ (ਅਗਨੀ ਉਤੇ ਪੌਣ ਕਰ ਸੁਗੰਧੀ ਦਿੰਦੀ ਹੈ) ਜ਼ਅਫਰਾਂ = ਕੇਸਰ । ਰੇਖਤੰਦ = ਡੋਲ੍ਹਿਆ । }

**ਭਾਵ**—ਉਸਦੇ ਉਤੇ ਕਸਤੂਰੀ ਅਤਰ ਅੰਬਰ ਊਦ ਅਤੇ ਕੇਸਰ ਛਿੜਕਿਆ॥੧੮॥

**ਬ ਦਸਤ ਅੰਦਰੂੰ ਦਾਸ਼ਤ ਓਰਾ ਅਕੀਕ ॥**

**ਰਵਾਂ ਕਰਦ ਸੰਦੂਕ ਦਰੀਆ ਅਮੀਕ ॥ ੧੯ ॥**

{ ਬ = ਵਾਧੂ ਪਦ। ਦਸਤ = ਹੱਥ। ਅੰਦਰੂੰ = ਵਿਚ। ਦਾਸ਼ਤ = ਰੱਖਿਆ। ਓਰਾ = ਉਸਦੇ। ਅਕੀਕ = ਲਾਲ। ਰਵਾਂਕਰਦ = ਠੇਲ੍ਹਿਆ। ਸੰਦੂਕ=ਸੰਦੂਖ ਦਰੀਆ = ਨਦੀ। ਅਮੀਕ = ਡੂੰਘੀ। }

**ਭਾਵ**—ਉਸਦੇ ਹੱਥ ਵਿਚ ਇਕ ਲਾਲ ਦੇ ਦਿਤਾ ਅਤੇ ਸੰਦੂਖ ਇਕ ਡੂੰਘੇ ਨਦ ਵਿਚ ਠੇਲ੍ਹ ਦਿੱਤਾ॥ ੧੯ ॥

**ਰਵਾਂ ਕਰਦ ਓਰਾ ਕੁਨਦ ਜਾਮਹ ਚਾਕ ॥**
**ਨਜ਼ਰ ਦਾਸ਼ਤ ਬਰ ਸ਼ਕਰਿ ਯਜ਼ਦਾਨਿਪਾਕ ॥ ੨੦ ॥**

[ ਰਵਾਂ ਕਰਦ = ਤੋਰਿਆ। ਓਰਾ=ਉਸਨੂੰ। ਕੁਨਦ=ਕਰਦੀ ਹੈ। ਜਾਮਹ=ਬਸਤ੍ਰ। ਚਾਕ = ਲੀਰਾਂ। ਨਜ਼ਰ = ਧਿਆਨ। ਦਾਸ਼ਤ = ਰਖਿਆ। ਬਰ = ਉਪਰ। ਸ਼ੁਕਰ = ਧੰਨਵਾਦ। ਇ = ਦੇ। ਯਜ਼ਦਾਨਿਪਾਕ = ਪਰਮੇਸ਼ਰ ਪਵਿੱਤ੍ਰ। ]

**ਭਾਵ**--ਉਸਨੂੰ ਤੋਰਕੇ ਆਪਣੇ ਬਸਤ੍ਰ ਫਾੜ ਲਏ ਅਤੇ ਪਵਿਤ੍ਰ ਪ੍ਰਮੇਸ਼੍ਵਰ ਧੰਨਵਾਦ ਵਲ ਧਜਾਨਲਾਇਆ॥ ੨੦ ॥

**ਨਸ਼ਸਤੰਦ ਬਰ ਰੋਦ ਲਬ ਗਾਜ਼ਰਾਂ ॥**
**ਨਜ਼ਰ ਕਰਦ ਸੰਦੂਕ ਦਰੀਆ ਰਵਾਂ ॥ ੨੧ ॥**

{ ਨਸ਼ਸਤੰਦ = ਬੈਠੇ ਸੀ। ਬਰ = ਉਪਰ। ਰੋਂਦ = ਨਦੀ। ਲਬ = ਕੰਢੇ। ਗਾਜ਼ਰਾਂ = ਧੋਬੀ। ਨਜ਼ਰਕਰਦ = ਦੇਖਿਆ। ਸੰਦੂਕ = ਸੰਦੂਖ। ਦਰੀਆ ਰਵਾਂ = ਨਦੀ ਵਿਚ ਵਹਿੰਦਾ। }

**ਭਾਵ**—ਨਦੀ ਕੰਢੇ ਧੋਬੀ ਬੈਠੇ ਸਨ ਓਨ੍ਹਾਂ ਨਦੀ ਵਿਚ ਵਹਿੰਦਾ ਸੰਦੂਖ ਦੇਖਿਆ॥ ੨੧ ॥

**ਹਮੇ ਖ਼੍ਵਾਸਤ ਕਿ ਓਰਾ ਬਦਸਤ ਆਵਰੰਦ ॥**
**ਕਿ ਸੰਦੂਕ ਬਸਤਹ ਸ਼ਿਕਸਤ ਆਵਰੰਦ ॥ ੨੨ ॥**

{ ਹਮੇਖ੍ਵਾਸਤ = ਚਾਹਿਆ। ਕਿ = ਜੋ। ਓਰਾ = ਉਸਨੂੰ। ਬਦਸਤ = ਹੱਥਾਂ ਵਿਚ। ਆਵਰੰਦ = ਲਿਆਈਏ। ਕਿ = ਅਤੇ। ਸੰਦੂਕ = ਸੰਦੂਖ। ਬਸਤਹ=ਅੜਿਆ ਹੋਇਆ। ਸ਼ਿਕਸਤ ਆਵਰੰਦ = ਤੋੜੀਏ। }

**ਭਾਵ**—ਓਹਨਾਂ ਚਾਹਿਆ ਜੋ ਉਸਨੂੰ ਫੜੀਏ ਅਤੇ ਅੜੇ ਹੋਏ ਸੰਦੂਖ ਨੂੰ ਤ੍ਰੜਕੇ ਦੇਖੀਏ॥ ੨੨॥

**ਚੋ ਬਾਜ਼ੂ ਬਿਕੋਸ਼ਸ਼ ਦਰਾਮਦ ਅਜ਼ਾਂ ॥**
**ਬਦਸਤ ਅੰਦਰ ਆਮਦ ਮਤਾਏ ਗਿਰਾਂ ॥ ੨੩ ॥**

[ਚੋ = ਜਦੋਂ । ਬਾਜ਼ੂ = ਅੰਗ । ਬ=ਵਿਚ । ਕੋਸ਼ਸ਼ = ਉਪਾਵ । ਦਰਾਮਦ=ਆਏ। ਅਜ਼ਾਂ = ਉਸ ਵਿਚੋਂ । ਬਦਸਤ = ਹਥ ਵਿਚ । ਅੰਦਰ = ਵਾਧੂ ਪਦ । ਆਮਦ = ਆਈ । ਮਤਾਏ = ਵਸਤੂ । ਗਿਰਾਂ = ਭਾਰੀ ।]

**ਭਾਵ**—ਜਦੋਂ ਹੱਥਾਂ ਬਾਹਵਾਂ ਨਾਲ ਉਪਾਵ ਕੀਤਾ ਤਾਂ ਉਸ ਵਿਚੋਂ ਇਕ ਅਨਮੋਲ ਵਸਤੂ ਹੱਥ ਆਈ ॥ ੨੩ ॥

**ਸ਼ਿਕਸਤੰਦ ਮੋਹਰਸ਼ ਬਰਾਏ ਮਤਾਇ ॥**
**ਪਦੀਦ ਆਮਦਹ ਜ਼ਾਂ ਚੋ ਰਖ਼ਸ਼ਿੰਦਹ ਮਾਹ ॥ ੨੪ ॥**

[ਸ਼ਿਕਸਤੰਦ = ਤੋੜੀ । ਮੋਹਰ = ਛਾਪ । ਸ਼ ਉਸਦੀ । ਬਰਾਏ=ਵਾਸਤੇ । ਮਤਾਇ=ਧਨ । ਪਦੀਦ ਆਮਦਹ=ਪਗਟ ਹੋਇਆ । ਜ਼=ਉਸ ਵਿਚੋਂ । ਆਂ=ਉਹ।(ਜ਼ਾਂ=ਜ਼ ਆਂ) ਚੋ=ਨਿਆਈਂ। ਰਖ਼ਸ਼ਿੰਦਹ=ਚਮਕੀਲਾ।ਮਾਹ=ਚੰਦ੍ਰਮਾਂ।]

**ਭਾਵ**—ਉਸਦੀ ਛਾਪ ਪਦਾਰਥ ਲਈ ਤੋੜੀ ਉਸ ਵਿਚੋਂ ਉਹ ਚੰਦ ਦੀ ਨਿਆਈਂ ਚਮਕਦਾ ਨਿਕਲਿਆ (ਲਹੁੜਾ)॥ ੨੪ ॥

**ਵ ਜ਼ਾਂ ਗਾਜ਼ਰਾਂ ਖ਼ਾਨਹ ਕੋਦਕ ਚੋ ਨੇਸਤ ॥**
**ਖ਼ੁਦਾ ਮਨ ਪਿਸਰ ਦਾਦ ਈਂ ਹਮ ਬਸੇਸਤ ॥ ੨੫ ॥**

[ਵ=ਅਤੇ । ਜ਼ਾਂ=ਓਹਨਾਂ। ਗਾਜ਼ਰਾਂ=ਧੋਬੀਆਂ । ਖ਼ਾਨਹ=ਘਰ। ਕੋਦਕ=ਪੁਤ੍ਰ। ਚੋ=ਜਦ। ਨੇਸਤ=ਨਹੀਂ ਹੈਸੀ । ਖ਼ੁਦਾ=ਪ੍ਰਮੇਸਰ । ਮਨ=ਮੈਨੂੰ । ਪਿਸਰ=ਪੁਤ੍ਰ। ਦਾਦ=ਦਿਤਾ। ਈਂ ਹਮ=ਏਹ। ਬਸੇ=ਬਹੁਤ। ਸਤ=ਹੈ। (ਬਸੇਸਤ=ਬਸੇਅਸਤ)]

**ਭਾਵ**—ਓਹਨਾਂ ਧੋਬੀਆਂ ਦੇ ਘਰ ਜੋ ਪੁਤਰ ਨਹੀਂ ਹੈਸੀ (ਓਨ੍ਹਾਂ ਨੇ ਚਿਤ ਵਿਚ ਕਹਿਆ) ਪ੍ਰਮੇਸਰ ਨੇ ਸਾਨੂੰ ਪੁਤ੍ਰ ਦਿਤਾ ਹੈ ਏਹ ਬਥੇਰਾ ਹੈ ॥ ੨੫ ॥

**ਬਿਆਵਰਦ ਓਰਾ ।ਗ੍ਰਿਫ਼ਤ ਆਂ ਅਮੀਕ ॥**
**ਸ਼ੁਕਰ ਕਰਦ ਯਜ਼ਦਾਨਿ ਆਜ਼ਮ ਅਕੀਕ ॥ ੨੬ ॥**

[ਬਿਆਵਰਦ=।ਲਆਏ । ਓਰਾ = ਉਸਨੂੰ ।ਗ੍ਰਿਫ਼ਤ = ਲੈਕੇ ।ਅਮੀਕ = ਡੂੰਘਾ । ਸ਼ੁਕਰ = ਧੰਨਵਾਦ । ਕਰਦ = ਕੀਤਾ । ਯਜ਼ਦਾਨ = ਪ੍ਰਮੇਸ਼੍ਵਰ । ਇ=ਉਸਤਤੀ ਸਨਬੰਧੀ । ਆਜ਼ਮ = ਵੱਡਾ । ਅਕੀਕ = ਹੀਰਾ ।]

**ਭਾਵ**- ਓਹ ਲਾਲ ਲੈਕੇ ਉਸ (ਲਹੁੜਾ) ਨੂੰ ਲੈ ਆਏ ਅਤੇ ਵਡੇ ਖਿਮਾਂ ਕਰਨ ਵਾਲੇ ਪ੍ਰਮੇਸ਼ਰ ਦਾ ਧੰਨਵਾਦ ਕੀਤਾ ॥ ੨੬ ॥

**ਕੁਨਦ ਪਰਵਰਸ਼ਰਾ ਚੁ ਪਿਸਰਿ ਅਜ਼ੀਮ॥**
**ਬਯਾਦੇ ਖੁਦਾਇ ਕਿਬਲਹ ਕਾਬਹ ਕਰੀਮ ॥੨੭॥**

[ਕੁਨਦ = ਕਰਦਾ ਹੈ। ਪਰਵਰਸ਼ = ਪਾਲਣਾ। ਰਾ = ਨੂੰ। ਚੋ = ਨਿਆਈਂ। ਪਿਸਰ = ਪੁਤ੍ਰ। ਇ = ਉਸਤਤੀ ਸਨਬੰਧੀ। ਅਜ਼ੀਮ = ਵੱਡਾ। ਬ = ਨਾਲ। ਯਾਦੇ = ਦੇ। ਖੁਦਾਇ = ਪ੍ਰਮੇਸ਼ਰ। ਕਿਬਲਹ = ਪੂਜਸਥਾਨ। ਕਾਬਹ = ਮੱਕਾ। ਕਰੀਮ = ਕ੍ਰਿਪਾਲੂ।]

**ਭਾਵ**—ਉਸਦੀ ਪਿਆਰੇ ਪੁਤ੍ਰਾਂ ਵਾਂਗੂ ਪਾਲਣਾ ਕਰਦਾ ਸੀ ਪੂਜਯ ਕ੍ਰਿਪਾਲੂ ਪ੍ਰਮੇਸ਼ਰ ਅਤੇ ਕਾਬੇ ਦੇ ਧਿਆਨ ਨਾਲ (ਅਰਥਾਤ ਧਿਆਨ ਕਰਕੇ ਧੋਬੀ) ॥ ੨੭॥

**ਚੁ ਬਿਗੁਜ਼ਸਤ ਬਰਵੈ ਦੋ ਸਿਹ ਸਾਲ ਮਾਹ॥**
**ਕਜ਼ੋ ਦੁਖ਼ਤਰੇ ਖਾਨਹ ਆਵਰਦ ਸ਼ਾਹ ॥ ੨੮ ॥**

[ਚੁ = ਜਦੋਂ। ਬਿਗੁਜ਼ਸ਼ਤ = ਬੀਤੇ। ਦੋ ਸਿਹ = ਦੋ ਤਿੰਨ। ਸਾਲ = ਵਰ੍ਹੇ। ਮਾਹ = ਮਹੀਨੇ। ਕਿ=ਵਾਧੂ ਪਦ। ਅਜ਼ੋ=ਉਸਦੀ। ਦੁਖ਼ਤਰੇ = ਇਕ ਪੁਤ੍ਰੀ। ਖਾਨਹ = ਘਰ। ਆਵਰਦ = ਲਿਆਈ। ਸ਼ਾਹ= ਰਾਜਾ।]

**ਭਾਵ**-- ਜਦ ਇਸ ਗੱਲ ਨੂੰ ਦੋ ਵਰ੍ਹੇ ਤਿੰਨ ਮਹੀਨੇ ਬੀਤੇ ਤਾਂ ਉਸ (ਧੋਬੀ) ਦੀ ਇਕ ਪੁਤ੍ਰੀ ਉਸਨੂੰ ਰਾਣੀ ਦੇ ਘਰ ਲਿਆਈ ॥ ੨੮ ॥

**ਨਜ਼ਰ ਕਰਦ ਬਰਵੈ ਹਮਾਇ ਅਜ਼ੀਮ ॥**
**ਬਿਯਾਦ ਆਮਦਸ਼ ਪਿਸਰੇ ਗਾਜ਼ਰ ਕਰੀਮ ॥ ੨੯ ॥**

[ਨਜ਼ਰ=ਦ੍ਰਿਸ਼ਟੀ। ਕਰਦ=ਕੀਤੀ। ਬਰਵੈ=ਉਸਤੇ। ਹਮਾਇ ਅਜ਼ੀਮ=ਵੱਡਾ ਹਮਾ ਪੰਛੀ (ਰਾਜੇ ਦੀ ਪੁਤ੍ਰੀ)। ਬਿ=ਵਿਚ। ਯਾਦ=ਚੇਤਾ। ਆਮਦ=ਆਯਾ। ਸ਼ = ਉਸ। ਪਿਸਰ = ਪੁਤਰ। ਗਾਜ਼ਰ = ਧੋਬੀ। ਕਰੀਮ = ਨਾਉਂ।]

**ਭਾਵ**—ਰਾਜੇ ਦੀ ਪੁਤ੍ਰੀ ਨੇ ਜਦੋਂ ਕਰੀਮ ਧੋਬੀ ਦੇ ਪੁਤਰ ਉਤੇ ਧਿਆਨ ਕੀਤਾ ਤਾਂ ਉਸਨੂੰ ਚੇਤੇ ਆਗਿਆ ॥ ੨੯ ॥

**ਬਿ ਪੁਰਸੀਦ ਓਰਾ ਕਿ ਐ ਨੇਕ ਜ਼ਨ ॥**
**ਕੁਜਾ ਯਾਫਤੀ ਪਿਸਰ ਖੁਸ਼ ਖ਼ੁਇ ਤਨ ॥ ੩੦ ॥**

ਬਿ= ਵਾਧੂ ਪਦ। ਪੁਰਸੀਦ=ਪੁਛਿਆ। ਓਰਾ=ਉਸਨੂੰ। ਕਿ = ਜੋ। ਐ= ਹੇ।
ਨੇਕ= ਭਲੀ। ਜ਼ਨ = ਇਸਤ੍ਰੀ। ਕੁਜਾ = ਕਿਥੋਂ । ਯਾਫ਼ਤੀ = ਲੱਭਾ ਹੈ।
ਪਿਸਰ = ਪੁਤਰ। ਖੁਸ਼ = ਸੁੰਦਰ। ਖ਼ੂਇ = ਸੁਭਾਵ। ਤਨ = ਸਰੀਰ।

**ਭਾਵ**- ਉਸਨੂੰ ਪੁਛਿਆ ਹੇ ਭਲੀ ਇਸਤ੍ਰੀ! ਤੈਂ ਇਸ ਸੁੰਦਰ ਸਰੂਪ ਅਤੇ ਅੱਛੇ ਸੁਭਾਵ ਵਾਲਾ ਪੁੱਤਰ ਕਿਥੋਂ ਲਿਆ ਹੈ ॥ ੩੦ ॥

**ਬਿਦਾਨੇਮ ਖ੍ਵਾਨੇਮ ਸ਼ਨਾਸੇਮ ਮਨ ॥**
**ਯਕੇ ਮਨ ਸ਼ਨਾਸਮ ਨ ਦੀਗਰ ਸੁਖਨ ॥ ੩੧ ॥**

ਬਿ = ਵਾਧੂ। ਦਾਨੇਮ = ਜਾਣਦੀ ਹਾਂ। ਖ੍ਵਾਨੇਮ = ਬੋਲਦੀ ਹਾਂ।
ਸ਼ਨਾਸੇਮ = ਸਿਆਣਦੀ ਹਾਂ । ਮਨ = ਮੈਂ। ਯਕੇ = ਇਕ। ਮਨ = ਮੈਂ।
ਸ਼ਨਾਸਮ = ਪਛਾਣਦੀ ਹਾਂ। ਨ = ਨਹੀਂ। ਦੀਗਰ = ਦੂਜਾ। ਸੁਖਨ= ਬਾਤ

**ਭਾਵ**—ਚਿਤ ਵਿਚ ਕਹਿਆ ਮੈਂ ਜਾਣਦੀ ਹਾਂ ਅਤੇ ਕਹਿੰਦੀ ਹਾਂ ਸਿਆਣਦੀ ਹਾਂ ਅਤੇ ਮੈਂ ਕੁਲ ਹੀ ਬਾਤ ਨੂੰ ਪਛਾਣਦੀ ਹਾਂ ਦੂਜਾ ਕੋਈ ਨਹੀਂ ਜਾਣਦਾ ॥ ੩੧॥

**ਦਵੀਦੰਦ ਮਰਦੁਮ ਕਿ ਖਾਹੰਦ ਜ਼ੋ॥**
**ਕਿ ਅਜ਼ਖਾਨਹ ਏ ਗਾਜ਼ਰਾਨਸ਼ ਅਜ਼ੋ ॥ ੩੨ ॥**

ਦਵੀਦੰਦ = ਦੌੜੇ। ਮਰਦੁਮ = ਲੋਕ। ਕਿ = ਤਾਂ । ਖਾਹੰਦ = ਬੁਲਾਉਣ।
ਜ਼ੋ = (ਅਜ਼ ਓ ਉਸਤੇ। ਅਜ਼) ਤੇ। ਖਾਨਹ = ਘਰ। ਗਾਜ਼ਰਾਨ = ਧੋਬੀ।
ਸ਼ = ਉਸ। ਅਜ਼ੋ = ਉਸਤੇ।

**ਭਾਵ**- ਲੋਕ ਦੌੜੇ ਕਿ ਧੋਬੀਆਂ ਦੇ ਉਸ ਘਰ ਤੇ ਉਸ ਪੁਤਰ ਨੂੰ ਓਹਨਾਂ ਤੇ ਲੈ ਆਈਏ ॥ ੩੨ ॥

**ਬਿਖ੍ਵਾਂਦੰਦ ਓਰਾ ਬਿ ਬਸਤੰਦ ਸਖ਼ਤ ॥**
**ਬਿਪੁਰਸੀਦ ਓਰਾ ਕਿ ਐ ਨੇਕ ਬਖ਼ਤ ॥ ੩੩ ॥**

ਬਿ = ਵਾਧੂ ਪਦ। ਖ੍ਵਾਂਦੰਦ = ਬੁਲਾਇਆ। ਓਰਾ = ਉਸਨੂੰ। ਬਿ—ਵਾਧੂ।
ਬਸਤੰਦ=ਬੰਨ੍ਹਿਆਂ।ਸਖਤ=ਕਰੜਾ।ਬਿ=ਵਾਧੂ ਪਦ। ਪੁਰਸੀਦ=ਪੁਛਿਆ
ਓਰਾ=ਓਸਨੂੰ। ਕਿ=ਜੋ। ਐ—ਹੇ। ਨੇਕ=ਭਲੀ। ਬਖਤ=ਭਾਗ।

**ਭਾਵ**—ਓਹਨੂੰ ਸਦਿਆ ਅਤੇ ਕਰੜੀ ਕਰਕੇ ਬੰਨ੍ਹ ਲਿਆ ਅਰ ਉਸਨੂੰ ਪੁਛਿਆ ਜੋ ਹੇ ਭਾਗਵਾਨ (ਇਹ ਪੁਤਰ ਕਿਥੋਂ ਲਿਆ) ॥ ੩੩ ॥

**ਬਿਗੋਯਮ ਤੁਰਾ ਹਮ ਚੁਨੀ ਯਾਫਤੇਮ॥**
**ਨਮਾਯਮ ਬਤੋ ਹਾਲ ਚੂੰ ਸਾਖਤੇਮ ॥ ੩੪ ॥**

{ ਬਿ=ਵਾਧੂ। ਗੋਯਮ=ਆਖਦੀ ਹਾਂ। ਤੁਰਾ=ਤੈਨੂੰ। ਹਮ ਚੁਨੀ=ਇਸ ਪ੍ਰਕਾਰ। ਯਾਫਤੇਮ=ਅਸੀਂ ਲੱਭਿਆ ਹੈ।ਨਮਾਯਮ=ਪ੍ਰਗਟ ਕਰਦੀਹਾਂ। ਬਤੋ=ਤੈਨੂੰ। ਹਾਲ=ਵਰਤਾਂਤ। ਚੂੰ=ਜਿਸ ਪ੍ਰਕਾਰ। ਸਾਖਤੇਮ=ਅਸੀਂ ਕੀਤਾ ਹੈ। }

**ਭਾਵ** ਓਨ ਕਹਿਆ ਮੈਂ ਤੈਨੂੰ ਦਸਦੀ ਹਾਂ ਜੋ ਅਸੀਂ ਇਸ ਪ੍ਰਕਾਰ ਲੱਭਾ। ਅਤੇ ਜਿਸ ਪ੍ਰਕਾਰ ਵਰਤਾਂਤ ਬੀਤਿਆ ਹੈ ॥ ੩੪ ॥

**ਕਿ ਸਾਲੇਫ਼ਲਾਂ ਮਾਹ ਦਰਵਕਤਿ ਸ਼ਾਮ ॥**
**ਕਿ ਈਂ ਕਾਰ ਰਾ ਕਰਦਹਅਮ ਮਨ ਤਮਾਮ ॥ ੩੫ ॥**

{ ਕਿ=ਜੋ। ਸਾਲ=ਵਰ੍ਹਾ। ਏ=ਇਕ। ਫਲਾਂ=ਅਮਕੇ। ਮਾਹ=ਮਹੀਨਾ। ਦਰਵਕਤਿ ਸ਼ਾਮ=ਸੰਧਿਆ ਸਮੇਂ। ਕਿ=ਜੋ। ਈਂ=ਇਸ। ਕਾਰ=ਕੰਮ। ਰਾ=ਨੂੰ। ਕਰਦਹਅਮ=ਕੀਤਾ ਹੈ। ਮਨ=ਮੈਂ। ਤਮਾਮ=ਪੂਰਾ। }

**ਭਾਵ**—ਜੋ ਅਮਕੇ ਵਰ੍ਹੇ ਅਮਕੇ ਮਹੀਨੇ ਤਰਕਾਲਾਂ ਵੇਲੇ ਮੈਂ ਇਸ ਕੰਮ ਨੂੰ ਪੂਰਾ ਕੀਤਾ ਹੈ ॥ ੩੫ ॥

**ਗ੍ਰਿਫਤੇਮ ਸੰਦੂਕ ਦਰੀਆ ਅਮੀਕ ॥**
**ਯਕੇ ਦਸਤ ਜ਼ੋ ਯਾਫਤਮ ਈਂ ਅਕੀਕ ॥ ੩੬ ॥**

{ ਗ੍ਰਿਫਤੇਮ=ਅਸੀਂ ਫੜਿਆ ਹੈ। ਸੰਦੂਕ=ਸੰਦੂਕ। ਦਰੀਆ=ਨਦ। ਅਮੀਕ=ਡੂੰਘਾ। ਯਕੇ=ਇਕ। ਦਸਤ=ਹੱਥ। ਜ਼ੋ=ਉਸਤੇ। ਯਾਫਤਮ = ਪਾਇਆ ਹੈ। ਈਂ= ਇਹ। ਅਕੀਕ=ਹੀਰਾ। }

**ਭਾਵ**—ਅਸੀਂ ਡੂੰਘੇ ਨਦ ਵਿਚੋਂ ਸੰਦੂਖ ਫੜਿਆ ਹੈਸੀ ਅਰ ਉਸਦੇ ਹੱਥ ਵਿਚੋਂ ਇਹ ਹੀਰਾ ਅਸੀਂ ਲਿਆ ਸੀ ॥ ੩੬ ॥

**ਬਿਦੀਦੰਦ ਗੌਹਰ ਗ੍ਰਿਫਤੰਦ ਅਜ਼ਾਂ ॥**
**ਸ਼ਨਾਸੰਦ ਕਿ ਈਂ ਪਿਸਰ ਹਸਤ ਆਂ ਹੁਮਾਂ ॥ ੩੭ ॥**

{ ਬਿ = ਵਾਧੂ ਪਦ। ਦੀਦੰਦ = ਦੇਖਿਆ। ਗੌਹਰ = ਮੋਤੀ। (ਹੀਰਾ)। ਗ੍ਰਿਫਤੰਦ = ਫੜ ਲਿਆ। ਅਜ਼ਾਂ = ਉਸਤੇ। ਸ਼ਨਾਸੰਦ = ਪਛਾਣਿਆ। ਕਿ = ਜੋ। ਈਂ=ਇਹ, ਪਿਸਰ=ਲਹੁੜਾ। ਹਸਤ = ਹੈ। ਆਂ=ਉਹ। ਹਮਾਂ=ਓਹੀ। }

**ਭਾਵ**—ਹੀਰਾ ਦੇਖਿਆ ਅਤੇ ਉਸਤੇ ਲੈ ਲਇਆ ਅਰ ਪਛਾਣਿਆਂ ਜੋ ਇਹ ਓਹੋ ਹੀ ਲੜਕਾ ਹੈ ॥ ੩੭ ॥

**ਬਰੋ ਤਾਜ਼ਹ ਸ਼ੁਦ ਸ਼ੀਰ ਪਿਸਤਾਂ ਅਜ਼ ॥**
**ਬਿਜ਼ਦ ਸੀਨਹ ਖੁਦ ਹਰਦੋ ਦਸਤਾਂ ਅਜ਼ੋ ॥ ੩੮ ॥**

ਬਰੋ = ਉਸਤੇ । ਤਾਜ਼ਹ = ਸਜਰਾ । ਸ਼ੁਦ = ਹੋਇਆ । ਸ਼ੀਰ = ਦੁਧ । ਪਿਸਤਾਂ = ਅਸਥਨ । ਅਜ਼ੋ = ਉਸਦੇ । ਬਿ = ਵਾਧੂ ਪਦ । ਜ਼ਦ = ਮਾਰੇ (ਰਖੇ)।ਸੀਨਹ=ਛਾਤੀ।ਖ਼ੁਦ=ਅਪਣੀ।ਹਰਦੋ=ਦੋਨੋਂ।ਦਸਤਾਂ=ਹੱਥ।ਅਜ਼ੋ=ਉਸਨੇ

**ਭਾਵ**--ਉਸਦੇ ਥਣਾਂ ਵਿਚ ਦੁਧ ਭਰ ਆਇਆ ਅਤੇ ਉਸਨੇ ਦੋਨੋਂ ਹਥ ਛਾਤੀ ਉਤੇ ਰਖੇ (ਹਥ ਰਖਕੇ ਦੁਧ ਨੂੰ ਸੰਭਾਲਿਆ ਕਿਉਂ ਜੋ ਮੰਮਿਆਂ ਵਿਚੋਂ ਉਛਲਦਾ ਸੀ ॥ ੩੮ ॥

**ਸ਼ਨਾਸਦ ਅਜ਼ੋ ਹਰਦੋ ਲਬ ਬਰ ਕੁਸ਼ਾਦ ॥**
**ਕਿ ਜ਼ਾਹਰ ਨਕਰਦਸ਼ ਦਿਲ ਅੰਦਰ ਨਿਹਾਦ ॥ ੩੯ ॥**

ਸ਼ਨਾਸਦ = ਪਛਾਣਦੀ ਹੈ। ਅਜ਼ੋ=ਉਸ ਕਾਰਣ । ਹਰਦੋ=ਦੋਨੋਂ। ਲਬ=ਹੋਠ। ਬਰਕੁਸ਼ਾਦ = ਖੋਲੇ। (ਮੁਸਕਰਾਈ)। ਕਿ = ਅਤੇ। ਜ਼ਾਹਰ = ਪ੍ਰਗਟ । ਨ ਕਰਦ = ਨ ਕੀਤਾ। ਸ਼ = ਉਸ। ਦਿਲ ਅੰਦਰ = ਚਿਤ ਵਿਚ। ਨਿਹਾਦ = ਰੱਖਿਆ।

**ਭਾਵ**- ਉਸਨੂੰ ਪਛਾਨਣ ਕਰਕੇ ਮੁਸਕਰਾਈ ਅਤੇ (ਭੇਤ) ਪਗਟ ਨ ਕੀਤਾ ਉਸਨੇ ਚਿਤ ਵਿਚ ਹੀ ਰਖਿਆ ॥ ੩੯ ॥

**ਦਿਗਰ ਰੋਜ਼ ਰਫਤੰਦ ਜ਼ੌਜਹ ਫਲਾਂ ॥**
**ਮਰਾ ਖ਼੍ਵਾਬ ਦਾਦਹ ਬਜ਼ੁਰਗੇ ਹਮਾਂ ॥ ੪੦ ॥**

ਦਿਗਰ ਰੋਜ਼=ਦੂਜੇ ਦਿਨ। ਰਫਤੰਦ=ਗਈ। ਜ਼ੌਜਹ =ਇਸਤ੍ਰੀ। ਫਲਾਂ=ਉਸ। (ਧੋਬੀ), ਮਰਾ = ਮੈਨੂੰ। ਖ਼੍ਵਾਬ = ਸੁਪਨਾ। ਦਾਦਹ = ਦਿਤਾ ਹੈ। ਬਜ਼ੁਰਗੇਹਮਾਂ = ਉਸ ਵਡੇ ਨੇ।

**ਭਾਵ**—ਦੂਜੇ ਦਿਨ ਧੋਬੀ ਦੀ ਇਸਤ੍ਰੀ ਗਈ (ਅਰ ਕਹਿਆ) ਮੈਨੂੰ ਉਸ ਵਡੇ ਨੇ ਸੁਪਨੇ ਵਿਚ ਇਉਂ ਪਤਾ ਦਿਤਾ ਹੈ ॥ ੪੦ ॥

**ਤੁਰਾ ਮਨ ਕਿ ਫਰਜ਼ੰਦ ਬਖਸ਼ੀਦਹ ਅਮ ॥**
**ਚਰਾਗ਼ੇ ਕਿਆਂਰਾ ਦਰਖਸ਼ੀਦਹ ਅਮ ॥ ੪੧ ॥**

ਤੁਰਾ = ਤੈਨੂੰ। ਮਨ = ਮੈਂ। ਕਿ = ਜੋ। ਫਰਜ਼ੰਦ ਪੁਤ੍ਰ। ਬਖਸ਼ੀਦਹ = ਦਿਤਾ ਹੈ। ਚਰਾਗ਼ = ਦੀਵਾ। ਏ = ਦਾ। ਕਿਆਂ = ਬਹੁਵਚਨ ਕੈ ਦਾ। ਕੈ = ਗੋਤ ਬ੍ਰਾਹਮਣ ਆਦਕਾਂ ਦਾ ਹੈ ਰਾ = ਨੂੰ। ਦਰਖਸ਼ੀਦਹਅਮ = ਚਮਕਾਇਆ ਹੈ।

**ਭਾਵ**—ਤੈਨੂੰ ਜੋ ਮੈਂ ਪੁਤ੍ਰ (ਕਿਰਪਾ ਪੂਰਬਕ) ਦਿਤਾ ਹੈ ਕੈਆਂ ਦੇ ਦੀਵੇ ਨੂੰ ਬਾਲਿਆ ਹੈ (ਅਰਥਾਤ ਕੈਆਂ ਦੀ ਕੁਲ ਨੂੰ ਪ੍ਰਗਟ ਕੀਤਾ ਹੈ) ॥ ੪੧ ॥

**ਜ਼ ਗੰਜ਼ੋ ਜ਼ਰਸ ਗੌਹਰੋ ਤਖਤ ਦਾਦ ॥**

**ਵਜ਼ਾਂ ਪਿਸ਼ਰ ਰਾ ਖਾਨਹ ਏ ਖ਼ੁਦ ਨਿਹਾਦ ॥ ੪੨ ॥**

[ ਜ਼ = ਆਦਕ । ਗੰਜ = ਭੰਡਾਰ । ਓ - ਅਤੇ । ਜ਼ਰ = ਸੋਇਨਾ । ਸ਼ = ਉਸ ।
ਗੌਹਰ = ਮੋਤੀ । ਓ = ਅਤੇ । ਤਖ਼ਤ = ਸਿੰਘਾਸਣ । ਦਾਦ = ਦਿਤਾ ਹੈ ।
ਵ = ਅਤੇ । ਜ਼ਾਂ = ਉਸ । ਪਿਸਰ = ਪੁਤ੍ਰ । ਰਾ = ਨੂੰ । ਖਾਨਹ = ਘਰ ।
ਏ = ਪਦ ਜੋੜਕ । ਖ਼ੁਦ = ਅਪਣੇ । ਨਿਹਾਦ = ਰਖਿਆ । ]

**ਭਾਵ-** ਧਨ ਸੋਇਨਾ ਮੋਤੀ ਅਤੇ ਸਿੰਘਾਸਣ ਉਸਨੂੰ ਦਿਤਾ ਹੈ (ਹਮਾਨੇ) ਉਸ ਲੜਕੇ ਨੂੰ ਅਪਣੇ ਘਰ ਰਖਿਆ ॥ ੪੨ ॥

**ਬਿਗੁਫਤਸ਼ ਕਿ ਈਂ ਰਾਜ਼ ਦਰੀਆਫਤਮ ॥**

**ਕਿ ਦਾਰਾਬਨਾਮਸ਼ ਅਜ਼ਾ ਸਾਖਤਮ ॥ ੪੩ ॥**

[ ਬਿ = ਵਾਧੂ । ਗੁਫਤ = ਕਹਿਆ । ਸ਼ = ਉਸ । ਕਿ = ਜੋ । ਈਂ ਰਾ = ਇਸਨੂੰ ।
ਜ਼ = ਤੇ । ਦਰੀਆਫਤਮ = (ਦਰੀਆ ਯਾਫਤਮ) । ਦਰੀਆ = ਰਦ ।
ਯਾਫਤਮ = ਮੈਂ ਪਾਇਆ ਹੈ । ਕਿ = ਅਤੇ । ਦਾਰਾਬ = ਨਾਉਂ ।
(ਪਾਣੀ ਦਾ ਰਖਿਆ ਹੋਇਆ) । ਨਾਮ = ਨਾਉਂ । ਸ਼ = ਉਸ ।
ਅਜ਼ਾਂ = ਉਸ ਕਰਕੇ । ਸਾਖ਼ਤਮ = ਰਖਿਆ ਹੈ । ]

**ਭਾਵ**—ਉਸਨੇ ਕਹਿਆ ਮੈਂ ਇਸਨੂੰ ਨਦ ਵਿਚੋਂ ਪਾਇਆ ਹੈ ਇਸ ਕਰਕੇ ਇਸਦਾ ਨਾਉਂ ਦਾਰਾਬ ਰਖਿਆ ਹੈ ॥ ੪੩ ॥

**ਕਿ ਸ਼ਾਹੀ ਜਹਾਂ ਰਾ ਬਦੋ ਮੇ ਦਿਹਮ ॥**

**ਵਜ਼ਾਂ ਤਾਜ਼ਿ ਇਕਬਾਲ ਬਰ ਸਰ ਨਿਹਮ॥ ੪੪ ॥**

{ ਕਿ = ਅਤੇ । ਸ਼ਾਹੀ = ਰਾਜ । ਜਹਾਂ = ਜਗਤ । ਰਾ = ਦੀ । ਬਦੋ=ਉਸਨੂੰ ।
ਮੇਦਿਹਮ=ਮੈਂ ਦਿੰਦੀ ਹਾਂ । ਵ=ਅਤੇ । ਜ਼ਾਂ=ਉਸ । ਤਾਜ਼ਿ ਇਕਬਾਲ=ਪ੍ਰਤਾਪ
ਵਾਲਾ ਛਤ੍ਰ । ਬਰ = ਉਪਰ । ਸਰ = ਸਿਰ । ਨਿਹਮ = ਰਖਦੀ ਹਾਂ । }

**ਭਾਵ**—ਅਤੇ ਜਗਤ ਦਾ ਰਾਜ ਮੈਂ ਉਸਨੂੰ ਦਿੰਨੀ ਹਾਂ ਅਰ ਉਸਦੇ ਸਿਰ ਪਰ ਪ੍ਰਤਾਪ ਵਾਲਾ ਛਤ੍ਰ ਰੱਖਦੀ ਹਾਂ ॥ ੪੪ ॥

**ਮਰਾ ਖੁਸ਼ਤਰ ਆਂਮਦ ਅਜ਼ਾਂ ਸੂਰਤਸ਼ ॥**

**ਕਿ ਹੁਸਨਲ ਜਮਾਲ ਅਸਤ ਖ਼ੁਸ਼ ਸੂਰਤਸ ॥ ੪੫ ॥**

{ ਮਰਾ=ਮੈਨੂੰ । ਖੁਸ਼ਤਰ=ਅਤਿ ਸੁੰਦਰ । ਆਂਮਦ=ਆਯਾ । ਅਜ਼ਾਂ=ਇਸ਼ ਕਰਕੇ ।
ਸੂਰਤ = ਰੂਪ । ਸ਼ = ਉਸ । ਕਿ=ਕਿਉਂ ਜੋ । ਹੁਸਨਲ ਜਮਾਲ=ਸੁੰਦਰ ਰੂਪ
ਅਸਤ = ਹੈ । ਖੁਸ਼ = ਭਲਾ । ਸੂਰਤ=ਰੂਪ । ਸ਼ =ਉਸਦਾ । }

**ਭਾਵ**—ਮੈਨੂੰ ਇਸ ਕਰਕੇ ਉਸਦਾ ਮੁਖੜਾ ਪਿਆਰਾ ਲੱਗਾ ਹੈ ਕਿਉਂ ਜੋ ਉਹ ਸੁੰਦਰ ਸਰੂਪ ਅਤੇ ਚੰਗੀ ਮੂਰਤੀ ਹੈ ॥ ੪੫ ॥

**ਕਿ ਅਜ਼ ਸ਼ਾਹ ਓ ਚੂੰ ਖਬਰ ਯਾਫਤਸ਼ ॥**
**ਕਿ ਦਾਰਾਬ ਨਾਮਸ਼ ਮੁਕਰਰ ਸ਼ੁਦਸ਼ ॥ ੪੬ ॥**

{ ਕਿ = ਅਤੇ । ਅਜ਼=ਤੇ । ਸ਼ਾਹ=ਰਾਜਾ । ਓ=ਉਸ । ਚੂੰ=ਜਦ । ਖ਼ਬਰ= ਪਤਾ ।
ਯਾਫਤ=ਪਾਇਆ । ਸ਼=ਉਸ । ਕਿ=ਜੋ । ਦਾਰਾਬ=ਨਾਉਂ । ਨਾਮਸ਼= ਉਸਦਾ
ਨਾਉਂ । ਮੁਕਰਰ = ਪੱਕਾ । ਸ਼ੁਦ = ਹੋਗਿਆ ਹੈ । ਸ਼ = ਵਾਧੂ ਪਦ। }

**ਭਾਵ**—ਅਤੇ ਉਹਨੂੰ ਜਦੋਂ ਪਤਾ ਲੱਗਾ ਜੋ ਉਸਦਾ ਨਾਉਂ ਦਾਰਾਬ ਰੱਖਿਆ ਗਿਆ ਹੈ ਅਤੇ ਰਾਜ ਦਾ ਭੀ ਪਤਾ ਲੱਗਾ (ਅਤੀ ਪ੍ਰਸੰਨ ਹੋਇਆ) ॥ ੪੬ ॥

**ਅਜ਼ਾਂ ਸ਼ੇਰ ਸ਼ੁਦ ਸ਼ਾਹ ਦਾਰਾਇ ਦੀਨ ॥**
**ਹਕੀਕਤ ਸ਼ਨਾਸ ਅਸਤ ਐਨਲ ਯਕੀਨ ॥੪੭॥**

{ ਅਜ਼ਾਂ = ਉਸਤੇ । ਸ਼ੇਰ = ਸੂਰਮਾ । ਸ਼ੁਦ = ਹੋਇਆ । ਸ਼ਾਹ = ਰਾਜਾ ।
ਦਾਰਾਇ ਦੀਨ=ਧਰਮ ਰੱਖਜਕ (ਧਰਮਾਤਮਾ ਦਾਰਾ) । ਹਕੀਕਤ ਸ਼ਨਾਸ=
ਸਚਿਆਈ ਪਛਾਨਣ ਵਾਲਾ । ਅਸਤ=ਹੈ । ਐਨਲ ਯਕੀਨ=ਠੀਕ ਨਿਸਚੇ }

**ਭਾਵ**—ਉਸ ਸੂਰਮੇ ਦਾ ਰਾਜ ਧਰਮ ਵਾਲਾ ਹੋਇਆ ਜੋ ਪ੍ਰਮੇਸ਼ਰ ਨੂੰ ਜਾਨਣ ਵਾਲਾ ਸੀ, ਏਹ ਠੀਕ ਨਿਸਚੇ ਗੱਲ ਹੈ ॥ ੪੭ ॥

**ਬਿਦਿਹ ਸਾਕੀਆ ਸਾਗਰੇ ਸੁਰਖ ਫਾਮ ॥**
**ਕਿ ਮਾਰਾ ਬਕਾਰਸਤ ਵਕਤੇ ਮੁਦਾਮ ॥ ੪੮ ॥**

{ ਬਿਦਿਹ=ਦੇਓ । ਸਾਕੀਆ=ਹੇ ਗੁਰੋ । ਸਾਗਰੇ=ਇਕ ਛੰਨਾ । ਸੁਰਖ=ਲਾਲ ।
ਫਾਮ=ਰੰਗ (ਗਿਆਨ) । ਕਿ=ਜੋ । ਮਾਰਾ=ਸਾਨੂੰ । ਬਕਾਰਸਤ=ਲੋੜੀਦਾ ਹੈ ।
ਵਕਤੇ ਮੁਦਾਮ = ਸਦੀਵ । (ਵਕਤ = ਸਮਾਂ । ਮੁਦਾਮ = ਸਦਾ ) । }

**ਭਾਵ**— ਹੇ ਗੁਰੋ ! ਸਾਨੂੰ ਲਾਲ ਰੰਗ ਦਾ ਕਟੋਰਾ(ਅਪ੍ਰੋਖ ਗਿਆਨ) ਦਿਓ ਜੋ ਸਾਨੂੰ ਸਦੀਵ ਲੋੜੀਦਾ ਹੈ ॥ ੪੮ ॥

**ਬਿਦਿਹ ਪਿਆਲਹ ਫੀਰੋਜ਼ਹ ਰੰਗੀਨਰੰਗ ॥**
**ਕਿ ਮਾਰਾ ਖੁਸ਼ ਆਂਮਦ ਬਸੇ ਵਕਤਿ ਜੰਗ॥੪੯॥**

{ ਬਿਦਿਹ = ਦੇਓ। ਪਿਆਲਹ = ਕਟੋਰਾ। ਫੀਰੋਜ਼ਹ = ਨੀਲਕ। ਰੰਗੀਨ = ਰੰਗਿਆ ਹੋਇਆ। ਰੰਗ = ਬਰਨ। ਕਿ = ਜੋ। ਮਾਰਾ = ਸਾਨੂੰ। ਖੁਸ਼ ਆਮਦ=ਚੰਗਾਲੱਗਾ ਹੈ। ਬਸੇ=ਬਹੁਤਾ। ਵਕਤਿ ਜੰਗ=ਜੁਧ ਦੇ ਸਮੇਂ। }

**ਭਾਵ**— ਸਾਨੂੰ ਨੀਲੇ ਰੰਗ ਰੰਗਿਆ ਹੋਇਆ ਕਟੋਰਾ ਦੇਓ ਜੋ ਸਾਨੂੰ ਜੁਧ ਦੇ ਸਮੇਂ ਅਤੀ ਚੰਗਾ ਜਾਪਿਆ ਹੈ॥ ੪੯॥

**ਧਿਆਨ ਜੋਗ** ਹੇ ਔਰੰਗੇ! ਤੂੰ ਅਜੇਹੇ ਰਾਜ ਉਤੇ ਆਕੜ ਕਰਦਾ ਹੈ ਜਾਣ ਜੋ ਰਾਜ ਤਾਂ ਉਪਰ ਲਿਖੇ ਹਰਾਮੀਆਂ ਨੇ ਭੀ ਭੋਗਿਆ ਹੈਂ। ਸੋ ਤੂੰ ਜਾਣ ਲੈ ਜੋ ਤੂੰ ਕੀ ਹੈਂ॥

### ੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਇਕ ਅਕਾਲ ਪੁਰਖ ਰੱਖਿਆ ਕਰਨਹਾਰਾ ਵੱਡਾ ਸ਼ੋਭਨੀਕ ਅਸਚਰਜ ਰੂਪ (ਓਹੀ) ਜੀਵ ਦੀ ਜਿੱਤ ਕਰਾਉਣਹਾਰ ਹੈ।

# ਹਿਕਾਇਤ ਅਠਵੀਂ ਚੱਲੀ

ਸਾਖੀ ਅਸ਼ਟਮੀ ਅਰੰਭ ਹੋਈ

**ਖ਼ੁਦਾਵੰਦ ਬਖ਼ਸ਼ਿੰਦਹ ਏ ਦਿਲ ਕਰਾਰ॥**
**ਰਜ਼ਾ ਬਖਸ਼ ਰੋਜ਼ੀ ਦਿਹੋ ਨਉ ਬਹਾਰ॥ ੧॥**

{ ਖੁਦਾਵੰਦ = ਪਰਮੇਸ਼ਰ। ਬਖਸ਼ਿੰਦਹ = ਕਿਰਪਾਲੂ। ਏ = ਦੇ। ਦਿਲ = ਚਿਤ ਕਰਾਰ = ਇਸਥਿਰ। ਰਜ਼ਾਬਖ਼ਸ਼=ਆਨੰਦਦਾਇਕ। ਰੋਜ਼ੀਦਿਹ=ਅੰਨ ਦਾਤਾ। ਓ = ਅਤੇ। ਨਉ ਬਹਾਰ = ਪ੍ਰਸੰਨਤਾ। }

**ਭਾਵ**— ਪ੍ਰਮੇਸ਼ਰ ਚਿਤ ਦੀ ਇਸਥਿਤੀ ਕਰਨਹਾਰ ਹੈ ਅਤੇ ਅੰਨ ਦਾਤਾ ਪ੍ਰਸੰਨਤਾ ਅਰ ਅਨੰਦਦਾਇਕ ਹੈ॥ ੧॥

**ਕਿ ਮੀਰ ਅਸਤ ਪੀਰਸਤ ਹਰਦੋ ਜਹਾਂ॥**
**ਖੁਦਾਵੰਦ ਬਖਸ਼ਿੰਦ ਹਰ ਯਕ ਅਮਾਂ॥ ੨॥**

{ ਕਿ = ਜੋ। ਮੀਰ = ਆਗੂ। ਅਸਤ=ਹੈ। ਪੀਰ = ਪੂਜਯ। ਅਸਤ=ਹੈ। ਹਰਦੋ=ਦੋਨੋਂ। ਜਹਾਂ=ਲੋਕ। ਖੁਦਾਵੰਦ = ਈਸ਼੍ਵਰ। ਬਖਸ਼ਿੰਦਹ=ਦੇਣੇ ਵਾਲਾ ਹਰ ਯਕ = ਸਰਬ। ਅਮਾਂ=ਸੁਖ। }

**ਭਾਵ**--ਈਸ਼੍ਵਰ ਜੋ ਸਰਬ ਨੂੰ ਸੁਖ ਦੇਣ ਵਾਲਾ ਅਤੇ ਆਗੂ ਅਰ ਦੋਨੋਂ ਲੋਕਾਂ ਦਾ ਪੂਜਜ ਹੈ ॥ ੨ ॥

**ਹਕਾਯਤ ਸੁਨੀਦੇਮ ਸ਼ਾਹੇ ਅਜ਼ਮ ॥**
**ਕਿ ਹੁਸਨਲ ਜਮਾਲਸਤ ਸ੍ਵਾਹਿਬ ਕਰਮ ॥ ੩ ॥**

{ ਹਿਕਾਯਤ=ਸਾਖੀ । ਸੁਨੀਦੇਮ=ਸੁਨੀ ਹੈ । ਸ਼ਾਹੇ ਅਜ਼ਮ= ਪਾਰਸ ਦਾ ਰਾਜਾ । ਕਿ=ਜੋ । ਹੁਸਨਲ ਜਮਾਲ=ਸੁੰਦ੍ਰ ਸ੍ਵਰੂਪ । ਅਸਤ=ਹੈ । ਸ੍ਵਾਹਿਬਕਰਮ=ਦਾਤਾ }

**ਭਾਵ**--ਪਾਰਸ ਦੇਸ ਦੇ ਰਾਜੇ ਦੀ ਸਾਖੀ ਸੁਣੀ ਹੈ ਜੋ ਸੁੰਦਰ ਸਰੂਪ ਅਤੇ ਦਾਤਾ ਸੀ ॥ ੩ ॥

**ਕਿ ਸੂਰਤ ਜਮਾਲਸਤ ਹੁਸਨਲ ਤਮਾਮ॥**
**ਹਮਰ ਰੋਜ਼ ਆਸਾਇਸ਼ਿ ਰੋਦਓ ਜਾਮ ॥ ੪ ॥**

{ ਕਿ = ਜੋ । ਸੂਰਤ = ਸ੍ਵਰੂਪ । ਜਮਾਲ = ਪ੍ਰਗਾਸ । ਅਸਤ = ਹੈ । ਹੁਸਨਲ ਤਮਾਮ=ਪੂਰਨ ਸੁੰਦਰਤਾ । ਹਮਹ ਰੋਜ਼ = ਸਾਰਾ ਦਿਨ । ਆਸਾਇਸ਼ =ਸੁਖ । ਇ=ਦੀ । ਰੋਦ=ਰਾਗ । ਓ=ਅਤੇ । ਜਾਮ=ਕਟੋਰਾ । }

**ਭਾਵ**—ਜੋ ਪ੍ਰਗਾਸ ਸਰੂਪ ਅਤੇ ਪੂਰਨ ਸੁੰਦਰ ਸੀ ਅਰ ਸਾਰਾ ਦਿਨ ਪਿਆਲੇ ਅਤੇ ਰਾਗ ਦੇ ਵਿਚ ਬੀਤਦਾ ਸੀ ॥ ੪ ॥

**ਕਿ ਸਰਹੰਗ ਦਾਨਿਸ਼ ਜ਼ਫਰਜ਼ਾਨਗੀ ॥**
**ਕਿ ਅਜ਼ ਮਸ੍ਵਲਿਹਤ ਮੌਜਿ ਮਰਦਾਨਗੀ ॥ ੫ ॥**

{ ਕਿ=ਜੋ । ਸਰਹੰਗ=ਸੂਰਬੀਰ । ਦਾਨਿਸ਼=(ਦਾਨਸ਼ਮੰਦ) ਬੁਧਵਾਨ । ਜ਼=ਵਿਚ । ਫਰਜ਼ਾਨਗੀ=ਬੁਧੀ । ਕਿ=ਜੋ । ਅਜ਼ = ਨਾਲ । ਮਸ੍ਵਲਿਹਤ = ਭਲੀ ਪ੍ਰਕਾਰ । ਮੌਜ=ਠਾਠ । ਇ=ਦੀ । ਮਰਦਾਨਗੀ=ਸੂਰਮਤਾਈ ॥ ੫ ॥ }

**ਵਜ਼ਾਂ ਬਾਨੂਏ ਹਮਚੁ ਮਾਹਿ ਜਵਾਂ ॥**
**ਕਿ ਕੁਰਬਾਂ ਸ਼ਵਦ ਹਰ ਕਸੇ ਨਾਜ਼ਦਾਂ ॥ ੬ ॥**

{ ਵਜ਼ਾਂ = ਉਸਦੀ । ਬਾਨੂਏ = ਇਕ ਇਸਤ੍ਰੀ । ਹਮਚੁ = ਨਿਆਈਂ । ਮਾਹਿ ਜਵਾਂ=ਪੂਰਨਮਾਸ਼ੀ ਦਾ ਚੰਦ੍ਰਮਾ । ਕਿ=ਜੋ । ਕੁਰਬਾਂ=ਬਲਿਹਾਰ । ਸ਼ਵਦ=ਜਾਵੇ । ਹਰਕਸੇ=ਸਭੇ । ਨਾਜ਼ਦਾਂ= ਸੂਖਮ ਪਾਰਖੂ । }

**ਭਾਵ**—ਉਸਦੀ ਇਕ ਇਸਤ੍ਰੀ ਪੂਰਨ ਚੰਦ੍ਰਮੇਂ ਦੀ ਨਿਆਈਂ ਸੀ, ਜੋ ਸਭੇ ਸੂਖਮ ਪਾਰਖੂ ਉਸਤੇ ਬਲਿਹਾਰ ਜਾਂਦੇ ਸਨ ॥ ੬ ॥

**ਕਿ ਖ਼ੁਸ਼ ਰੰਗ ਖ਼ੁਸ਼ ਖੋਇਓ ਖ਼ੁਸ਼ਬੂ ਜਮਾਲ ॥**

**ਖੁਸ਼ ਆਵਾਜ਼ ਖੁਸ਼ ਖ੍ਵਾਰਗੀ ਖੁਸ਼ ਖਿਆਲ॥ ੭ ॥**

{ਕਿ=ਜੋ। ਖੁਸ਼ ਰੰਗ = ਚੰਗਾ ਬਰਨ। ਖੁਸ਼ ਖੋਇ = ਸੁੰਦਰ ਸੁਭਾਉ। ਓ=ਅਤੇ। ਖੁਸ਼ਬੂ ਜਮਾਲ = ਸੁਗੰਧੀ ਵਾਲਾ ਸ੍ਵਰੂਪ। ਖੁਸ਼ ਆਵਾਜ਼ = ਸੁੰਦਰ ਕੂਅਣਾ। ਖੁਸ਼ ਖ੍ਵਾਰਗੀ = ਸੁੰਦਰ ਭੋਗ। ਖੁਸ਼ ਖਿਆਲ=ਭਲੀ ਵਿਚਾਰ।}

**ਭਾਵ**--ਜੋ ਸੋਹਣੀ ਅਤੇ ਭਲੇ ਸੁਭਾਉ ਅਰ ਜੋਜਨ ਗੰਧਾਰੀ ਵਾਂਗੂੰ ਸੀ ਚੰਗੇ ਬੋਲ ਵਾਲੀ ਅਰ ਸੁੰਦਰ ਪਦਾਰਥ ਭੋਗਦੀ ਸੀ ਅਰ ਵਿਚਾਰਵਾਨ ਸੀ ॥ ੭ ॥

**ਬਦੀਦੰਨ ਕਿ ਖੁਸ਼ ਖੋਇ ਖੂਬੀ ਜਹਾਂ ॥**

**ਜ਼ ਹਰਫਾਤ ਕਰਦਨ ਖ਼ੁਸ਼ੇ ਖੁਸ਼ ਜ਼ਬਾਂ ॥ ੮ ॥**

{ਬ=ਵਿਚ। ਦੀਦੰਨ=ਦੇਖਣੇ। ਕਿ=ਜੋ। ਖੁਸ਼ ਖੋਇ=ਸੁੰਦਰ ਸੁਭਾਵ। ਖੂਬੀ=ਸੋਹਣੀ ਜਹਾਂ = ਜਗਤ। ਜ਼ = ਵਿਚ। ਹਰਫਾਤ ਕਰਦਨ = ਬੋਲਣਾ। ਖੁਸ਼ = ਸੁੰਦਰ। ਓ = ਅਤੇ। ਖੁਸ਼ ਜ਼ਬਾਂ = ਮਿਠੇ ਬੋਲ।}

**ਭਾਵ**-ਜੋ ਦੇਖਣੇ ਵਿਚ ਜਗਤ ਸੋਹਣੀ ਅਰ ਸੁੰਦਰ ਸੁਭਾਵ ਵਾਲੀ ਅਤੇ ਬੋਲਣ ਵਿਚ ਮਿਠੇ ਬੋਲ ਵਾਲੀ ਅਰ ਸੁੰਦਰ ਸੀ ॥ ੮ ॥

**ਦੋ ਪਿਸਰਾਂ ਅਜ਼ਾਂ ਬੂਦ ਚੂੰ ਸ਼ਮਸ ਮਾਹਿ ॥**

**ਕਿ ਰੌਸ਼ਨ ਤਬੀਯਤ ਹਕੀਕਤ ਗਵਾਹਿ ॥ ੯ ॥**

{ਦੋ ਪਿਸਰਾਂ = ਦੋ ਪੁਤਰ। ਅਜ਼ਾਂ = ਉਸਦੇ। ਬੂਦ = ਸੀ। ਚੂੰ = ਨਿਆਈਂ। ਸ਼ਮਸ=ਸੂਰਜ। ਮਾਹਿ=ਚੰਦ੍ਰਮਾਂ। ਕਿ=ਅਤੇ। ਰੌਸ਼ਨ ਤਬੀਯਤ=ਪ੍ਰਗਾਸ ਚਿਤ। ਹਕੀਕਤ ਗਵਾਹਿ= ਸਚਿਆਈ ਦੇ ਪਾਰਖੂ।}

**ਭਾਵ**—ਉਸਦੇ ਦੋ ਪੁਤ੍ਰ ਸੂਰਜ ਚੰਦ ਵਰਗੇ ਅਤੇ ਪ੍ਰਗਾਸ ਚਿਤ ਅਰ ਪ੍ਰਮੇਸ਼ਰ ਨੂੰ ਜਾਨਣ ਵਾਲੇ ਸਨ ॥ ੯ ॥

**ਕਿ ਗੁਸਤਾਖ਼ ਦਸਤ ਅਸਤ ਚਾਲਾਕ ਜੰਗ ॥**

**ਬਵਕਤਿ ਤਰੱਦਦ ਚੋ ਸ਼ੇਰੋ ਨਿਹੰਗ ॥ ੧੦ ॥**

{ਕਿ=ਜੋ। ਗੁਸਤਾਖ ਦਸਤ=ਫੁਰਤੀਲੇ ਹਥ। ਅਸਤ=ਹੈਸਨ। ਚਾਲਾਕ ਜੰਗ=ਜੁਧ ਵਿਚ ਤੀਖਨ। ਬ=ਵਿਚ। ਵਕਤ=ਸਮਾ। ਇ=ਦੇ। ਤਰੱਦਦ=ਉਪਾਵ (ਜੁਧ)। ਚੋ = ਨਿਆਈਂ। ਸ਼ੇਰ=ਸ਼ੀਂਹ। ਓ=ਅਤੇ। ਨਿਹੰਗ=ਮਗਰ ਮੱਛ।}

**ਭਾਵ** ਜੋ ਫੁਰਤੀਲੇ ਅਤੇ ਜੁਧ ਦੇ ਸੂਰਮੇ ਅਰ ਉਪਾਵ ਦੇ ਸਮੇਂ ਸ਼ੀਂਹ ਅਰ ਮਗਰ ਮੱਛ ਵਰਗੇ ਸਨ ॥ ੧੦ ॥

**ਦੋ ਪੀਲ ਅਫਗਨੋ ਹਮਚੁ ਸ਼ੇਰ ਅਫਗਨ ਅਸਤ ॥**

**ਬ ਵਕਤਿ ਵਗ਼ਾਂ ਸ਼ੇਰ ਰੋਈਂਤਨ ਅਸਤ ॥ ੧੧ ॥**

ਦੋਪੀਲਅਫਗਨ=ਦੋ ਹਾਥੀ ਨੂੰ ਢੌਣ ਵਾਲੇ। ਓ=ਅਤੇ। ਹਮਚੁ=ਨਿਆਈਂ। ਸ਼ੇਰ ਅਫਗਨ = ਸ਼ੀਹਾਂ ਨੂੰ ਮਾਰਨ ਵਾਲੇ। ਅਸਤ = ਹੈਸੀ। ਬ = ਵਿਚ। ਵਕਤ = ਸਮਾਂ। ਇ = ਦੇ। ਵਗ਼ਾਂ = ਜੁਧ। ਸ਼ੇਰ=ਸ਼ੀਂਹ। ਰੋਈਂਤਨ = ਲੋਹੇ ਦੇ ਸਰੀਰ ਵਾਲੇ। ਅਸਤ = ਹੈਸੀ।

**ਭਾਵ**—ਦੋਨੋਂ (ਭਾਈ) ਹਾਥੀਆਂ ਨੂੰ ਢੌਣ ਵਾਲੇ ਅਰ ਸ਼ੀਹਾਂ ਨੂੰ ਮਾਰਨ ਵਾਲੇ ਅਤੇ ਜੁਧ ਸਮੇਂ ਦੇ ਸੂਰਬੀਰ ਸਨ ॥ ੧੧ ॥

**ਯਕੇ ਖ਼ੂਬਰੂਇ ਦਿਗਰ ਤਨ ਚੁ ਸ਼ੀਮ ॥**
**ਦੋ ਸੂਰਤ ਸਜ਼ਾਵਾਰ ਆਜ਼ਮ ਅਜ਼ੀਮ॥ ੧੨ ॥**

ਯਕੇ = ਇਕ। ਖ਼ੂਬਰੂਇ = ਸੁੰਦਰ ਸਰੂਪ। ।ਦਿਗਰ = ਦੂਜਾ। ਤਨ = ਸਰੀਰ। ਚੁ =ਨਿਆਈਂ। ਸ਼ੀਮ = ਚਾਂਦੀ। ਦੋ ਸੂਰਤ = ਦੋ ਮੂਰਤੀ। ਸਜ਼ਾਵਾਰ = ਰੋਗ। ਆਜ਼ਮ = ਅਤੀ ਵੱਡਾ। ਅਜ਼ੀਮ = ਵੱਡਾ।

**ਭਾਵ**-ਇਕ ਸੁੰਦਰ ਸ੍ਰੂਪ ਅਤੇ ਦੂਸਰੇ ਦਾ ਸਰੀਰ ਚਾਂਦੀ ਵਾਂਗੂੰ ਚਮਕਦਾ ਸੀ ਅਤੇ ਦੋਨੋਂ ਮੂਰਤੀਆਂ ਵਡੀ ਵਡਿਆਈ ਦੇ ਯੋਗ ਸਨ ॥ ੧੨ ॥

**ਵਜ਼ਾਂ ਮਾਦਰੇ ਬਰਕਸ ਆਸ਼ੁਫਤਹ ਗਸ਼ਤ॥**
**ਚੋ ਮਰਦ ਅਸਤ ਗੁਲ ਹਮਚੁਨੀ ਗੁਲ ਪ੍ਰਸਤ ॥ ੧੩ ॥**

ਵਜ਼ਾਂ = ਓਨਾਂ। ਮਾਦਰੇ = ਮਾਂ। ਬਰ = ਉਪਰ। ਕਸ = ਕਿਸੀ (ਪੁਰਖ)। ਆਸ਼ੁਫਤਹ = ਮੋਹਤ। ਗਸ਼ਤ = ਹੋਈ। ਚੋ = ਨਿਆਈਂ। ਮਰਦ = ਪੁਰਸ਼। ਅਸਤ = ਹੈਸੀ। ਗੁਲ = ਫੁਲ। ਹਮਚੁਨੀ = ਅਜੇਹੀ। ਗੁਲਪ੍ਰਸਤ=ਫੁਲਾਂ ਨੂੰ ਪੂਜਣ ਵਾਲੀ।

**ਭਾਵ**—ਓਨਾਂ ਦੀ ਮਾਈ ਕਿਸੇ ਪੁਰਖ ਉਤੇ ਮੋਹਤ ਹੋ ਗਈ ਓਹ ਪੁਰਖ ਫੁਲ ਜੇਹਾ (ਸੁੰਦਰ) ਹੈਸੀ ਅਰ ਅਜੇਹੀ (ਇਸਤ੍ਰੀ) ਉਸ ਫੁਲ ਦੇ ਪੂਜਣ ਵਾਲੀ ਸੀ।

**ਦੂਜਾ ਭਾਵ**—ਜੋ ਪੁਰਖ ਇਸ ਫੁਲ ਦੀ ਨਿਆਈਂ ਹੈ ਅਤੇ ਅਜੇਹੀਆਂ (ਇਸਤ੍ਰੀ) ਫਲਾਂ ਦੇ ਪੂਜਣ ਵਾਲੀਆਂ (ਅਰਥਾਤ ਮੋਹਿਤ ਹੋਇ ਜਾਣ ਵਾਲੀਆਂ) ਹੁੰਦੀਆਂ ਹਨ ॥ ੧੩ ॥

**ਸ਼ਬਾਂਗਾਹ ਦਰ ਖ਼੍ਵਾਬਗਾਹ ਆਮਦੰਦ ॥**
**ਕਿ ਜ਼ੋਰਾਵਰਾਂ ਦਰ ਨਿਗਾਹ ਆਮਦੰਦ ॥ ੧੪ ॥**

{ ਸ਼ਬਾਂਗਾਹ = ਰਾਤ੍ ਦੇ ਸਮੇਂ। ਦਰ = ਵਿਚ। ਖ਼੍ਵਾਬਗਾਹ =ਸੌਣ ਦਾ ਥਾਉਂ।
ਆਮਦੰਦ = ਆਏ। ਕਿ = ਅਤੇ। ਜ਼ੋਰਾਵਰਾਂ = ਬਲੀ। ਦਰ = ਵਿਚ।
ਨਿਗਾਹ = ਜਾਂਚ। ਆਮਦੰਦ = ਆਏ। }

**ਭਾਵ**--ਰਾਤ ਦੇ ਸਮੇਂ (ਓਹ ਦੋਨੋਂ) ਸੌਣ ਦੇ ਥਾਉਂ ਆਏ ਅਤੇ(ਦੋਨੋਂ ਪੁਤ੍ਰ) ਬਲੀ ਜਾਣ ਗਏ ॥ ੧੪ ॥

**ਬਖ਼੍ਵਾਂਦੰਦ ਪਸ ਪੇਸ਼ ਖ਼ੁਰਦੋ ਕਲਾਂ।**
**ਮੈਂ ਓ ਰੋਦ ਰਾਮਸ਼ਗਰਾਰਾਂ ਹਮਾਂ॥੧੫॥**

{ ਬਖ਼੍ਵਾਂਦੰਦ = ਸਦਿਆ। ਪਸ = ਪਿਛੇ। ਪੇਸ਼ = ਅਗੇ। ਖ਼ੁਰਦ = ਛੋਟਾ।
ਓ = ਅਤੇ। ਕਲਾਂ = ਵੱਡਾ। ਮੈ = ਸੁਰਾ। ਓ = ਅਤੇ। ਰੋਦ = ਰਾਗ।
ਰਾਮਸ਼ਗਰਾਰਾਂ = (ਬਹੁ ਵਾਕ ਰਾਮਸ਼ਾਗਰ ਦਾ) ਗਵੱਈਏ। ਹਮਾਂ =ਓਨਾਂ। }

**ਭਾਵ**—ਅਗੇ ਪਿਛੇ ਕਰਕੇ ਉਸ ਛੋਟੇ ਵਡੇ ਨੂੰ ਸਦਿਆ ਅਤੇ ਗਵੱਯਾਂ ਦਾ ਗਾਉਣ ਸੁਣਿਆਂ (ਉਨ੍ਹਾਂ ਦੀ ਮਾਈ ਨੇ ਸੁਰਾ ਪਿਲਾਕੇ ਬਿਸੁਰਤ ਕਰਾ ਦਿਤੇ)।੧੫॥

**ਬਿ ਦਾਨਿਸਤ ਕਿ ਅਜ਼ ਮਸਤੀ ਅਸ਼ਮਸਤ ਗਸ਼ਤ॥**
**ਬਿਜ਼ਦ ਤੇਗ ਖ਼ੁਦ ਦਸਤ ਹਰਦੋ ਸ਼ਿਕਸਤ॥ ੧੬॥**

{ ਬਿ = ਵਾਧੂ ਪਦ। ਦਾਨਿਸ਼ਤ = ਜਾਣਿਆ। ਕਿ = ਜੋ। ਅਜ਼ = ਨਾਲ।
ਮਸਤੀ = ਅਮਲ। ਸ਼ = ਉਸ। ਮਸਤ = ਮਤਵਾਲੇ। ਗਸ਼ਤ = ਹੋਇ।
ਬਿਜ਼ਦ = ਮਾਰੀ। ਤੇਗ = ਤਲਵਾਰ। ਖ਼ੁਦ = ਅਪਣੇ। ਦਸਤ = ਹੱਥ।
ਹਰਦੋ = ਦੋਨੋਂ। ਸ਼ਿਕਸਤ=ਵਢੇ। }

**ਭਾਵ**—(ਜਦੋਂ ਉਸ ਇਸਤ੍ਰੀ ਨੇ) ਜਾਣਿਆ ਜੋ ਉਸ ਮਦ ਦੇ ਅਮਲ ਨਾਲ ਮਤਵਾਲੇ ਹੋ ਗਏ ਹਨ ਤਾਂ ਆਪਣੇ ਹੱਥੀਂ ਤਲਵਾਰਮਾਰਕੇ ਦੋਨਾਂਨੂੰ ਵਢਿਆ॥੧੬॥

**ਬਿਜ਼ਦ ਹਰਦੋ ਦਸਤਸ਼ ਸਰੇ ਖ਼ੇਸ਼ ਜ਼ੋਰ॥**
**ਬ ਜੁੰਬਸ਼ ਦਰਾਮਦ ਬਿ ਕਰਦੰਦ ਸ਼ੋਰ॥ ੧੭॥**

{ ਬਿਜ਼ਦ = ਮਾਰੇ। ਹਰਦੋ = ਦੋਨੋਂ।ਦਸਤ= ਹੱਥ।ਸ਼=ਉਸ।ਸਰ=ਸਿਰ।ਏ=ਪਦ
ਜੋੜਕ। ਖ਼ੇਸ਼ = ਆਪਣੇ। ਜ਼ੋਰ = ਬਲ। ਬ = ਵਿਚ। ਜੁੰਬਸ਼=ਹਿਲਣਾ।
ਦਰਾਮਦ = ਆਈ। ਬਿ= ਵਾਧੂ ਪਦ। ਕਰਦੰਦ = ਕੀਤਾ। ਸ਼ੋਰ = ਰੌਲਾ। }

**ਭਾਵ**—(ਫੇਰ) ਉਸਨੇ ਦੋਨੋਂ ਹਥ ਬਲ ਨਾਲ ਸਿਰ ਉਤੇ ਮਾਰੇ (ਪਿਟਣ ਲੱਗੀ) ਅਤੇ ਲੋਕਾਂ ਰੌਲਾ ਮਚਾਇਆ॥ ੧੭॥

**ਬਿਗੋਯਦ ਕਿ ਐ ਮੁਸਲਮਾਨਾਨ ਪਾਕ॥**

**ਚਰਾ ਚੂੰ ਕਿ ਕੁਸ਼ਤੀ ਅਜ਼ੀਂ ਜ਼ਾਮਹ ਚਾਕ ॥ ੧੮ ॥**

{ਬਿਗੋਯਦ = ਕਹਿੰਦੀ ਹੈ। ਕਿ = ਜੋ। ਐ = ਹੇ । ਮੁਸਲਮਾਨਾਨ = (ਬਹੁ ਵਾਕ ਮੁਸਲਾਨ ਦਾ) ਧਰਮ ਵਾਲੇ । ਪਾਕ = ਪਵਿੱਤ੍ਰ । ਇ = ਉਸਤਤੀ। ਚਰਾ = ਕਿਉਂ। ਚੂੰ = ਕਿੱਦਾਂ। ਕਿ = ਕਿਸੀ ਨੇ। ਕੁਸ਼ਤੀ = ਮਾਰਿਆ ਹੈ। ਅਜ਼ੀਂ = ਇਸਤੇ। ਜਾਮਹ – ਬਸਤ੍ਰ। ਚਾਕ = ਲੀਰਾਂ।}

**ਭਾਵ**—ਕਹਿਣ ਲੱਗੀ ਜੋ ਹੇ ਪਾਕ ਮੁਸਲਮਾਨੋ! ਕਿਸੇ ਨੇ ਕਿਉਂ ਅਤੇ ਕਿੱਦਾਂ (ਮੇਰੇ ਪੁੱਤ੍ਰਾਂ ਨੂੰ) ਬਸਤ੍ਰਾਂ ਦੀਆਂ ਲੀਰਾਂ ਕਰਨ ਵਾਂਙੂ ਮਾਰਿਆ ਹੈ ॥ ੧੮ ॥

**ਬਿ ਖੁਰਦੰਦ ਮੈ ਹਰਦੋ ਆਂ ਗਸ਼ਤ ਮਸਤ ॥**

**ਗਿਰਫਤੰਦ ਸ਼ਮਸ਼ੇਰਿ ਪੌਲਾਦ ਦਸਤ ॥ ੧੯ ॥**

{ਬਿ = ਵਾਧੂ ਪਦ। ਖੁਰਦੰਦ = ਪੀਤੀ। ਮੈ = ਮਦ। ਹਰਦੋ=ਦੋਨੋਂ। ਆਂ=ਉਹ। ਗਸ਼ਤ=ਹੋਏ। ਮਸਤ=ਮਤਵਾਲੇ।ਗਿਰਫਤੰਦ=ਉਨ੍ਹਾਂ ਫੜੀ। ਸ਼ਮਸ਼ੇਰ=ਤਲਵਾਰ ਇ = ਦੀ। ਪੌਲਾਦ = ਪੱਕਾ ਲੋਹਾ। ਦਸਤ = ਹੱਥ।}

**ਭਾਵ**—(ਕਹਿਣ ਲੱਗੀ) ਦੋਹਾਂ ਨੇ ਮਦ ਪੀ ਲੀਤੀ ਅਤੇ ਮਤਵਾਲੇ ਹੋ ਗਏ ਅਰ ਤਲਵਾਰਾਂ ਹੱਥ ਫੜ ਲਈਆਂ ॥ ੧੯ ॥

**ਕਿ ਈਂ ਰਾ ਬਿਜ਼ਦ ਆਂ ਬਈਂ ਆ ਜ਼ਿਦੰਦ ॥**

**ਬ ਦੀਦਹ ਮਰਾ ਹਰਦੁ ਈਂ ਕੁਸ਼ਤਹ ਅੰਦ ॥੨੦॥**

{ਕਿ=ਜੋ। ਈਂ ਰਾ=ਇਸਨੂੰ। ਬਿਜ਼ਦ=ਮਾਰਿਆ। ਆਂ=ਉਸ। ਬਈਂ ਆਂ = ਆਪੋ ਵਿਚੀ। ਜ਼ਿਦੰਦ= ਮਾਰਿਆ। ਬ = ਵਿਚ। ਦੀਦਹ=ਅੱਖਾਂ। ਮਰਾ = ਮੇਰੀਆਂ। ਹਰਦੁ = ਦੋਨੋਂ। ਈਂ = ਇਹ। ਕੁਸ਼ਤਹ ਅੰਦ = ਮਾਰੇ ਸਨ।}

**ਭਾਵ**—ਅਰ ਕਹਿਆ ਜੋ ਇਸਨੇ ਉਸਨੂੰ ਮਾਰਿਆ ਅਤੇ ਆਪੋ ਵਿਚੀ (ਤਲਵਾਰਾਂ) ਮਾਰੀਆਂ ਮੇਰੀਆਂ ਅੱਖਾਂ ਵਿਚ (ਦੇਖਦੀ) ਇਹ ਦੋਨੋਂ ਮਾਰੇ ਗਏ ਹਨ ॥ ੨੦ ॥

**ਦਰੇਗ਼ਾ ਮਰਾ ਜਾ ਜ਼ਮੀ ਹਮ ਨਦਾਦ ॥**

**ਨ ਦਹਲੀਜ਼ ਦੋਜ਼ਖ਼ ਮਰਾ ਰਹ ਕੁਸ਼ਾਦ ॥ ੨੧ ॥**

{ਦਰੇਗਾ = ਮਸੋਸ (ਅਸਚਰਜ ਹੋਇਆ) । ਮਰਾ = ਮੈਨੂੰ । ਜਾ = ਥਾਉਂ। ਜ਼ਮੀ=ਧਰਤੀ। ਹਮ=ਭੀ।ਨਦਾਦ=ਨਾ ਦਿਤਾ। ਨ=ਨਹੀਂ। ਦਹਲੀਜ਼=ਸਰਦਲ ਦੋਜ਼ਖ = ਨਰਕ। ਮਰਾ = ਮੇਰਾ। ਰਹ = ਰਸਤਾ। ਕੁਸ਼ਾਦ = ਖੋਲ੍ਹਿਆ।}

**ਭਾਵ**— ਹਾਇ! ਮੈਨੂੰ ਧਰਤੀ ਨੇ ਭੀ ਵੇਹਲ ਨਾ ਦਿੱਤਾ (ਮੈਂ ਨਿੱਘਰ ਕਿਉਂ ਨਾ ਗਈ) ਮੈਨੂੰ ਨਰਕ ਦੇ ਬੂਹੇ ਦਾ ਰਸਤਾ ਨਾ ਖੁੱਲ੍ਹਾ (ਬਿਪਤਾ ਪਾ ਗਏ) ॥੨੧॥

**ਦੁ ਚਸ਼ਮੇ ਮਰਾ ਬੀਂ ਚਿਹ ਗਰਦੀਦਹ ਈਂ ॥**
**ਕਿ ਈਂ ਦੀਦਹੇ ਖ਼ੂੰਨਿ ਈਂ ਦੀਦਹ ਈਂ ॥੨੨॥**

ਦੁਚਸ਼ਮੇ ਮਰਾ = ਮੇਰੇ ਦੋਨੋਂ ਨੇਤਰ। ਬੀਂ = ਦੇਖਦੇ। ਚਿਹ = ਕੀ। ਗਰਦੀਦਹ=ਹੋਗਿਆ ਹੈ। ਈਂ=ਏਹ। ਕਿ=ਜੋ। ਈਂ=ਇਸ। ਦੀਦਹੇ=ਅੱਖਾਂ ਖ਼ੂੰਨ = ਮਰਨ। ਇ = ਦਾ। ਈਂ=ਇਨ੍ਹਾਂ। ਦੀਦਹ=ਦੇਖਿਆ। ਈਂ = ਏਹ।

**ਭਾਵ**—ਮੇਰੇ ਦੋਨਾਂ ਨੇਤਰਾਂ ਦੇਖਦਿਆਂ ਇਹ ਕੀ ਹੋਗਿਆ ਜੋ ਇਨ੍ਹਾਂ ਨੇਤਰਾਂ ਦੇਖਦਿਆਂ ਇਹ ਮਾਰੇਗਏ। ਨੋਟ—(ਈਂ) ਪਦ ਪੂਰਤਾ ਲਈ ਬਹੁਤਵਾਰ ਹੈ ॥੨੨॥

**ਬਿਹਲ ਮਨ ਤਨੇ ਤਰਕ ਦੁਨੀਆਂ ਕੁਨਮ ॥**
**ਫ਼ਕੀਰੇ ਸ਼ਵੁਮ ਮੁਲਕਿ ਚੀਂ ਮੇਰਵਮ ॥ ੨੩ ॥**

ਬਿ=ਵਾਧੂ ਪਦ। ਹਲ=ਛਡ। ਮਨ=ਮੈਂ। ਤਨੇ=ਸਰੀਰ। ਤਰਕ= ਤਿਆਗ। ਦੁਨੀਆਂ=ਸੰਸਾਰ। ਕੁਨਮ = ਕਰਾਂ। ਫ਼ਕੀਰੇ = ਸਾਧਣੀ। ਸ਼ਵੁਮ = ਹੋਵਾਂ। ਮੁਲਕ=ਦੇਸ। ਇ=ਦੇ। ਚੀਂ-ਚੀਨ ਦੇਸਦਾ ਨਾਉਂ ਹੈ। ਮੇਰਵਮ=ਜਾਂਦੀ ਹਾਂ

**ਭਾਵ**—(ਕਹਿਣ ਲੱਗੀ) ਮੈਨੂੰ ਛੱਡੋ ਜਗਤ ਤਿਆਗਦੀ ਹਾਂ ਅਤੇ ਸਾਧਣੀ ਹੋਕੇ ਦੇਸ ਪਰਦੇਸ ਚਲੀ ਜਾਂਦੀ ਹਾਂ ॥ ੨੩ ॥

**ਬਿਗੁਫ਼ਤ ਈਂ ਸੁਖ਼ਨਰਾ ਕੁਨਦ ਜਾਮਹ ਚਾਕ ॥**
**ਰਵਾਂਸ਼ੁਦ ਸੂਏ ਦਸ਼ਤ ਚਕਮਾਕ ਚਾਕ ॥ ੨੪ ॥**

ਬਿ=ਵਾਧੂ ਪਦ। ਗੁਫਤ=ਕਹਿਆ। ਈਂ= ਏਹ। ਸੁਖਨ= ਗੱਲ। ਰਾ=ਨੂੰ। ਕੁਨਦ=ਕਰਦੀ ਹੈ। ਜਾਮਹ=ਬਸਤ੍ਰ। ਚਾਕ=ਲੀਰਾਂ। ਰਵਾਂਸ਼ੁਦ=ਤੁਰ ਪਈ। ਸੂਏ=ਵਲ। ਦਸ਼ਤ=ਉਜਾੜ। ਚਕਮਾਕ ਚਾਕ=ਇਕ ਉਜਾੜ ਦਾ ਨਾਉਂ ਹੈ।

**ਭਾਵ**—ਏਹ ਗੱਲ ਕਹੀ ਅਤੇ ਬਸਤ੍ਰ ਫਾੜੇ ਅਰ ਚਕਮਾਕ ਚਾਕ ਦੀ ਉਜਾੜ ਨੂੰ ਤੁਰ ਪਈ ॥ ੨੪ ॥

**ਕਿ ਆਂਜਾ ਬਿਦੀਦੰਦ ਖੁਸ਼ ਖ਼ਾਬਗਾਹ ॥**
**ਨਿਸ਼ਸਤਹ ਅਸਤ ਬਰ ਗਾਓ ਬਾ ਜ਼ਨ ਚੁ ਮਾਹ ॥ ੨੫ ॥**

ਕਿ = ਜੋ । ਆਂਜਾ = ਉਥੇ । ਬਿਦੀਦੰਦ = ਦੇਖਿਆ। ਖੁਸ਼ = ਸੋਹਣਾ। ਖ਼ਾਬਗਾਹ=ਸੌਣੇ ਦਾ ਅਸਥਾਨ।ਨਿਸ਼ਸਤਹਅਸਤ=ਬੈਠਾ ਹੈਸੀ। ਬਰ=ਉਪਰ ਗਾਓ=ਬਲਦ। ਬਾ=ਨਾਲ। ਜ਼ਨ=ਇਸਤੀ। ਚੁ=ਨਿਆਈਂ। ਮਾਹ=ਚੰਦ੍ਰਮਾਂ

**ਭਾਵ**—ਕਿਉਂ ਜੋ ਉਹ ਅਸਥਾਨ ਸੌਣੇ ਲਈ ਨਵੇਕਲਾ ਦੇਖਿਆ ਅੱਗੇ ਬਲਦ ਉਤੇ ਚੜ੍ਹਨ ਵਾਲਾ ( ਸ਼ਿਵ ) ਇਸਤ੍ਰੀ ( ਪਾਰਬਤੀ ) ਸੰਜੁਗਤ ਬੈਠਾ ਸੀ

ਜਿਸਦਾ ਮਸਤਕ ਚੰਦ੍ਰਮਾਂ ਦੀ ਨਿਆਈਂ ਸੀ ॥ ੨੫ ॥

**ਬਿ ਪੁਰਸ਼ੀਦ ਓਰਾ ਕਿ ਐ ਨੇਕ ਜ਼ਨ ॥**
**ਹਮਾਂਯੂ ਦਰਖ਼ਤੇ ਚੋ ਸਰਵਿ ਚਮਨ ॥ ੨੬ ॥**

{ ਬਿ=ਵਾਧੂ । ਪੁਰਸ਼ੀਦ= ਪੁਛਿਆ । ਓਰਾ = ਉਸਨੂੰ । ਕਿ = ਜੋ । ਐ = ਹੇ । ਨੇਕ = ਭਲੀ । ਜ਼ਨ = ਨਾਰੀ । ਹਮਾਯੂੰ = ਭਾਗਾਂ ਵਾਲਾ । ਦਰਖਤ= ਬ੍ਰਿਛ ਚੋ=ਨਿਆਈਂ । ਏ=ਇਕ । ਸਰਵ=ਸਰੂ । ਇ=ਦੇ । ਚਮਨ=ਫੁਲਵਾੜੀ । }

**ਭਾਵ**—(ਸ਼ਿਵ ਨੇ) ਪੁਛਿਆ ਜੋ ਹੇ ਭਲੀ ਲੋਕੇ ਤੂੰ ਜੋ ਸੁੰਦਰ ਤਰਵਰ ਅਤੇ ਫੁਲਵਾੜੀ ਦੇ ਸਰੂ ਵਰਗੀ ਹੈਂ ॥ ੨੬ ॥

**ਕਿ ਹੂਰੇ ਪਰੀ ਤੋ ਚੁ ਨੂਰੇ ਜਹਾਂ ॥**
**ਕਿ ਮਾਹਿ ਫ਼ਲਕ ਆਫ਼ਤਾਬੇ ਯਮਾਂ ॥ ੨੭ ॥**

{ ਕਿ=ਕੀ । ਹੂਰ=ਅਪਛਰਾ । ਏ = ਇਕ । ਪਰੀ = ਉਡਣ ਵਾਲੀ । ਤੋ = ਤੂੰ । ਚੋ = ਨਿਆਈਂ । ਨੂਰੇ ਜਹਾਂ= ਜਗਤ ਦਾ ਪ੍ਰਕਾਸ਼ਕ (ਸੂਰਜ) । ਕਿ=ਅਤੇ । ਮਾਹਿ ਫਲਕ = ਅਕਾਸ਼ ਦਾ ਚੰਦ੍ਰਮਾ । ਆਫਤਾਬ=ਸੂਰਜ । ਏ=ਦਾ । ਯਮਾਂ=ਯਮਨ ਦੇਸ । }

**ਭਾਵ**—ਕੀ ਤੂੰ ਜਗਤ ਦੇ ਪ੍ਰਕਾਸ਼ ਕਰਨੇ ਵਾਲੀ ਪਰੀ ਜਾਂ ਅਪਛਰਾਂ ਹੈਂ ਜਾਂ ਚੰਦ੍ਰਮਾਂ ਸੂਰਜ ਇਸਤ੍ਰੀ ਰੂਪ ਬਣਕੇ ਆਈ ਹੈਂ ? ॥ ੨੭ ॥

**ਨ ਹੂਰੋ ਪਰੀਅਮ ਨ ਨੂਰਿ ਜਹਾਂ ॥**
**ਮਨਮ ਦੁਖ਼ਤਰੇ ਸ਼ਾਹਿ ਜ਼ਾਬਿਲਸਤਾਂ ॥ ੨੮ ॥**

{ ਨ=ਨਹੀਂ । ਹੂਰੋਪਰੀ= ਅਛਰਾਂ ਅਪਛਰਾਂ । ਅਮ = ਹਾਂ । ਨ=ਨਹੀਂ । ਨੂਰਿ ਜਹਾਂ=ਸੂਰਜ । ਮਨਮ=ਮੈਂ ਹਾਂ । ਦੁਖਤਰ = ਪੁਤ੍ਰੀ । ਏ=ਦੀ ਸ਼ਾਹਿ ਜ਼ਾਬਿਲ-ਸਤਾਂ=ਜ਼ਾਬਿਲਸਤਾਂ ਦੇ ਰਾਜਾ (ਜ਼ਾਬਿਲਸਤਾਨ=ਇਕ ਦੇਸ ਦਾ ਨਾਉਂ ਹੈ । }

**ਭਾਵ** (ਉਤਰ ਦਿੱਤਾ) ਮੈਂ ਨਾ ਅਛਰਾ ਅਪਛਰਾ ਹਾਂ ਅਤੇ ਨਾ ਹੀ ਸੂਰਜ ਹਾਂ ਮੈਂ ਜ਼ਾਬਿਲਸਤਾਂ ਦੇ ਰਾਜੇ ਦੀ ਪੁਤ੍ਰੀ ਹਾਂ ॥ ੨੮ ॥

**ਬਿਪੁਰਸ਼ੀਦ ਦਰਾਮਦ ਪਰਸਤਸ ਨਮੂਦ ॥**
**ਬਨਿਜ਼ਦ ਸ਼ ਜ਼ਬਾਂ ਰਾ ਬਫ਼ੁਰਸ਼ਤ ਕਸ਼ੂਦ ॥ ੨੯ ॥**

{ ਬਿ=ਪਰ । ਪੁਰਸ਼ੀਦ=ਪੁਛਣਾ । ਦਰਾਂਮਦ=ਆਇਆ ।ਪਰਸਤਸ਼=ਨਿਮਸ਼ਕਾਰ ਨ ਦ ਕੀਤੀ । ਬ = ਵਾਧੂ । ਨਿਜ਼ਦ = ਪਾਸ । ਸ਼=ਉਸ । ਜ਼ਬਾਂ=ਜਿਹਬਾ । ਰਾ=ਨੂੰ । ਬ=ਨਾਲ । ਫਰਸਤ=ਵੇਹਲ । ਕਸ਼ੂਦ ਖੋਲ੍ਹਿਆ । }

**ਭਾਵ**- ਜਦੋਂ (ਸ਼ਿਵਾਂ ਨੇ) ਪੁਛਿਆ ਤਾਂ ਅਦੇਸ ਕੀਤੀ ਅਤੇ ਉਹਦੇ ਪਾਸ ਧੀਰਜ ਨਾਲ ਬੋਲੀ ॥ ੨੯ ॥

**ਬਦੀਦਨ ਤੁਰਾਮਨ ਬਸਅਜ਼ੁਰਦਹਅਮ ॥**
**ਬਿਗੋਈ ਤੋ ਹਰ ਚੀਜ਼ ਬਖ਼ਸ਼ੀਦਹਅਮ ॥ ੩੦ ॥**

{ ਬ = ਸੇ। ਦੀਦਨ = ਦੇਖਣਾ। ਤੁਰਾ = ਤੇਰੇ। ਮਨ = ਮੈਂ। ਬਸ = ਬਹੁਤ। ਆਜ਼ੁਰਦਹਅਮ=ਦੁਖੀ ਹੋਇਆ ਹਾਂ। ਬਿ=ਵਾਧੂ ਪਦ। ਗੋਈ=ਕਹੇ। ਤੋ=ਤੂੰ। ਹਰ ਚੀਜ਼=ਕੋਈ ਵਸਤੂ। ਬਖਸ਼ੀਦਹਅਮ=ਮੈਂ ਦਿੱਤੀ ਹੈ। }

**ਭਾਵ**—ਸ਼ਿਵ ਨੇ ਕਹਿਆ ਤੇਰੇ ਦੇਖਣੇ ਤੇ ਮੈਨੂੰ ਦੁਖ ਪ੍ਰਾਪਤ ਹੋਇਆ ਹੈ ਜੋ ਤੂੰ ਮੁਖੋਂ ਕਹੇਂ ਸੋ ਵਸਤੂ ਮੈਂ ਤੈਨੂੰ ਦਿੱਤੀ ॥ ੩੦ ॥

**ਬਹੰਗਾਮਿ ਪੀਰੀ ਜਵਾਂ ਮੇਸ਼ਵਮ ॥**
**ਬਮੁਲਕਿ ਹਮਾਂ ਯਾਰ ਮਨਮੇਰਵਮ ॥ ੩੧ ॥**

{ ਬ=ਤੇ। ਹੰਗਾਮਿ=ਸਮਾਂ। ਪੀਰੀ=ਜਰਾ। ਜਵਾਂ=ਤਰਨ ਅਵਸਥਾ। ਮੇਸ਼ਵਮ =ਹੋ ਜਾਵਾਂ। ਬ=ਵਿਚ। ਮੁਲਕ= ਦੇਸ। ਏ=ਦੇ। ਹਮਾਂ =ਉਸੀ। ਯਾਰ = ਮਿਤਰ। ਮਨ=ਮੈਂ। ਮੇਰਵਮ = ਚਲੀ ਜਾਵਾਂ। }

**ਭਾਵ**—(ਉਸ ਕਹਿਆ) ਜੋ ਮੈਂ ਜਰਾ ਅਵਸਥਾ ਤੇ ਤਰਨ ਹੋ ਜਾਵਾਂ ਅਤੇ ਉਸੇ ਹੀ ਮਿਤ੍ਰ ਦੇ ਦੇਸ ਚਲੀ ਜਾਵਾਂ ॥ ੩੧ ॥

**ਬਿਦਾਨਿਸ਼ਤੋ ਦਾਨੀ ਬਗਰਈਂ ਵਫ਼ਾ ॥**
**ਬਿਯਾਦਆਮਦਸ ਬਦਤਰੀਂ ਬੇਵਫ਼ਾ ॥ ੩੨ ॥**

{ ਬਿ=ਨਾਲ। ਦਾਨਿਸ਼=ਬੁਧੀ। ਤੋ=ਤੂੰ। ਦਾਨੀ = ਜਾਣਦੀ ਹੈਂ। ਬਗਰ=ਜੇਕਰ। ਈਂ=ਏਹ। ਵਫਾ=ਭਲਾ ਕੰਮ। ਬਿ=ਵਿਚ। ਯਾਦ= ਚੇਤੇ। ਆਮਦ=ਆਇਆ। ਸ਼=ਉਹ। ਬਦਤਰੀਂ= ਅਤੀ ਬੁਰਾ। ਬੇਵਫ਼ਾ=ਖੋਟਾ। }

**ਭਾਵ**—(ਸ਼ਿਵ ਨੇ ਕਹਿਆ) ਤੈਂ ਆਪਣੀ ਬੁਧੀ ਵਿਚ ਏਹ ਚੰਗੀ ਗਲ ਜਾਣੀ ਹੈ ਤੈਨੂੰ ਉਹ ਅਤੀ ਖੋਟਾ ਚੇਤੇ ਆਇਆ ਹੈ ॥ ੩੨ ॥

**ਵਜ਼ਾਂਜਾ ਬਿਯਾਮਦ ਬਗਿਰਦੇ ਚੁਚਾਹ ॥**
**ਕਜ਼ਾਂਜਾ ਅਜ਼ੋ ਬੂਦ ਨਖ਼ਚੀਰਗਾਹ ॥ ੩੩ ॥**

{ ਵਜ਼ਾਂਜਾ=ਉਸ ਥਾਂ ਤੇ। ਬਿਆਮਦ=ਆਈ। ਬ=ਵਾਧੂ ਪਦ। ਗਿਰਦ=ਨੇੜੇ। ਚੁ=ਜਦ। ਚਾਹ=ਖੂਹ। ਕਜ਼ਾਂ = (ਕਿ ਅਜ਼ ਆਂ) ਜੋ ਉਸਤੇ। ਜਾ = ਥਾਉਂ। ਅਜ਼ੋ =ਉਸਦੀ। ਬੂਦ=ਥੀ। ਨਖ਼ਚੀਰਗਾਹ =ਹੇਲਾ ਭੂਮੀ। }

**ਭਾਵ**- ਉਸ ਥਾਂ ਤੇ (ਸ਼ਿਵ ਪਾਸੋਂ) ਜਦ ਖ਼ੂਹ ਦੇ ਉਤੇ ਪੁਜੀ ਜੋ ਉਹ ਉਸਦੀ (ਉਹਦੇ ਮਿਤ੍ਰ ਦੀ) ਹੇਲਾ ਭੂਮੀ ਸੀ ॥ ੩੩ ॥

**ਬਸੈਰੇ ਦਿਗਰ ਰੋਜ਼ ਆਮਦ ਸ਼ਿਕਾਰ ॥**

**ਚੁਮਿਨਕਾਰ ਅਜ਼ਬਾਸ਼ਹ ਏ ਨੌ ਬਹਾਰ ॥ ੩੪ ॥**

{ ਬ=ਲਈ। ਸੈਰੇ=ਫਿਰਨਾ ਤੁਰਨਾ। ਦਿਗਰਰੋਜ਼=ਦੂਜੇ ਦਿਨ। ਆਮਦ=ਆਯਾ ਸ਼ਿਕਾਰ = ਹੇਲਾ। ਚੁ = ਨਿਆਈਂ ਮਿਨਕਾਰ = ਚੁੰਜ। ਅਜ਼ = ਵਾਧੂ ਪਦ। ਬਾਸ਼ਹ = ਇਕ ਪੰਛੀ ਦਾ ਨਾਮ ਹੈ। ਏ = ਉਸਤਤੀ ਵਾਕ। ਨੌ ਬਹਾਰ = ਨਵੀਂ ਰੁਤ। }

**ਭਾਵ**--ਦੂਜੇ ਦਿਨ ਓਹ (ਉਸਦਾ ਮਿਤਰ) ਸੈਲ ਕਰਦਾ ਹੇਲੇ ਲਈ ਆਯਾ ਜੋ ਨਵੀਂ ਰੁਤ ਦੇ ਬਾਸ਼ਹ ਦੀ ਚੁੰਜ ਵਾਂਗੂ ਲਾਲ ਸੀ ॥ ੩੪ ॥

**ਕਿ ਬਰਖ਼ਾਸਤ ਪੇਸ਼ਸ਼ ਗ਼ਵਜ਼ਨੇ ਅਜ਼ੀਮ ॥**

**ਰਵਾਂਕਰਦ ਅਸ਼ਪ ਹਮਚੋ ਬਾਦੇਨਸ਼ੀਮ ॥ ੩੫ ॥**

{ ਕਿ = ਜੋ। ਬਰਖ਼ਾਸਤ = ਉਠਿਆਂ। ਪੇਸ਼ਸ਼=ਉਸਦੇ ਅਗੇ। ਗਵਜ਼ਨੇ = ਇਕ ਜੰਗਲੀ ਗਾਇ। ਅਜ਼ੀਮ=ਵੱਡਾ। ਰਵਾਂਕਰਦ = ਤੋਰਿਆ। ਅਸ਼ਪ = ਘੋੜਾ। ਹਮਚੋ = ਨਿਆਈਂ। ਬਾਦੇ ਨਸੀਮ = ਸਵੇਰ ਦੀ ਪਉਣ। }

**ਭਾਵ**- ਉਸਦੇ ਅਗੇ ਇਕ ਗਵਜ਼ਨੇ ਉਠਿਆ ਉਸਨੇ ਉਸ ਪਿਛੇ ਸਵੇਰ ਦੀ ਪਉਣ ਵਾਂਗੂ ਘੋੜਾ ਤੋਰਿਆ ॥ ੩੫ ॥

**ਬਸੇ ਦੂਰ ਗਸ਼ਤਸ਼ ਨਮਾਂਦਹ ਦਿਗਰ ॥**

**ਨ ਆਬੋ ਨ ਤੋਸ਼ਹ ਨ ਅਜ਼ਖ਼ੁਦ ਖ਼ਬਰ ॥ ੩੬ ॥**

{ ਬਸੇ ਦੂਰ = ਬਹੁਤ ਦੁਰੇਡਾ। ਗਸ਼ਤ = ਗਿਆ। ਸ਼ = ਓਹ। ਨਮਾਂਦਹ=ਨ ਰਹੀ। ਦਿਗਰ = ਹੋਰ। ਨ = ਨਹੀਂ। ਆਬ = ਪਾਣੀ। ਓ = ਅਤੇ। ਨ = ਨਹੀਂ। ਤੋਸ਼ਹ = ਵਸਤ। ਨ = ਨਾਂ। ਅਜ਼ = ਤੇ। ਖ਼ੁਦ = ਆਪ। ਖ਼ਬਰ = ਪਤਾ। }

**ਭਾਵ**--ਬਹੁਤ ਦੂਰ ਚਲਿਆ ਗਿਆ ਫੇਰ ਉਸ ਪਾਸ ਦਾਣਾ ਪਾਣੀ ਨਾ ਰਿਹਾ ਨਾ ਹੀ ਆਪਣੀ ਸੁਰਤ ਰਹੀ ॥ ੩੬ ॥

**ਰਵਾਂਓ ਸ਼ੁਦਹ ਬਾਤਨੇ ਨੌਜਵਾਂ ॥**

**ਨ ਹੂਰੋ ਪਰੀ ਆਫਤਾਬੇ ਜਹਾਂ ॥ ੩੭ ॥**

[ ਰਵਾਂਓ ਸ਼ੁਦਹ = ਓਹ ਤੁਰਿਆ। ਬਾ= ਨਾਲ। ਤਨ=ਸਰੀਰ। ਏ=ਸੰਬੰਧੀ। ਨੌ ਜਵਾਂ = ਜੁਵਾ ਅਵਸਥਾ। ਨ= ਨਹੀਂ ।ਹੂਰੋ ਪਰੀ= ਅੱਛਰਾ ਅਪੱਛਰਾ। ਆਫਤਾਬੇ ਜਹਾਂ = ਜਗਤ ਦਾ ਸੂਰਜ। ]

**ਭਾਵ**—ਉਹ ਇਕ ਜੋਬਨ ਵਾਲੀ ਤੁਰੀ ਜਿਸ (ਵਰਗੀ) ਨ ਜਗਤ ਸੂਰਜ ਨਾ ਹੀ ਕੋਈ ਅੱਛਰਾ ਅਪੱਛਰਾ ਹੈ ਸੀ ॥ ੩੭ ॥

**ਬਦੀਦਨ ਵਜ਼ਾਂ ਸ਼ਾਹ ਆਸ਼ੁਫ਼ਤਹ ਗਸ਼ਤ ॥**
**ਕਿ ਅਜ਼ਖ਼ੁਦ ਖ਼ਬਰ ਰਫਤਵ ਅਜ਼ ਹੋਸ਼ ਦਸਤ ॥ ੩੮ ॥**

[ ਬਦੀਦਨ = ਦੇਖਣੇ ਤੇ। ਵਜ਼ਾਂ = ਉਸਦੇ। ਸ਼ਾਹ = ਰਾਜਾ। (ਉਸਦਾ ਮਿਤ੍ਰ)। ਆਸ਼ੁਫ਼ਤਹ = ਮੋਹਤ। ਗਸ਼ਤ =ਹੋਗਿਆ। ਕਿ = ਜੋ। ਅਜ਼ਖ਼ੁਦ ਆਪਣੀ। ਖ਼ਬਰ = ਸੁਰਤ। ਰਫ਼ਤ = ਜਾਂਦੀ ਰਹੀ। ਅਜ਼ = ਤੇ। ਹੋਸ਼ = ਸਮ੍ਹਾਲ। ਦਸਤ=ਹੱਥ। ]

**ਭਾਵ**—ਉਸਦੇ ਦੇਖਣੇ ਤੇ ਉਸਦਾ ਮਿਤ੍ਰ ਮੋਹਤ ਹੋ ਗਿਆ ਅਤੇ ਉਹਨੂੰ ਆਪਣੀ ਸੁਰਤ ਨਾ ਰਹੀ ਅਤੇ ਹੱਥਾਂ ਦੀ ਸੰਮ੍ਹਾਲ ਜਾਂਦੀ ਰਹੀ॥ ੩੮ ॥

**ਕਿ ਕਸਮਿ ਖ਼ੁਦਾ ਮਨ ਤੁਰਾ ਮੇ ਕੁਨਮ॥**
**ਕਿ ਅਜ਼ ਜਾਨਿ ਜ਼ਾਨੀ ਤੋ ਬਰਤਰ ਕੁਨਮ॥ ੩੯ ॥**

[ ਕਿ = ਜੋ। ਕਸਮਿ ਖ਼ੁਦਾ = ਪਰਮੇਸ਼ਰ ਦੀ ਸੌਂਹ। ਮਨ = ਮੈਂ। ਤੁਰਾ=ਤੇਰੇ ਨਾਲ। ਮੇਕੁਨਮ = ਕਰਦਾ ਹਾਂ। ਕਿ = ਜੋ। ਅਜ਼ = ਤੇ। ਜਾਨਿ =ਜਿੰਦ। ਜਾਨੀ=ਪਿਆਰੀ। ਤੋ = ਤੈਨੂੰ। ਬਰਤਰ = ਵਧਕੇ। ਕੁਨਮ = ਕਰੂੰਗਾ। ]

**ਭਾਵ**—(ਉਸਨੂੰ ਆਖਿਆ) ਮੈਂ ਮੇਰੇ ਨਾਲ ਪਰਮੇਸ਼ਰ ਦੀ ਸੌਂਹ ਖਾਂਦਾ ਹਾਂ ਜੋ ਹੇ ਪਿਆਰੀ ਮੈਂ ਤੈਨੂੰ ਜਿੰਦ ਨਾਲੋਂ ਵਧਕੇ ਰਖੂੰਗਾ । ੩੯ ॥

**ਉਜ਼ਰ ਕਰਦਓ ਚੂੰ ਦੋ ਸੇ ਚਾਰ ਬਾਰ॥**
**ਹਮ ਆਖ਼ਰ ਬਿਗੁਫ਼ਤਨ ਵਜ਼ਾਂ ਕਰਦਕਾਰ॥ ੪੦ ॥**

{ ਉਜ਼ਰ=ਨਾਹ ਨੁਕਰ। ਕਰਦ=ਕੀਤੀ। ਓ=ਉਸ। ਚੂੰ=ਜਦ। ਦੋ ਸੇਚਾਰ=੨-੩-੪। ਬਾਰ = ਵੈਰੀ। ਹਮ ਆਖ਼ਰ = ਓੜਕ ਨੂੰ। ਬਿ = ਵਾਧੂ ਪਦ । ਗੁਫ਼ਤਨ = ਕਹਿਣਾ। ਵਜ਼ਾਂ = ਉਸਦੇ। ਕਰਦ = ਕੀਤਾ। ਕਾਰ = ਕੰਮ । }

**ਭਾਵ**--ਉਸ (ਇਸ ੀ ਨੇ) ਦੋ ਚਾਰ ਵੇਰੀ ਮੋੜ ਘੇੜ ਕੀਤੇ ਓੜਕ ਨੂੰ ਉਸਦੇ ਕਹਿਣੇ ਅਨੁਸਾਰ ਕੰਮ ਕੀਤਾ॥ ੪੦॥

**ਬਿਬੀਂ ਗਰਦਸ਼ਿ ਬੇਵਫ਼ਾਏ ਜ਼ਮਾਂ॥**

## ਕਿ ਖ਼ੂੰਨਿਸਿਆਵਸ਼ਨਮਾਨਦ ਨਸਾਂ ॥ ੪੧ ॥

ਬਿ = ਵਾਧੂ ਪਦ। ਬੀਂ = ਦੇਖ। ਗਰਦਸ਼ = ਚੱਕ੍ਰ। ਇ = ਦਾ। ਬੇਵਫ਼ਾਇਜ਼ਮਾਂ =ਗਚਬੋਲ ਸਮਾ (ਕੂੜਾ ਸਮਾ)।ਕਿ = ਜੋ। ਖ਼ੂੰਨਿ = ਜਿੰਦੋਂ ਮਾਰਨਾ। ਸਤਾ=ਲਈ। ਸ਼ = ਉਸ। ਨਮਾਨਦ=ਨਾ ਰਹਿਆ। ਨਸ਼ਾਂ=ਚਿੰਨ੍ਹ। ਸਤਾਦਸ਼ ਵੀ ਪਾਠ ਹੈ)। ਸਿਆਵਸ਼ = ਇਕ ਰਾਜ ਪੁਤ੍ਰ ਦਾ ਨਾਉਂ ਹੈ) ਜੋ ਅਪਨੇ ਪਿਤਾ ਕੈਕਾਉਸ ਨਾਲ ਅਨਜੋੜ ਹੋਣ ਕਰਕੇ ਅਫ਼ਰਾ ਸਿਆਬ ਪਾਸ ਚਲਾਗਿਆਸੀ ਉਸਨੇ ਪਹਿਲਾਂਇਸਦਾਆਦਰਕਰਕੇਅਪਣਾ ਜਵਾਈ ਬਣਾ ਲਿਆ ਭਰ ਫੇਰ ਇਸ ਵਿਚਾਰੇ ਨੂੰ ਨਿਰਦੋਸ਼ ਝਟਕਾ ਦਿਤਾ ਸੀ)

**ਭਾਵ** (ਗੁਰੂ ਜੀ ਮਹਾਰਾਜ ਔਰੰਗੇ ਨੂੰ ਕਹਿੰਦੇ ਹਨ) ਬਿਪਰਜੇ ਸਮੇਂ ਦਾ ਚੱਕ੍ਰ ਦੇਖ ਜੋ (ਉਸ ਇਮਤ੍ਰੀ ਨੇ) ਉਨ੍ਹਾਂ ਨੂੰ ਜਿੰਦੋਂ ਮਾਰਿਆ ਅਰ (ਅਜੇਹਾ ਭੁਲਾਇਆ) ਜੋ ਉਨ੍ਹਾਂ ਦਾ ਚਿੰਨ੍ਹ ਨਾ ਰਹਿਆ ਵਾ ਸਿਆਵਸ਼ ਜਹੇ ਨਰਦੋਸ਼ ਮਾਰੇ ਗਏ ॥ ੪੧ ॥

## ਕੁਜਾਂ ਸ਼ਾਹਿ ਕੈ ਖ਼ੁਸਰੋ ਓ ਜਾਮ ਜਮ ॥
## ਕੁਜਾ ਸ਼ਾਹਿ ਆਦਮ ਮੁਹੰਮਦ ਖ਼ਤਮ ॥ ੪੨ ॥

ਕੁਜਾ = ਕਿਥੇ। ਸ਼ਾਹਿ = ਰਾਜਾ। ਕੈ ਖੁਸਰੋ = ਨਾਉਂ। ਜਾਮ = ਛੱਨਾ। ਜਮ = ਜਮਸ਼ੈਦ (ਇਕ ਰਾਜੇ ਦਾ ਨਾਉਂ)।ਕੁਜਾ=ਕਿਥੇ ਹੈ। ਸ਼ਾਹਿਆਦਮ=ਮੁਸ-ਲਮਾਨਾਂ ਦੇ ਕਥਨ ਅਨੁਸਾਰ ਆਦਮ ਸਾਰੀ ਸ੍ਰਿਸ਼ਟੀ ਦੇ ਪਹਿਲਾਂ ਜੰਮਿਆ ਸੀ ਰੱਬ ਨੇ। ਮੁਹੰਮਦ = ਨਾਉਂ(ਮੁਸਲਮਾਨਾਂ ਦੇ ਆਗੂ ਦਾ)।ਖਤਮ=ਪਛਾੜੀ।

**ਭਾਵ**– ਕਿਥੇ ਹੈ ਕੈਖੁਸਰੋ ਰਾਜਾ ਅਤੇ ਜਮਸ਼ੈਦ ਦਾ ਪਿਆਲਾ (ਜੋ ਉਸਨੇ ਹੀਰੇ ਮੋਤੀ ਲਾਇਕੇ ਗਣਤ ਵਿਦਿਆ ਨਾਲ ਭਰਿਆ ਸੀ) ਅਤੇ ਕਿਥੇ ਹੈ ਆਦਮ ਅਰ ਪਛਾੜੀ ਦਾ ਰਸੂਲ ਮੁਹੰਮਦ ਕਿਥੇ ਹੈ॥ ੪੨ ॥

## ਫਿਰੇਦੂੰ ਕੁਜਾ ਬਹਮਨ ਅਸਫੰਦ ਯਾਰ ॥
## ਨ ਦਾਰਾਬ ਦਾਰਾ ਦਰਾਮਦ ਸ਼ੁਮਾਰ ॥ ੪੩ ॥

ਫਿਰੇਦੂੰ = ਨਾਉਂ। ਕੁਜਾ = ਕਿਥੇ ਹੈ। ਬਹਮਨ ਅਸਫ਼ੰਦਯਾਰ = ਦੋਨੋਂ ਨਾਉਂ ਹਨ। ਨ = ਨਹੀਂ। ਦਾਰਾਬ ਦਾਰਾ = ਨਾਉਂ ਹਨ। ਦਰਾਮਦ=ਆਈ। ਸ਼ੁਮਾਰ = ਗਿਣਤੀ।

**ਭਾਵ**—ਭਾਵ ਫਿਰੇਦੂੰ ਬਹਮਨ ਅਸਫ਼ੰਦਯਾਰ ਆਦਿਕ ਰਾਜੇ ਕਿਥੇ ਹਨ ਦਾਰਾਬਦਾਰਾ ਦੀ ਭੀ ਗਿਣਤੀ ਨਹੀਂ ਰਹੀ (ਉਨ੍ਹਾਂ ਦਾ ਕੋਈ ਨਾਉਂ ਨਹੀਂ ਲੈਂਦਾ) ॥ ੪੩ ॥

**ਕੁਜਾ ਸ਼ਾਹ ਅਸਕੰਦਰ ਓ ਸ਼ੇਰ ਸ਼ਾਹ ॥**
**ਕਿ ਯਕ ਹਮ ਨਮਾਂਦ ਅਸਤ ਜ਼ਿੰਦਾ ਬਜਾਹ ॥ ੪੪ ॥**

{ਕੁਜਾ=ਕਿਥੇ । ਸ਼ਾਹ=ਰਾਜਾ । ਅਸਕੰਦਰ=ਨਾਉਂ । ਓ=ਅਤੇ। ਸ਼ੇਰਸ਼ਾਹ=ਨਾਉਂ। ਕਿ = ਜੋ । ਯਕ =ਇਕ । ਹਮ = ਭੀ । ਨਮਾਦਸਤ = ਨਹੀਂ ਰਹਿਆ ਹੈ। ਜ਼ਿੰਦਾ = ਜੀਂਉਂਦਾ । ਬ = ਉਤੇ । ਜਾਹ = ਗੱਦੀ ।}

**ਭਾਵ-** ਸ਼ਕੰਦਰ ਅਤੇ ਸ਼ੇਰਸ਼ਾਹ ਰਾਜੇ ਕਿਥੇ ਹਨ ਜੋ ਇਕ ਭੀ ਸਿੰਘਾਸਣ ਤੇ ਜੀਉਂਦਾ ਨਹੀਂ ਰਿਹਾ ॥ ੪੪ ॥

**ਕੁਜਾ ਸ਼ਾਹ ਤੈਮੂਰ ਬਾਬਰ ਕੁਜਾਸ਼ਤ ॥**
**ਹਮਾਯੂੰ ਕੁਜਾ ਸ਼ਾਹ ਅਕਬਰ ਕੁਜਾਸ਼ਤ ॥ ੪੫ ॥**

{ਕੁਜਾ = ਕਿਥੇ । ਸ਼ਾਹ=ਰਾਜਾ । ਤੈਮੂਰ ਬਾਬਰ=ਨਾਉਂ ਹਨ । ਕੁਜਾਸ਼ਤ = ਕਿਥੇ ਹਨ । ਹਮਾਯੂੰ = ਨਾਉਂ । ਕੁਜਾ = ਕਿਥੇ । ਸ਼ਾਹ = ਰਾਜਾ ।ਅਕਬਰ= ਨਾਉਂ । ਕੁਜਾਸ਼ਤ = ਕਿਥੇ ਹੈ ।}

**ਭਾਵ—** ਤੈਮੂਰ ਅਤੇ ਬਾਬਰ ਅਰ ਹਮਾਯੂੰ ਅਤੇ ਅਕਬਰ ਆਦਿਕ ਰਾਜੇ (ਜੋ ਤੇਰੇ ਵਡੇ ਸਨ) ਕਿਥੇ ਹਨ ॥ ੪੫ ॥

**ਬਿਦਿਹ ਸਾਕੀਆ ਸੁਰਖ ਰੰਗੇ ਫਰੰਗ ॥**
**ਖੁਸ਼ ਆਮਦ ਮਰਾ ਵਕਤਿ ਜ਼ਦ ਤੇਗ਼ ਜੰਗ ॥ ੪੬ ॥**

{ਬਿ = ਵਾਧੂ ਪਦ। ਦਿਹ=ਦਿਓ । ਸਾਕੀਆ = ਹੇ ਗੁਰੋ । ਸੁਰਖ਼ ਰੰਗ = ਲਾਲ ਬਰਨ । ਏ = ਦੀ । ਫ਼ਰੰਗ=ਦੇਸ ਦਾ ਨਾਉਂ ਹੈ । ਖ਼ੁਸ਼ ਆਮਦ = ਚੰਗੀ ਲਗੀ। ਮਰਾ=ਮੈਨੂੰ । ਵਕਤ=ਸਮਾਂ । ਇ=ਦੇ । ਜ਼ਦਤੇਗ਼=ਤਲਵਾਰ ਚਲੌਣ। ਜੰਗ=ਜੁਧ ।}

**ਭਾਵ—** ਹੇ ਗੁਰੋ ਸੁਭ ਦੇਸ ਦਾ ਲਾਲ ਬਰਨ (ਪ੍ਰੇਮ ਮਦ ਦੇਓ ਜੋ ਸਾਨੂੰ ਜੁਧ ਸਮੇਂ (ਕਾਮ ਕ੍ਰੋਧਾਦਿਕਾਂ ਦੇ ਜੁਧ ਲਈ) ਚੰਗਾ ਲਗਾ ਹੈ ॥ ੪੬ ॥

**ਬਮਨ ਦਿਹ ਕਿ ਖ਼ੁਦਰਾ ਪਯੋਹਸ਼ ਕੁਨਮ ॥**
**ਬਤੇਗ ਆਜ਼ਮਾਈ ਸ਼ੁਕੋਹਸ਼ ਕੁਨਮ ॥ ੪੭ ॥**

{ਬਮਨ = ਮੈਨੂੰ । ਦਿਹ = ਦੇਓ । ਕਿ ਜੋ । ਖ਼ੁਦਰਾ = ਆਪਣੇ ਆਪ ਦੀ । ਪਯੋਹਸ਼ = ਢੂੰਡ । ਕੁਨਮ = ਕਰਾਂ । ਬ = ਨਾਲ । ਤੇਗ਼ ਅਜ਼ਮਾਈ= ਤਲਵਾਰ ਚਲੌਣਾਂ । ਸ਼ੁਕੋਹਸ਼ = ਦਬਾਓ । ਕੁਨਮ = ਕਰਾਂ ।}

**ਭਾਵ-** ਮੈਨੂੰ ਦੇਓ ਜੋ ਮੈਂ ਆਪਣੇ ਆਪਦੀ ਢੂੰਡ ਕਰਾਂ ਅਤੇ ਸ੍ਰੀ ਸਾਹਿਬ ਨਾਲ ਓਹਨਾਂ ਨੂੰ ਦਬਾਵਾਂ ॥ ੪੭ ॥

**ਧਿਆਨ ਯੋਗ**--ਹੇ ਔਰੰਗਿਆ ਸਮਝ ਜਾ ਉਪਰ ਲਿਖੀ ਦਿਸਤ੍ਰੀ ਦੀ ਨਿਆਈਂ ਆਪਣੇ ਸਨਬੰਧੀਆਂ ਨੂੰ ਮਾਰਕੇ ਅਰ ਅਧਰਮ ਨਾਲ ਤੂੰ ਰਾਜ ਕਰਨਾ ਚਾਹੁੰਦਾ ਹੈਂ ਏਹ ਕਦਾਚਿਤ ਨਹੀਂ ਹੋ ਸਕਦਾ ਸਮੇਂ ਦਾ ਚੱਕ੍ਰ ਦੇਖ ਕੈਖੁਸਰੋ, ਜਮਸ਼ੈਦ ਆਦਿਕ ਵਡੇ ੨ ਰਾਜੇ ਨਹੀਂ ਰਹੇ ਹੋਰ ਤਾਂ ਹੋਰ ਤੈਮੂਰ ਅਕ਼ਬਰ ਆਦਿਕ ਤੇਰੇ ਵੱਡੇ ਕਿਥੇ ਹਨ ਤੇਰਾ ਮੂਲ ਖੋਜ ਨ ਰਹੂਗਾ ॥ ੪੮ ॥

-+o+-

## ੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

੧ ਜੋ ਮੰਗਲ ਸਰੂਪ ਸੁਭਾਇਮਾਨ ਧੰਨਤਾ ਜੋਗ ਚੇਤਨ ਸੋਈ ਜੀਵ ਦੀ ਜਿੱਤ ਕਰੌਣ ਵਾਲਾ ਹੈ।

# ਹਿਕਾਇਤ ਨੌਵੀਂ ਚੱਲੀ

ਸਾਖੀ ਨਾਵੀਂ ਅਰੰਭ ਹੋਈ

**ਕਮਾਲਸ਼ ਕਰਾਮਾਤ ਆਜ਼ਮ ਕਰੀਮ ॥**
**ਰਜ਼ਾ ਬਖ਼ਸ਼ ਰਾਜ਼ਿਕ ਰਿਹਾਕੋ ਰਹੀਮ ॥ ੧ ॥**

{ ਕਮਾਲ=ਪੂਰਨ। ਸ਼=ਉਸ। ਕਰਾਮਾਤ=ਵਡਿਆਈ। ਆਜ਼ਮ=ਬਹੁਤ ਵੱਡਾ। ਕਰੀਮ=ਦਾਤਾ। ਰਜ਼ਾਬਖਸ਼=ਭਾਣਾਂ ਵਰਤੌਣ ਵਾਲਾ। ਰਾਜ਼ਿਕ ਅੰਨ ਦਾਤਾ। ਰਿਹਾ=ਛੁਟਕਾਰਾ ਦੇਣ ਵਾਲਾ। ਕੋ=ਜੋ ਓਹ (ਕਿ ਓ)। ਰਹੀਮ ਦਿਆਲੂ। }

**ਭਾਵ**--ਜੋ ਓਹ (ਪਰਮੇਸ਼ਰ) ਭਾਣਾਂ ਵਰਤਾਉਣ ਵਾਲਾ ਅਰ ਅੰਨ ਦਾਤਾ ਛੁਟਕਾਰਾ ਕਰਨ ਹਾਰਾ ਦਿਆਲੂ ਹੈ ਉਸਦੀ ਵਡਿਆਈ ਪੂਰਨ ਹੈ॥ ੧ ॥

**ਬਜ਼ਾਕਿਰ ਦਿਹਦ ਈਂ ਜ਼ਮੀਨੋ ਜ਼ਮਾਂ ॥**
**ਮਲੂਕੋ ਮਲਾਇਕ ਹਮਹ ਆਂ ਜਹਾਂ ॥ ੨ ॥**

{ ਬ = ਨੂੰ। ਜ਼ਾਕਿਰ = ਜਪਣੇ ਵਾਲਾ। ਦਿਹਦ = ਦਿੰਦਾ ਹੈ। ਈਂ = ਏਹ। ਜ਼ਮੀਨ=ਧਰਤ। ਓ=ਅਤੇ। ਜ਼ਮਾਂ=ਸਮਾ। ਮਲੂਕੋ=ਰਾਜਾ (ਬਹੁ ਵਾਕ ਮਲਿਕ ਦਾ) ਮਲਾਇਕ=ਦੇਵਤੇ। (ਬਹੁ ਵਾਕ ਮਲਕ ਦਾ) ਹਮਹ=ਸਾਰੇ। ਆਂ = ਉਸ। ਜਹਾਂ = ਜਗਤ। }

**ਭਾਵ**- ਜੋ ਉਸਦਾ ਜਾਪ ਕਰਦਾ ਹੈ ਉਸਨੂੰ ਏਸ ਧਰਤੀ ਅਤੇ ਪ੍ਰਲੋਕ ਵਿਚ ਦੇਵਤਿਆਂ ਅਤੇ ਸਾਰੇ ਜਗਤ ਦਾ ਰਾਜਾ ਬਣਾ ਦਿੰਦਾ ਹੈ॥ ੨॥

**ਹਕਾਯਤ ਸ਼ੁਨੀਦੇਮ ਸ਼ਾਹਿ ਫਰੰਗ ॥**
**ਚੁ ਬਾਜ਼ਨ ਨਿਸ਼ਸਤੰਦ ਪੁਸ਼ਤਿ ਪਲੰਗ ॥ ੩ ॥**

{ ਹਕਾਯਤ = ਸਾਖੀ । ਸ਼ੁਨੀਦੇਮ = ਅਸੀ ਸੁਣੀ ਹੈ । ਸ਼ਾਹ=ਰਾਜਾ । ਇ=ਦਾ । ਫਰੰਗ= ਦੇਸ ਦਾ ਨਾਉਂ ਹੈ । ਚੋ = ਜਦ । ਬਾ = ਨਾਲ । ਜ਼ਨ = ਇਸਤ੍ਰੀ । ਨਿਸ਼ਸਤੰਦ=ਬੈਠੇ ਸੀ । ਪੁਸ਼ਤ=ਪਿੱਠ । ਇ=ਦੀ । ਪਲੰਘ ਖਾਟ । }

**ਭਾਵ**—ਅਸੀ ਫਰੰਗ ਦੇ ਰਾਜੇ ਦੀ ਸਾਖੀ ਸੁਣੀ ਹੈ ਜਦ ਓਹ ਇਸਤ੍ਰੀ ਸਮੇਤ ਮੰਜੇ ਉਤੇ ਬੈਠਾ ਸੀ ॥ ੩ ॥

**ਨਦਰ ਕਰਦ ਬਰਬਚਹ ਗੌਹਰ ਨਿਗਾਰ ॥**
**ਬਦੀਦਨ ਹਮਾਯੂੰ ਜਵਾਂ ਉਸਤਵਾਰ ॥ ੪ ॥**

{ ਨਦਰ = ਧਿਆਨ । ਕਰਦ = ਕੀਤਾ । ਬਰ = ਉਤੇ । ਬਚਹ = ਪੁਤ੍ਰ । ਗੌਹਰ ਨਿਗਾਰ= ਮੋਤੀ ਪਾਰਖੂ । ਬ = ਵਿਚ । ਦੀਦਨ = ਦੇਖਣਾ । ਹਮਾਯੂੰ = ਸੁੰਦਰ । ਜਵਾਂ=ਗਭਰੂ । ਉਸਤਵਾਰ = ਤਕੜਾ । }

**ਭਾਵ**—(ਉਸਦੀ ਇਸਦੀ ਇਸਤ੍ਰੀ ਨੇ) ਇਕ ਮੋਤੀ ਪਾਰਖੂ ਜੌਹਰੀ ਦੇ ਪੁਤਰ ਉਤੇ ਧਿਆਨ ਕੀਤਾ ਜੋ ਸੁੰਦਰ ਸਰੂਪ ਤਕੜਾ ਜੋਬਨ ਵਾਲਾ ਸੀ ॥ ੪ ॥

**ਬਵਕਤਿ ਸ਼ਬ ਓਰਾ ਬਿਖ੍ਵਾਂਦੰਦ ਪੇਸ਼ ॥**
**ਬਦੀਦਨ ਹਮਾਯੂੰ ਬਬਾਲਾਇ ਬੇਸ਼ ॥ ੫ ॥**

{ ਬ = ਵਿਚ । ਵਕਤ = ਸਮਾ । ਇ = ਦੇ । ਸ਼ਬ = ਰਾਤ । ਓਰਾ = ਉਸਨੂੰ । ਬਿਖ੍ਵਾਂਦੰਦ=ਸਦਿਆ । ਪੇਸ਼=ਪਾਸ । ਬ=ਵਿਚ । ਦੀਦਨ=ਦੇਖਣਾ । ਹਮਾਯੂੰ=ਸੁਭ ਬ=ਵਿਚ । ਬਾਲਾਇ = ਉਚਿਆਈ । ਬੇਸ਼=ਬਹੁਤ । }

**ਭਾਵ**— ਰਾਤ੍ਰ ਸਮੇਂ ਉਸਨੂੰ ਪਾਸ ਬੁਲਾਇਆ ਜੋ ਉਸਨੂੰ ਪਾਸ ਬੁਲਾਇਆ ਜੋ ਸੁਭ ਸਰੂਪ ਅਤੇ ਬਹੁਤ ਲੰਮਾ ਸੀ ॥ ੫ ॥

**ਬਿਆਵੇਖ਼ਤ ਬਾਓ ਹਮਹ ਯਕ ਦਿਗਰ ॥**
**ਕਿਜ਼ਾਹਿਰ ਸ਼ਵਦ ਹੋਸ਼ੋ ਹੈਬਤ ਹੁਨਰ ॥ ੬ ॥**

{ ਬਿ= ਵਾਧੂ ਪਦ । ਆਵੇਖਤ = ਪਿਲਚੇ । ਬਾਓ=ਉਸਦੇ ਨਾਲ । ਹਮਹ=ਪੂਰੇ । ਯਕ ਦਿਗਰ=ਇਕ ਦੂਜਾ । ਕਿ=ਜੋ । ਜ਼ਾਹਿਰ = ਪ੍ਰਗਟ । ਸ਼ਵਦ = ਹੋ ਜਾਵੇ । ਹੋਸ਼=ਬੁਧੀ । ਹੈਬਤ=ਦਬਾਉ । ਹੁਨਰ = ਵਿਦਜਾ । }

**ਭਾਵ**—ਆਪਸ ਵਿਚ ਉਹ ਇਕ ਦੂਜੇ ਉਤੇ ਮੋਹਤ ਹੋ ਗਏ ਕਿਉਂ ਜੋ ਉਨਾਂ ਦੀ ਬੁਧੀ ਅਤੇ ਵਡਿਆਈ ਅਰ ਵਿਦਿਆ ਪ੍ਰਗਟ ਹੋ ਜਾਵੇ ॥ ੬ ॥

**ਯਕੇ ਮੂਇਚੀਂ ਰਾ ਬਿਖ਼੍ਵਾਂਦੰਦ ਪੇਸ਼ ॥**
**ਕਿ ਅਜ਼ਮੂਇਚੀਨੀ ਬਰਾਵਰਦ ਰੇਸ਼ ॥ ੭ ॥**

{ਯਕੇ=ਇਕ । ਮੂਇ ਚੀਂ = ਬਾਲ ਚੁਨਣ ਵਾਲਾ । (ਨਾਈ) । ਰਾ =ਨੂੰ । ਬਿਖ਼੍ਵਾਂ ਦੰਦ=ਸਦਿਆ । ਪੇਸ਼=ਪਾਸ । ਕਿ=ਜੋ । ਅਜ਼ = ਨਾਲ । ਮੂਇਚੀਂ=ਬਾਲ ਮੁੰਨਣ ਦਾ ਸੰਦ । ਬਰਾਵਰਦ=ਕਢੇ । ਰੇਸ਼=ਵੱਢਣਾ ।}

**ਭਾਵ** ਇਕ (ਨਾਈ) ਨੂੰ ਪਾਸ ਸਦਿਆ ਜੋ ਵਾਲ ਮੁੰਨਣ ਦੇ ਹਥਿਆਰ (ਉਸਤ੍ਰੇ )ਨਾਲ ਮੁੰਨ ਘਤੇ ॥ ੭ ॥

**ਬਰੋਹਰ ਕਿ ਬੀਂਨਦ ਨਦਾਨਦ ਸੁਖ਼ਨ ॥**
**ਕਿ ਅਜ਼ਰੂਇ ਮਰਦੇ ਸ਼ੁਦਹ ਸ਼ਕਲਿ ਜ਼ਨ ॥੮॥**

{ਬਰ=ਉਤੇ । ਓ=ਉਸ । ਹਰਕਿ = ਜੋ ਕੋਈ । ਬੀਂਨਦ=ਦੇਖੇ । ਨਦਾਨਦ=ਨਾ ਜਾਣੇ । ਸੁਖਨ=ਗਲ (ਭੇਤ) ।ਕਿ=ਜੋ । ਅਜ਼=ਤੇ । ਰੂਇ=ਸਰੂਪ ।ਮਰਦੇ=ਪੁਰਖ ਸ਼ੁਦਹ=ਹੋ ਗਿਆ । ਸ਼ਕਲਿ = ਰੂਪ । ਜ਼ਨ = ਇਸਤ੍ਰੀ।}

**ਭਾਵ**—ਜੋ ਕੋਈ ਉਸਤੇ ਧਿਆਨ ਕਰੇ ਉਹ ਭੇਦ ਨਾ ਪਾਵੇ ਕਿਉਂ ਜੋ ਪੁਰਖ ਸਰੂਪ ਤੇ ਇਸਤੀ ਰੂਪ ਹੋਗਿਆ ਸੀ ॥ ੮ ॥

**ਬਿਦੀਦੰਦ ਹਰਕਸ ਕਿ ਈਂ ਹਮ ਜ਼ਨ ਅਸਤ ॥**
**ਕਿ ਦਰ ਪੈਕਰਿ ਚੂੰ ਪਰੀ ਰੌਸ਼ਨ ਅਸਤ॥ ੯ ॥**

{ਬਿ=ਵਾਧੂ । ਦੀਦੰਦ = ਜਾਣਿਆ । ਹਰਕਸ=ਸਭਨੇ । ਕਿ=ਜੋ । ਈਂ=ਏਹ । ਹਮ=ਭੀ । ਜ਼ਨ=ਇਸਤ੍ਰੀ । ਅਸਤ=ਹੈ । ਕਿ=ਜੋ । ਦਰ=ਵਿਚ। ਪੈਕਰਿ=ਸਰੀਰ। ਚੂੰ=ਨਿਆਈਂ । ਪਰੀ=ਅਪਛਰਾ । ਰੌਸ਼ਨ=ਚਮਕੀਲੀ । ਅਸਤ=ਹੈ ।}

**ਭਾਵ**—ਸਭਨੇ ਜਾਣਿਆ ਜੋ ਇਹ ਭੀ ਇਕ ਇਸਤ੍ਰੀ ਹੈ ਜੋ ਸੁੰਦਰ ਅਪਛਰਾ ਦੇ ਸਰੀਰ ਵਾਂਗੂ ਹੈਂ ॥ ੯ ॥

**ਬਿਦੀਦੰਦ ਓਰਾ ਯਕੇ ਰੋਜ਼ ਸ਼ਾਹਿ ॥**
**ਕਿ ਮਕਬੂਲ ਸੂਰਤ ਚੋ ਰਖ਼ਸ਼ਿੰਦਹ ਮਾਹਿ ॥੧੦ ॥**

{ਬਿ = ਵਾਧੂ ਪਦ । ਦੀਦੰਦ = ਦੇਖਿਆ । ਓਰਾ = ਉਸਨੂੰ । ਯਕੇ=ਇਕ । ਰੋਜ਼=ਦਿਨ । ਸ਼ਾਹਿ=ਰਾਜਾ । ਕਿ = ਜੋ । ਮਕ੍ਬੂਲ=ਪਿਆਰੀ । ਸੂਰਤ=ਮੂਰਤ । ਚੋ = ਨਿਆਈਂ । ਰਖ਼ਸ਼ਿੰਦਹ = ਚਮਕਣ ਵਾਲਾ । ਮਾਹਿ =ਚੰਦ੍ਰਮਾ ।}

**ਭਾਵ**—ਇਕ ਦਿਨ ਓਸ (ਪੁਰਸ਼) ਨੂੰ ਰਾਜੇ ਨੇ ਦੇਖ ਲਿਆ ਜੋ ਪੁੰਨਿਆਂ ਦੇ ਚੰਦ੍ਰਮਾਂ ਵਾਂਗੂ ਪਿਆਰੀ ਮੂਰਤੀ ਸੀ ॥ ੧੦ ॥

**ਬਿਪੁਰਸ਼ੀਦ ਓਰਾ ਕਿ ਐ ਨੇਕ ਬਖਤ ॥**
**ਸਜ਼ਾਵਾਰ ਸ਼ਾਹੀਸਤ ਸ਼ਾਯਾਨਿ ਤਖਤ ॥ ੧੧ ॥**

{ਬਿ = ਵਾਧੂ। ਪੁਰਸ਼ੀਦ = ਪੁਛਿਆ। ਓਰਾ = ਉਸਨੂੰ। ਕਿ = ਜੋ। ਐ = ਹੇ। ਨੇਕਬਖ਼ਤ = ਭਲੇ ਭਾਗ ਵਾਲੀ। ਸਜ਼ਾਵਾਰ = ਯੋਗ। ਸ਼ਾਹੀਸਤ=ਤੂੰ ਗੱਦੀਦੇ ਹੈਂ। ਸ਼ਾਯਾਨ=ਯੋਗ। ਇ = ਦੇ। ਤਖ਼ਤ = ਸਿੰਘਾਸਣ।}

**ਭਾਵ** - ਉਸਨੂੰ ਪੁਛਿਆ ਹੇ ਭਾਗਵਾਨ ਤੂੰ ਜੋ ਰਾਜ ਅਤੇ ਸਿੰਘਾਸਣ ਦੇ ਯੋਗ ਹੈਂ ॥ ੧੧ ॥

**ਕਿ ਜ਼ਨ ਤੋ ਕੁਦਾਮੀ ਕਿਰਾ ਦੁਖਤਰੀ ॥**
**ਕਿ ਮੁਲਕੇ ਕਿਰਾ ਤੋ ਕਿਰਾ ਖਾਹਰੀ ॥੧੨ ॥**

{ਕਿ = ਜੋ। ਜ਼ਨ=ਇਸਤ੍ਰੀ। ਤੋ = ਤੂੰ। ਕੁਦਾਮੀ =ਕੁਦਾਮਈ (ਕੁਦਾਮ=ਹਸਤੀ)। ਕਦਾਮ = ਕਿਸਦੀ। ਹਸਤੀ = ਤੂੰਹੈਂ। ਕਿਰਾ = ਕਿਸਦੀ। ਦੁਖ਼ਤਰ = ਪੁਤ੍ਰੀ। ਈ = ਹੈ। ਕਿ = ਜੋ। ਮੁਲਕ = ਦੇਸ। ਇ = ਦੇ। ਕਿਰਾ = ਕਿਸਦੀ। ਤੋ=ਤੂੰ। (ਕਿਹਰਾ) ਕਿਸਦੀ। ਖਾਹਰ = ਭੈਣ। ਈਂ = ਤੂੰ ਹੈਂ।}

**ਭਾਵ**– ਤੂੰ ਕਿਸਦੀ ਇਸਤ੍ਰੀ ਕਿਸਦੀ ਪੁਤ੍ਰੀ ਅਰ ਕਿਸ ਦੇਸ ਦੀ ਅਤੇ ਕਿਸਦੀ ਭੈਣ ਹੈਂ ॥ ੧੨ ॥

**ਬਨਦਰ ਅੰਦਰੂੰ ਬਹਰਹ ਮੰਦ ਆਮਦਸ਼ ॥**
**ਬਦੀਦਨ ਸ਼ਹੇ ਦਿਲ ਪਸੰਦ ਆਮਦਸ਼ ॥ ੧੩ ॥**

{ਬ = ਵਿਚ। ਨਦਰ=ਧਿਆਨ। ਅੰਦਰੂੰ=ਵਿਚ। ਬਹਰਹਮੰਦ = ਭਾਗਾਂ ਵਾਲੀ। ਆਮਦ = ਆਈ। ਸ਼ = ਉਸ। ਬ = ਵਿਚ। ਦੀਦੰਨ=ਦੇਖਣੇ। ਸ਼ਾਹੇ=ਇਕ ਰਾਜਾ। ਦਿਲਪਸੰਦ = ਮਨ ਭੌਂਦਾ। ਆਮਦ = ਆਈ। ਸ਼ = ਉਹ।}

**ਭਾਵ**- ਉਸਨੂੰ (ਰਾਜੇ ਨੂੰ) ਉਹ ਭਾਗਵੰਤੀ ਦਿਸੀ ਅਤੇ ਦੇਖਣ ਵਿਚ ਇਕ ਸੁੰਦਰ ਰਾਣੀ ਜਾਪੀ ॥ ੧੩ ॥

**ਸ਼ਬਾਂਗਾਹ ਬੁਰਦਸ਼ ਦਰੂੰਖ਼ਾਨਹ ਖੇਸ਼ ॥**
**ਕਨੀਜ਼ਕ ਯਕੇਰਾ ਬਿਖ਼ਾਂਦੰਦ ਪੇਸ਼ ॥ ੧੪ ॥**

{ਸ਼ਬਾਂਗਾਹ = ਰਾਤ੍ ਸਮੇਂ। ਬੁਰਦ = ਲੈਗਿਆ। ਸ਼ = ਉਸਨੂੰ। ਦਰੂੰ=ਅੰਦਰ। ਖ਼ਾਨਹ ਖੇਸ਼ = ਅਪਣੇ ਘਰ। ਕਨੀਜ਼ਕ = ਦਾਸੀ। ਯਕੇ = ਇਕ। ਰਾ=ਨੂੰ। ਬਿਖ਼ਾਂਦੰਦ = ਬੁਲਾਇਆ। ਪੇਸ਼ = ਪਾਸ।}

**ਭਾਵ**—ਰਾਤ ਸਮੇਂ ਉਸ (ਰਾਣੀ) ਨੂੰ ਅਪਨੇ ਘਰ ਲੈਗਿਆ ਅਤੇ ਇਕ ਟਹਿਲਣ ਨੂੰ ਪਾਸ ਬੁਲਾਇਆ ॥ ੧੪ ॥

**ਬਿਗੁਫਤਹ ਕਿ ਐ ਸਰਵਕਦ ਸੀਮਤਨ ॥**
**ਚਰਾਗ਼ੇ ਫ਼ਲਕ ਆਫ਼ਤਾਬੇ ਯਮਨ ॥ ੧੫ ॥**

(ਬਿ = ਵਾਧੂ । ਗੁਫਤਹ = ਕਹਿਆ । ਕਿ = ਜੋ । ਐ = ਹੇ । ਸਰਵਕਦ = ਸਰੂ ਦੇ ਅਕਾਰ ਵਰਗੀ । ਸੀਮ = ਚਾਂਦੀ । ਤਨ = ਦੇਹ । ਚਰਾਗ਼ = ਦੀਵਾ । ਏ=ਦਾ । ਫ਼ਲਕ=ਅਕਾਸ਼ । ਆਫ਼ਤਾਬ=ਸੂਰਜ । ਏ=ਦੇ।ਯਮਨ=ਦੇਸਦਾ ਨਾਉਂ।)

**ਭਾਵ**—ਕਹਿਆ ਕਿ ਹੇ ਸੁੰਦ੍ਰੀ ਸਰੂ ਦੇ ਅਕਾਰ ਵਾਲੀ ਅਕਾਸ਼ ਦੇ ਦੀਵੇ ਅਤੇ ਯਮਨ ਦੇ ਸੂਰਜ ॥ ੧੫ ॥

**ਵਜ਼ਾਂ ਬਹਰ ਮਾਰਾ ਬ ਤੱਪਸ਼ੀਦ ਦਿਲ ॥**
**ਕਿ ਮਾਹੀ ਬਿਉਫਤਾਦ ਅਜ਼ ਆਬੋਗਿਲ ॥ ੧੬ ॥**

(ਵਜ਼ਾਂ=ਉਸ । ਬਹਰ=ਲਈ । ਮਾਰਾ = ਸਾਡਾ । ਬ=ਵਾਧੂ ਪਦ । ਤੱਪਸ਼ੀਦ=ਜਲ ਗਿਆ । ਦਿਲ = ਚਿਤ । ਕਿ = ਜਿਵੇਂ । ਮਾਹੀ = ਮੱਛੀ । ਕਿ = ਵਾਧੂ । ਉਫਤਾਦ = ਡਿਗ ਪਵੇ। ਅਜ਼=ਤੇ । ਆਬ=ਪਾਣੀ । ਓ=ਅਤੇ । ਗਿੱਲ=ਚਿੱਕੜ।)

**ਭਾਵ**—ਉਸਦੇ ਲਈ ਮੇਰਾ ਚਿਤ ਜਲ ਗਿਆ ਹੈ ਜਿਵੇਂ ਮੱਛੀ ਚਿੱਕੜ ਅਤੇ ਪਾਣੀ ਤੋਂ ਦੂਰ ਡਿਗ ਪਵੇ (ਅਰਥਾਤ ਇਸ ਪ੍ਰਕਾਰ ਤੜਫਦਾ ਹਾਂ ਜਿਉਂ ਮੱਛੀ ਬਿਨ ਪਾਣੀਓਂ ਕਿਉਂ ਜੀਵਨ ਪਾਵੇ) ॥ ੧੬ ॥

**ਬਿਰੌ ਐ ਸ੍ਰਬਾਪੇਕ ਗੁਲਜ਼ਾਰਿਮਾ ॥**
**ਕਿ ਦਰਪੇਸ਼ ਯਾਰੇ ਵਫਾਦਾਰਿਮਾ ॥ ੧੭ ॥**

(ਬਿਰੌ = ਜਾਹ । ਐ = ਹੇ । ਸ੍ਰਬਾਪੇਕ=ਫੁਰਤੀਲੀ । ਗੁਲਜ਼ਾਰ = ਫੁਲਵਾੜੀ । ਇ = ਸਨਬੰਧੀ । ਮਾ = ਅਸਾਡੀ । ਕਿ = ਵਾਧੂ । ਦਰਪੇਸ਼ = ਸਾਮ੍ਹਣੇ । ਯਾਰੇ=ਮਿੱਤ੍ਰ । ਵਫ਼ਾਦਾਰ = ਬਚਨ ਦਾ ਪੱਕਾ । ਇ = ਸੰਬੰਧੀ । ਮਾ=ਅਸਾਡਾ ।)

**ਭਾਵ**—ਹੇ ਮੇਰੀ ਫੁਲਵਾੜੀ ਅਤੇ ਫੁਰਤੀਲੀ ਤੂੰ ਸਾਡੇ ਬਚਨ ਦੇ ਪੱਕੇ ਮਿੱਤ੍ਰ ਪਾਸ ਜਾਹ ॥ ੧੭ ॥

**ਤੋ ਗਰਪੇਸ਼ ਓਰਾ ਬਿਆਰੀ ਮਰਾ ॥**
**ਬਿਬਖ਼ਸਮ ਸਰਿ ਬਸਤਹ ਗੰਜੇ ਤੁਰਾ ॥ ੧੮ ॥**

(ਤੋ = ਤੂੰ । ਗਰ = ਜੇ । ਪੇਸ਼=ਪਾਸ । ਓਰਾ=ਉਸਨੂੰ । ਬਿਆਰੀ = ਲਿਆਵੇਂ ਮਰਾ = ਮੇਰੇ । ਬਿ = ਵਾਧੂ । ਬਖ਼ਸ਼ਮ=ਦੇਵਾਂਗਾ। ਸਰਿਬਸਤਹ = (ਬੰਧਾਨ ਸਿਰ) ਭਰਿਆ ਹੋਇਆ । ਗੰਜੇ = ਭੰਡਾਰ। ਤੁਰਾ = ਤੈਨੂੰ ।)

**ਭਾਵ**—ਜੇਕਰ ਤੂੰ ਉਸਨੂੰ ਮੇਰੇ ਪਾਸ ਲਿਆਵੇਂ ਤਾਂ ਮੈਂ ਤੈਨੂੰ ਭਰਿਆ ਹੋਇਆ ਭੰਡਾਰ ਦੇਵਾਂ ॥ ੧੮ ॥

**ਰਵਾਂਸ਼ੁਦ ਕਨੀਜ਼ਕ ਸ਼ੁਨੀਦ ਈਂ ਸੁਖਨ ॥**
**ਬਿਗੋਯਦ ਸੁਖਨਰਾ ਜ਼ਿ ਸਰਤਾਬ ਬੁਨ ॥ ੧੯ ॥**

{ ਰਵਾਂਸ਼ੁਦ = ਤੁਰ ਪਈ। ਕਨੀਜ਼ਕ = ਦਾਸੀ। ਸ਼ੁਨੀਦ = ਸੁਣੀ। ਈਂ=ਏਹ। ਸੁਖ਼ਨ = ਗੱਲ। ਬਿ = ਵਾਧੂ। ਗੋਯਦ=ਕਹਿੰਦੀ ਹੈ। ਸੁਖ਼ਨਰਾ=ਗੱਲ ਨੂੰ। ਜ਼ਿ = ਤੇ। ਸਰ = ਸਿਰਾ। ਤਾ = ਤਾਈਂ। ਬ = ਵਾਧੂ। ਬੁਨ = ਜੜ। }

**ਭਾਵ**—ਦਾਸੀ ਇਹ ਗੱਲ ਸੁਣਕੇ ਤੁਰ ਪਈ (ਅਗੇ ਜਾਕੇ) ਆਦ ਤੋਂ ਅੰਤ ਤਾਈਂ ਗਲ ਜਾ ਕੈਂਹਦੀ ਹੈ ॥ ੧੯ ॥

**ਜ਼ਬਾਨੀ ਕਨੀਜ਼ਕ ਸ਼ਨੀਦ ਈਂ ਸੁਖ਼ਨ ॥**
**ਬਿ ਪੇਚੀਦ ਬਰਖ਼ੁਦ ਜ਼ਿ ਪੋਸ਼ਾਕ ਜ਼ਨ ॥ ੨੦ ॥**

{ ਜ਼ਬਾਨੀ = ਮੂਖੋਂ। ਕਨੀਜ਼ਕ = ਦਾਸੀ। ਸ਼ੁਨੀਦ = ਸੁਣੀ। ਈਂ = ਏਹ। ਸੁਖ਼ਨ = ਗੱਲ। ਬਿ= ਵਾਧੂ। ਪੇਚੀਦ = ਬਲਖਾਧਾ। ਬਰਖ਼ੁਦ=ਆਪਣੇ ਵਿਚ। ਜ਼ਿ = ਸੇ। ਪੋਸ਼ਾਕ = ਬਸਤ੍ਰ। ਜ਼ਨ = ਇਸਤ੍ਰੀ। }

**ਭਾਵ**— ਦਾਸੀ ਦੇ ਮੁਖੋਂ ਏਹ ਗਲ ਸੁਣੀ ਅਤੇ ਇਸਤ੍ਰੀ ਦੇ ਬਸਤ੍ਰਾਂ ਤੇ ਚਿੱਤ ਵਿਚ ਬਲ ਖਾਧਾ ॥ ੨੦ ॥

**ਕਿ ਜ਼ਾਹਰ ਕੁਨਾਨੀਦ ਅਸ਼ਬਾਬਿ ਖ਼੍ਵੇਸ਼**
**ਕਿ ਦੀਦਨ ਜਹਾਂ ਰਾ ਬਿ ਕਿਰਦਾਰੇ ਖ਼੍ਵੇਸ਼ ॥ ੨੧ ॥**

{ ਕਿ = ਜੋ। ਜ਼ਾਹਰ = ਪਰਗਟ। ਕੁਨਾਨੀਦ = ਕਰਾਯਾ। ਅਸ਼ਬਾਬਿ=ਪਾਜ। ਖ਼੍ਵੇਜ਼ = ਆਪਣਾ। ਕਿ = ਜੋ। ਦੀਦਨ = ਦੇਖਣਾ। ਜਹਾਂ = ਦੇਸ। ਰਾ = ਦਾ। ਬਿ = ਉਪਰ। ਕਿਰਦਾਰੇ = ਕਰਤਬ। ਖ਼੍ਵੇਸ਼ = ਆਪਣਾ। }

**ਭਾਵ** (ਜਾਣਿਆ) ਜੋ ਮੇਰਾ ਪਾਜ ਉਘੜਿਆ ਅਤੇ ਮੇਰੀ ਕਰਤੂਤ ਨੂੰ ਲੋਕੀ ਦੇਖੂੰਗੀ ॥ ੨੧ ॥

**ਬਿ ਖ਼ਾਹਦ ਮਰਾ ਸ਼ਾਹ ਐ ਯਾਰਿਮਾ ॥**
**ਮਰਾਮਸ੍ਵਲਿਹਤ ਦੇਹ ਵਫ਼ਾਦਾਰਿਮਾ ॥ ੨੨ ॥**

{ ਬਿ = ਵਾਧੂ। ਖ਼ਾਹਦ = ਚਾਹੁੰਦਾ ਹੈ। ਮਰਾ = ਮੈਨੂੰ। ਸ਼ਾਹ=ਰਾਜਾ। ਐ=ਹੇ। ਯਾਰ = ਮਿੱਤ੍ਰ। ਇ=ਸੰਬੰਧੀ। ਮਾ=ਮੇਰਾ। ਮਰਾ=ਮੈਨੂੰ। ਮਸ੍ਵ-ਲਿਹਤ = ਸੁਭ ਸੋਚ। ਦੇਹ=ਦੇਇ।ਵਫ਼ਾਦਾਰ=ਆਗਯਾਪਾਲਨਵਾਲਾ।ਇ=ਸਨਬੰਧੀ।ਮਾ=ਮੇਰੇ। }

**ਭਾਵ**—ਹੇ ਮੇਰੇ ਮਿਤ੍ਰ ਮੈਨੂੰ ਰਾਜਾ ਚਾਹੁੰਦਾ ਹੈ (ਹੁਣ ਕੀ ਕਰੀਏ ਹੇ ਮੇਰੀ ਅਗਿਆਕਾਰ ਕੋਈ ਚੰਗੀ ਸੋਚ ਦੱਸ ॥ ੨੨ ॥

**ਤੁਗੋਈ ਮਨ ਈਂ ਜਾ ਗੁਰੇਜ਼ਾਂਸ਼ਵਮ ॥**
**ਕਿ ਇਮਰੋਜ਼ ਅਜ਼ ਜ਼ਾਇ ਖ਼ੇਜ਼ਾਂਸ਼ਵਮ ॥ ੨੩ ॥**

{ ਤੁ= ਤੂੰ । ਗੋਈ=ਕਹੇਂ।ਮਨ=ਮੈਂ।ਈਂ ਜਾ=ਇਸ ਥਾਉਂ।ਗੁਰੇਜ਼ਾਂਸ਼ਵਮ=ਨਸ ਜਾਊਂ । ਕਿ=ਅਤੇ। ਇਮਰੋਜ਼=ਅਜ। ਜਾਇ=ਥਾਓਂ । ਅਜ਼=ਤੇ । ਖ਼ੇਜ਼ਾਂਸ਼ਵਮ=ਉਠ ਜਾਵਾਂ ॥ ੨੩ ॥ }

**ਭਾਵ**--ਤੂੰ ਕਹੇਂ ਤਾਂ ਮੈਂ ਇਸ ਥਾਂ ਤੇ ਨਸ ਜਾਵਾਂ ਅਤੇ ਅੱਜ ਹੀ ਏਸ ਥਾਂ ਤੇ ਉਠ ਜਾਵਾਂ॥ ੨੩ ॥

**ਨ ਤਰਸੀ ਇਲਾਜੇ ਤੁਰਾ ਮਨ ਕੁਨਮ ॥**
**ਬਦੀਦਨ ਵਜ਼ਾਂ ਚਾਰ ਮਾਹਿ ਨਿਹਮ ॥ ੨੪ ॥**

{ ਨ=ਨਹੀਂ । ਤਰਸੀ=ਤੂੰ ਡਰੇਂ । ਇਲਾਜੇ = ਉਪਾਵ । ਤੁਰਾ=ਤੇਰਾ।ਮਨ=ਮੈਂ। ਕੁਨਮ = ਕਰੂੰਗੀ । ਬਦੀਦਨ = ਦੇਖਦਿਆਂ । ਵ = ਅਤੇ । ਜ਼ਾਂ = ਉਸਦੇ । ਚਾਰ = ੪ । ਮਾਹਿ = ਮਹੀਨੇ । ਨਿਹਮ = ਰਖੂੰਗੀ) । }

**ਭਾਵ**- (ਉਸ ਇਸਤ੍ਰੀ ਨੇ ਕਹਿਆ) ਤੂੰ ਨ ਡਰ ਮੈਂ ਤੇਰਾ ਉਪਾਵ ਕਰਾਂਗੀ ਅਤੇ ਉਸਦੇ ਦੇਖਦੇ ਹੀ ਚਾਰ ਮਹੀਨੇ ਰਖੂੰਗੀ॥ ੨੪ ॥

**ਚੋ ਖ਼ੁਸ਼ਪੀਦ ਯਕਜ਼ਾਇ ਚੂੰ ਬੇਖ਼ਬਰ ॥**
**ਖ਼ਬਰ ਗਸ਼ਤਹਸ਼ੁਦ ਸ਼ਾਹ ਓ ਸ਼ੇਰ ਨਰ ॥ ੨੫ ॥**

{ ਚੋ = ਜਦੋਂ । ਖੁਸ਼ਪੀਦ = ਸੌਂ ਗਏ । ਯਕਜ਼ਾਇ = ਕੱਠੇ । ਚੂੰ=ਨਿਆਈਂ । ਬੇਖ਼ਬਰ = ਬਿਸੁਰਤ । ਖ਼ਬਰ = ਪਤਾ । ਗਸ਼ਤਹਸ਼ੁਦ = ਹੋਇਆ । ਸ਼ਾਹ = ਰਾਜਾ । ਓ = ਉਸ । ਸ਼ੇਰਨਰ = ਵੱਡਾ ਸ਼ੀਂਹ (ਬਲੀ) }

**ਭਾਵ**—ਜਦ ਕੱਠੇ ਬਿਸੁਰਤ ਸੌਂ ਗਏ ਤਾਂ ਉਸ ਬਲੀ ਰਾਜੇ ਨੂੰ ਪਤਾ ਲੱਗਾ ॥ ੨੫ ॥

**ਦਿਹਾਨਿ ਸ਼ੁਨੀਦ ਈਂ ਕਨੀਜ਼ਕ ਸੁਖ਼ਨ ॥**
**ਬਜੁੰਬਸ਼ ਬਿਲਰਜ਼ੀਦ ਸਰਤਾਬ ਬੁਨ ॥ ੨੬ ॥**

{ ਦਿਹਾਨ = ਮੂੰਹ । ਇ = ਦੇ । ਸ਼ੁਨੀਦ=ਸੁਣੀ । ਈਂ=ਏਹ । ਕਨੀਜ਼ਕ=ਦਾਸ। ਸੁਖ਼ਨ = ਬਾਤ । ਜੁੰਬਸ਼ = ਕਾਂਬਾਂ । ਬਿ = ਵਾਧੂ । ਲਰਜ਼ੀਦ = ਕੰਬਿਆ । ਸਰ = ਸਿਰ । ਤਾ = ਤਾਈਂ । ਬ = ਤ । ਬੁਨ = ਜੜ (ਪੈਰ) । }

**ਭਾਵ**—ਦਾਸੀ ਦੇ ਮੁਖੋਂ ਏਹ ਗੱਲ ਸੁਣੀ ਅਤੇ ਸਿਰ ਤੇ ਪੈਰਾਂ ਤਾਈਂ ਕਾਂਬੇ ਨਾਲ ਕੰਬਿਆ ॥ ੨੬ ॥

**ਬਿਆਮਦ ਕਜ਼ੋਜ਼ਾਇ ਓ ਖੁਫਤਹ ਦੀਦ ॥**
**ਜ਼ਸਰਤਾ ਕਦਮ ਹਮਚੋ ਮੇਹਰਸ਼ ਤੁਪੀਦ ॥ ੨੭ ॥**

[ ਬਿ=ਵਾਧੂ ਪਦ। ਆਮਦ=ਆਇਆ। ਕਜੋ=ਜੋ ਉਸ। ਜਾਇ=ਥਾਉਂ। ਓ=ਉਹ। ਖੁਫਤਹਦੀਦ=ਸੁਤੇ ਦੇਖੇ। ਜ਼=ਤੇ। ਸਰ=ਸਿਰ। ਤਾ=ਤਾਈਂ। ਕਦਮ=ਪੈਰ। ਹਮਚੋ=ਨਿਆਈਂ। ਮੇਹਰ = ਸੂਰਜ। ਸ਼=ਉਹ। ਤੁਅਪੀਦ= ਤਪਿਆ। ]

**ਭਾਵ**—ਉਸ ਥਾਂਇ ਆਇਆ ਅਤੇ ਓਹ ਸੁਤੇ ਦੇਖੇ ਸਿਰ ਤੇ ਪੈਰਾਂ ਤਾਈਂ ਸੂਰਜ ਵਾਂਗੂੰ ਤਪ ਗਿਆ ॥ ੨੭ ॥

**ਬਿਦਾਨਿਸਤ ਈਂ ਰਾ ਖਬਰਦਾਰ ਸ਼ੁਦ ॥**
**ਬਿਰੋਜ਼ਿ ਅਜ਼ਾਂ ਈਂ ਖ਼ਬਰਦਾਰ ਸ਼ੁਦ ॥ ੨੮ ॥**

[ ਬਿ=ਵਾਧੂ ਪਦ। ਦਾਨਿਸਤ=ਜਾਨਿਆ। ਈਂਰਾ=ਇਸਨੂੰ। ਖਬਰਦਾਰ=ਪਤੇ ਵਾਲੀ। ਸ਼ੁਦ=ਹੋਈ। ਬਿ=ਤੇ। ਰੋਜ਼ = ਦਿਨ। ਇ=ਸਨਬੰਧ ਪਦ। ਅਜ਼ਾਂ=ਉਸ ਈਂ=ਇਹ। ਖਬਰਦਾਰ=ਸੁਚੇਤ। ਸ਼ੁਦ=ਹੋਈ। ]

**ਭਾਵ**—ਇਸ ਗਲ ਨੂੰ ਜਾਨਿਆ ਜੋ ਉਸਨੂੰ ਪਤਾ ਲੱਗ ਗਿਆ ਹੈ ਅਤੇ ਉਸੇ ਦਿਨ ਤੇ ਇਹ ਸੁਚੇਤ ਹੋ ਗਈ ॥ ੨੮ ॥

**ਬਿਖੁਸਪੀਦ ਯਕ ਜਾਇ ਯਕੇ ਖ੍ਵਾਬਗਾਹ ॥**
**ਮਹਾਦਾਓ ਉਫਤਦ ਨ ਯਜ਼ਦਾਂ ਗਵਾਹ ॥ ੨੯ ॥**

[ ਬਿ=ਵਾਧੂ ਪਦ। ਖੁਸਪੀਦ=ਸੁਤੀ। ਯਕ ਜਾਇ=ਇਕ ਥਾਉਂ। ਯਕੇ=ਇਕ। ਖ੍ਵਾਬਗਾਹ=ਮੰਜਾ। ਮਰਾ=ਮੇਰਾ। ਦਾਓ = ਢੰਗ। ਉਫਤਦ= ਬਨਿਆ। ਨ= ਨਹੀਂ। ਯਜ਼ਦਾਂ= ਪਰਮੇਸ਼ਰ। ਗਵਾਹ=ਸਾਖੀ। ]

**ਭਾਵ**—ਅਤੇ ਇਕ ਥਾਓਂ ਇਕ ਮੰਜੇ ਤੇ ਸੌਂ ਗਈ ਹੈ ਪਰਮੇਸ਼ਰ ਸਾਖੀ ਹੈ ਮੇਰਾ ਢੰਗ ਨ ਬਨਿਆਂ ॥ ੨੯ ॥

**ਜੁਦਾ ਗਰ ਬਬੀਨਮ ਅਜ਼ੀਂ ਖ੍ਵਾਬਗਾਹ ॥**
**ਯਕੇ ਜੁਫ਼ਤਹ ਬਾਸ਼ਮ ਚੋ ਖੁਰਸ਼ੈਦ ਮਾਹ ॥੩੦॥**

[ ਜੁਦਾ=ਕੱਲੀ। ਗਰ=ਜੇ। ਬਬੀਨਮ=ਮੈਂ ਦੇਖਾਂ। ਅਜ਼ੀਂ=(ਅਜ਼ ਈਂ)। ਅਜ਼=ਤੋ। ਈਂ=ਇਹ। ਖ੍ਵਾਬਗਾਹ=ਮੰਜਾ। ਯਕੇ=ਇਕ। ਜੁਫ਼ਤਹ=ਜੋੜਾ। ਬਾਸ਼ਮ=ਹੋ ਜਾਵਾਂ। ਚੋ=ਨਿਆਈਂ। ਖੁਰਸ਼ੈਦ=ਸੂਰਜ। ਮਾਹ= ਚੰਦ੍ਰਮਾ। ]

**ਭਾਵ**—ਚਿਤ ਵਿਚ ਕਹਿਆ ਜੇ ਮੈਂ ਏਸਨੂੰ ਏਸ ਮੰਜੇ ਤੇ ਕੱਲੀ ਦੇਖਾਂ ਤਾਂ ਸੂਰਜ ਅਤੇ ਚੰਦ੍ਰਮੇ ਦੀ ਨਿਆਈਂ ਇਕ ਜੋੜਾ ਹੋ ਜਾਵਾਂ ॥ ੩੦ ॥

**ਵਜ਼ਾਂ ਰੋਜ਼ ਗਸ਼ਤਓ ਬਿਆਮਦ ਦਿਗਰ ॥**
**ਹਮਾ ਖ਼ੁਫ਼ਤਹ ਦੀਦੰਦ ਯਕਜਾਇ ਬਬਰ ॥ ੩੧ ॥**

{ ਵ = ਅਤੇ । ਜ਼ਾਂ = ਉਸ । ਰੋਜ਼ = ਦਿਹਾੜਾ । ਗਸ਼ਤ = ਮੁੜਿਆ । ਓ=ਅਤੇ । ਬਿਆਮਦ = ਆਇਆ । ਦਿਗਰ = ਦੂਜੇ । ਹਮਾ = ਉਸੇ ਪ੍ਰਕਾਰ । ਖ਼ੁਫ਼ਤਹ ਦੀਦੰਦ=ਸੁਤੇ ਦੇਖੇ । ਯਕ ਜਾਇ=ਇਕ ਥਾਉਂ । ਬਬਰ=ਗਲਵੰਗੜ ਪਾਈ। }

**ਭਾਵ**— ਉਸ ਦਿਨ ਮੁੜ ਆਇਆ ਅਤੇ ਦੂਜੇ ਦਿਨ ਫਿਰ ਗਿਆ ਉਸੇ ਪ੍ਰਕਾਰ ਇਕ ਥਾਉਂ ਜੱਫੀ ਪਾਈ ਸੁਤੇ ਦੇਖੇ ॥ ੩੧ ॥

**ਦਰੇਗ਼ਾ ਅਜ਼ਾਂਗਰ ਜੁਦਾ ਯਾਫ਼ਤੇਮ ॥**
**ਯਕੇ ਹਮਲਹ ਚੂੰ ਸ਼ੇਰਿ ਨਰ ਸਾਖ਼ਤੇਮ ॥ ੩੨ ॥**

{ ਦਰੇਗ਼ਾ = ਮਸੋਸ । ਅਜ਼ਾਂ = ਉਸਤੇ । ਗਰ = ਜੇਕਰ । ਜੁਦਾ= ਕੱਲੀ । ਯਾਫ਼ਤੇਮ=ਪੌਂਦਾ । ਯਕੇ=ਇਕ । ਹਮਲਹ = ਧਾਵਾ । ਚੂੰ=ਵਾਂਗੂੰ । ਸ਼ੇਰਨਰ=ਬਲੀ ਸ਼ੀਂਹ । ਸਾਖ਼ਤੇਮ = ਮੈਂ ਕਰਦਾ । }

**ਭਾਵ**— (ਚਿਤ ਵਿਚ ਕਹਿਆ) ਏਸ ਗੱਲ ਦਾ ਬੜਾ ਅਸਚਰਜ ਹੈ ਜੇ ਮੈਂ ਕੱਲੀ ਪੌਂਦਾ ਤਾਂ ਬਲਵਾਨ ਸ਼ੀਂਹ ਵਾਂਗੂੰ ਇਕ ਧਾਵਾ ਕਰਦਾ ॥ ੩੨ ॥

**ਦਿਗਰ ਰੋਜ਼ ਰਫ਼ਤਸ਼ ਸਿਵੁਮ ਆਮਦਸ਼ ॥**
**ਬਿਦੀਦੰਦ ਯਕਜਾਇ ਬਰਤਾਫ਼ਤਸ਼ ॥ ੩੩ ॥**

{ ਦਿਗਰ ਰੋਜ਼ = ਦੂਜੇ ਦਿਨ । ਰਫ਼ਤ = ਗਿਆ । ਸ਼=ਓ । ਸਿਵੁਮ = ਤੀਜੇ । ਆਮਦ=ਆਇਆ । ਸ਼ = ਓਹ । ਬਿ = ਵਾਧੂ ਪਦ । ਦੀਦੰਦ = ਦੇਖੇ । ਯਕ ਜਾਇ=ਇਕ ਥਾਉਂ । ਬਰਤਾਫ਼ਤ=ਮੁੜ ਆਇਆ । ਸ਼=ਓਹ । }

**ਭਾਵ**—ਓਹ ਦੂਜੇ ਦਿਨ ਗਿਆ ਅਤੇ ਤੀਜੇ ਭੀ ਆਯਾ ਓਹ ਕੱਠੇ ਦੇਖੇ ਅਰ ਮੁੜ ਆਇਆ ॥ ੩੩ ॥

**ਬਰੋਜ਼ੇ ਚਵੁਮ ਆਮ ਦੀਦੰਦ ਜੁਫ਼ਤ ॥**
**ਬਹੈਰਤ ਫਿਰੋ ਰਫ਼ਤ ਬਾਦਿਲ ਬਿਗੁਫ਼ਤ ॥੩੪॥**

{ ਬਰੋਜ਼ੇ ਚਵਮ=ਚੌਥੇ ਦਿਨ ਨੂੰ । ਆਮਦ=ਆਇਆ । ਦੀਦੰਦ= ਦੇਖੇ । (ਆਮ ਦੀਦੰਦ=ਆਮਦ ਦੀਦੰਦ) ਜੁਫ਼ਤ=ਜੋੜਾ । ਬ=ਵਿਚ । ਹੈਰਤ = ਅਸਚਰਜ । ਫਿਰੋਰਫ਼ਤ=ਪਿਆ।ਬਾ=ਨਾਲ । ਦਿਲ=ਚਿਤ।ਬਿ=ਵਾਧੂ । ਗੁਫ਼ਤ=ਕਹਿਆ। }

**ਭਾਵ**– ਚੌਥੇ ਦਿਨ ਆਇਆ ਤੇ ਕੱਠੇ ਦੇਖੇ ਅਸਚਰਜ ਰਹਿ ਗਿਆ ਅਤੇ ਚਿਤ ਵਿਚ ਕਹਿਆ ॥ ੩੪ ॥

**ਕਿ ਹੈਫ਼ਅਸਤ ਆਂਗਾ ਜੁਦਾ ਯਾਫਤੇਮ ॥**
**ਕਿ ਤੀਰੇ ਕਮਾਂ ਅੰਦਰੂੰ ਸਾਖ਼ਤੇਮ ॥੩੫॥**

{ ਕਿ = ਜੋ । ਹੈਫ = ਮਸੋਸ । ਅਸਤ=ਹੈ । ਆਂਗਾ = ਉਸਨੂੰ । ਜੁਦਾ = ਕੱਲੀ ਯਾਫ਼ਤੇਮ= ਮੈਂ ਲਭਦਾ । ਕਿ = ਅਤੇ । ਤੀਰੇ=ਇਕ ਬਾਣ ।ਕਮਾਂ = ਧਨਖ । ਅੰਦਰੂੰ = ਵਿਚ । ਸ਼ਾਖ਼ਤੇਮ = ਕਰਦਾ । }

**ਭਾਵ**–ਜੋ ਵਡਾ ਮਸੋਸ ਹੈ ਜੇ ਉਸਨੂੰ ਮੈਂ ਕੱਲੀ ਪਾਉਂਦਾ ਤਾਂ ਬਾਣ ਧਨਖ ਵਿਚ ਕਰਦਾ ॥ ੩੫ ॥

**ਨਦੀਦੇਮ ਦੁਸ਼ਮਨ ਨ ਦੋਜ਼ਮ ਬਤੀਰ ॥**
**ਨ ਕੁਸ਼ਤਮ ਅਦੂਗਾ ਨ ਕਰਦਮ ਅਸੀਰ ॥ ੩੬ ॥**

{ ਨ = ਨਹੀਂ ।ਦੀਦੇਮ = ਦੇਖੇ । ਦੁਸ਼ਮਨ ਵੈਰੀ । ਨ = ਨਹੀਂ ।ਦੋਜ਼ਮ = ਮੈਂ ਪਰੋਇਆ । ਬ=ਨਾਲ । ਤੀਰ = ਬਾਣ । ਨ = ਨਹੀਂ । ਕੁਸ਼ਤਮ=ਮਾਰਿਆ। ਅਦੂ=ਦੁਰਜਨ । ਗਾ=ਨੂੰ । ਨ=ਨਾ । ਕਰਦਮ=ਮੈਂ ਕੀਤਾ । ਅਸੀਰ=ਬੰਧੂਆ। }

**ਭਾਵ**– ਨਾ ਮੈਂ ਰਿਪੂ ਨੂੰ ਦੇਖਿਆ ਨਾ ਤੀਰ ਨਾਲ ਪਰੋਇਆ ਨਾ ਅਗ ਨੂੰ ਮਾਰਿਆ ਅਤੇ ਨਾ ਹੀ ਬੰਨ੍ਹਿਆ ॥ ੩੬ ॥

**ਸ਼ਸ਼ਮ ਰੋਜ਼ ਆਮਦ ਬਦੀਦਹ ਵਜ਼ਾਂ ॥**
**ਬਪੇਚਸ਼ ਦਰਾ ਵੇਖਤ ਗ਼ੁਫ਼ਤਅਜ਼ ਜ਼ਬਾਂ ॥ ੩੭ ॥**

{ ਸ਼ਸ਼ਮਰੋਜ਼ = ਛੀਵੇਂ ਦਿਨ । ਆਮਦ = ਆਇਆ । ਬਦੀਦਹ = ਦੇਖੇ । ਵਜ਼ਾਂ=ਉਸੇ ਪਕਾਰ । ਬ=ਵਿਚ । ਪੇਚਸ਼=ਬਲ । ਦਰ ਆਵੇਖ਼ਤ=ਲਟਕਿਆ। ਗੁਫ਼ਤ = ਕਹਿਆ । ਅਜ਼ = ਤੇ । ਜ਼ਬਾਂ = ਰਸਨਾ । }

**ਭਾਵ**--ਛੇਵੇਂ ਦਿਨ ਆਇਆ ਅਤੇ ਉਸ ਪ੍ਰਕਾਰ ਦੇਖੇ ਬਲ ਖਾਣ ਲੱਗਾ (ਝੂਰਨ ਲੱਗਾ) ਅਤੇ ਰਸਨਾ ਤੋਂ ਬੋਲਿਆ । ੩੭॥

**ਨਦੀਦੇਮ ਦੁਸ਼ਮਨ ਕਿ ਰੇਜ਼ੇਮਖ਼ੂੰ ॥**
**ਦਰੇਗ਼ਾਨ ਕੈਬਰ ਕਮਾਂ ਅੰਦਰੂੰ ॥ ੩੮ ॥**

{ ਨ = ਨਹੀਂ । ਦੀਦੇਮ=ਦੇਖਿਆ । ਦੁਸ਼ਮਨ=ਵੈਰੀ । ਕਿ=ਜੋ । ਰੇਜ਼ੇਮਖ਼ੂੰ = ਮੈਂ ਝਟਕਾ ਦਿੰਦਾ । ਦਰੇਗ਼ਾ = ਮਸੋਸ । ਨ = ਨਹੀਂ । ਕੈਬਰ = ਬਾਣ । ਕਮਾਂ = ਧਨੁਖ । ਅੰਦਰੂੰ = ਵਿਚ । }

**ਭਾਵ**--ਮੈਂ ਵੈਰੀ ਨ ਦੇਖਿਆ ਜੋ ਲਹੂ ਲੁਹਾਣ ਕਰਦਾ ਮਸੋਸ ਹੈ ਜੋ ਬਾਣ ਧਨੁਖ ਵਿਚ ਨਾ ਰਖਿਆ ॥ ੩੮ ॥

**ਦਰੇਗ਼ਾ ਬਦੁਸ਼ਮਨ ਨ ਆਵੇਖ਼ਤਮ ॥**

**ਦਰੇਗ਼ਾ ਨ ਬਾਯਕ ਦਿਗਰ ਰੇਖ਼ਤਮ ॥ ੩੯ ॥**

{ਦਰੇਗ਼ਾ = ਸ਼ੋਕ । ਬ=ਨਾਲ । ਦੁਸ਼ਮਨ=ਰਿਪੁ । ਨ=ਨਹੀਂ । ਆਵੇਖ਼ਤਮ=ਚਿੰਬੜਿਆ । ਦਰੇਗ਼ਾ = ਮਸੋਸ । ਨ = ਨਹੀਂ । ਬਾਯਕ ਦਿਗਰ = ਆਪੋ ਵਿਚੀਂ ਰੇਖ਼ਤਮ = ਡੁਲ੍ਹੇ ।}

**ਭਾਵ**–ਸ਼ੋਕ ਹੈ ਜੋ ਮੈਂ ਉਸ ਦੁਰਜਨ ਨਾਲ ਨਾ ਚਿੰਬੜਿਆ (ਜੱਫੀ ਨਾ ਪਾਈ) ਅਤੇ ਮਸੋਸ ਹੈ ਜੋ ਆਪਸ ਵਿਚੀਂ ਨਾ ਡੁਲ੍ਹੇ (ਨਾ ਛੁਟੇ) ॥ ੩੯ ॥

**ਹਕੀਕਤ ਸ਼ਨਾਸਦ ਨਹਾਲੇ ਦਿਗਰ॥**

**ਕਿ ਮਾਇਲ ਬਸੇ ਗਸ਼ਤ ਓ ਤਾ ਬਸਰ ॥ ੪੦ ॥**

{ਹਕੀਕਤ = ਤਤ । ਸ਼ਨਾਸਦ = ਪਛਾਣਿਆ । ਨ = ਨਹੀਂ । ਹਾਲੇ = ਢੰਗ । ਦਿਗਰ = ਦੂਜਾ । ਕਿ=ਜੋ । ਮਾਇਲ=ਮੋਹਤ । ਬਸੇ=ਬਹੁਤ । ਗਸ਼ਤ=ਹੋਇਆ । ਓ = ਓਹ। ਤਾ = ਤਾਈਂ । ਬ = ਵਾਧੂ ਪਦ । ਸਰ = ਸਿਰ ।}

**ਭਾਵ**–ਸਿਧਾਂਤ ਨੂੰ ਨਾ ਪਛਾਣ ਸਕਿਆ ਦੂਜੇ ਢੰਗ ਹੋਗਿਆ ਕਿਉਂ ਜੋ ਉਹ ਸਿਰ ਤਾਈਂ ਮੋਹਤ ਹੋਗਿਆ ॥ ੪੦ ॥

**ਬਿਬੀਂ ਬੇਖ਼ਬਰ ਰਾ ਚਿਹਕਾਰੇ ਕੁਨਦ ॥**

**ਕਿ ਕਾਰਿਬਦਸ਼ ਇਖ਼ਤਿਆਰੇ ਕੁਨਦ ॥ ੪੧ ॥**

{ਬਿ = ਵਾਧੂ ਪਦ । ਬੀਂ = ਦੇਖ । ਬੇਖ਼ਬਰ = ਬੇਪਤਾ (ਕਮਲਾ) । ਰਾ = ਨੂੰ । ਚਿਹ = ਕੀ । ਕਾਰੇ = ਕੰਮ । ਕੁਨਦ = ਕਰਦਾ ਹੈ । ਕਿ = ਜੋ । ਕਾਰਿ-ਬਦ = ਬੁਰਾ ਕੰਮ। ਸ਼ = ਓਹ । ਇਖ਼ਤਿਆਰੇ = ਫੜਨਾ । ਕੁਨਦ = ਕਰਦਾਹੈ ।}

**ਭਾਵ**–ਇਹ ਕਮਲੇ ਨੂੰ ਦੇਖੋ ਕੀ ਕੰਮ ਕਰ ਰਿਹਾ ਹੈ ਜੋ ਓਹ ਬੁਰੇ ਕੰਮ ਨੂੰ ਫੜਦਾ ਹੈ ॥ ੪੧ ॥

**ਬਿਬੀਂ ਬੇਖ਼ਰਦ ਬਦਖ਼ਰਾਸ਼ੀ ਕੁਨਦ ॥**

**ਕਿ ਬੇ ਆਬਸਰ ਖ਼ੁਦਤਰਾਸ਼ੀ ਕੁਨਦ ॥ ੪੨ ॥**

{ਬਿ = ਵਾਧੂ ਪਦ । ਬੀਂ= ਦੇਖੋ । ਬੇਖ਼ਰਦ = ਬਿਸੁਪਤ । ਬਦਖ਼ਰਾਸ਼ੀ=ਬੁਰਾ ਦੁਖ । ਕੁਨਦ = ਕਰਦਾ ਹੈ । ਕਿ = ਜੋ । ਬੇ = ਬਿਨ । ਆਬ = ਪਾਣੀ ਸਰ = ਸਿਰ । ਖ਼ੁਦ = ਆਪ ।ਤਰਾਸ਼ੀ = ਛਿਲਣਾ, ਮੁੰਨਣਾ।ਕੁਨਦ=ਕਰਦਾ ਹੈ।}

**ਭਾਵ**-ਹੇ ਬੇਸੁਰਤ ਦੇਖ ਕਿਹੇ ਮੰਦੇ ਕੰਮ ਕਰਦਾ ਹੈਂ ਜੋ ਆਪਣਾ ਸਿਰ ਬਿਨਾਂ ਪਾਣੀ ਤੇ (ਸੁਕਾ) ਮੁਨੌਂਦਾ ਹੈਂ ॥ ੨੪ ॥

**ਬਿਦਿਹ ਸਾਕੀਆ ਜਾਮ ਸਬਜ਼ੇ ਮਰਾ ॥**

**ਕਿ ਸਰਬਸਤਹ ਮਨ ਗੰਜਬਖ਼ਸ਼ਮਤੁਰਾ ॥ ੪੩ ॥**

{ ਬਿਦਿਹ=ਦਿਓ। ਸਾਕੀਆ=ਹੇ ਮਦ ਪਲੌਣ ਵਾਲੇ ਹੇ ਗੁਰੋ। ਜਾਮ=ਕਟੋਰਾ। ਸਬਜ਼ੇ = ਹਰਾ (ਗਿਆਨ)। ਮਰਾ=ਮੈਨੂੰ। ਕਿ=ਜੋ। ਸਰਬਸਤਹ=ਭਰਿਆ ਹੋਇਆ। ਮਨ=ਮੈਂ। ਗੰਜ =ਨਿਧਾਨ। ਬਖਸ਼ਮ = ਦੇਊਂਗਾ। ਤੁਰਾ=ਤੈਨੂੰ। }

**ਭਾਵ**—ਹੇ ਗੁਰੋ ਸਾਨੂੰ ਗਿਆਨ ਕਟੋਰੀ ਦਿਓ ਜੋ ਅਸੀ ਆਪ ਨੂੰ ਭਰਿਆ ਹੋਯਾ ਨਿਧਾਨ (ਸੰਸਾਰਕ ਸਰਬ ਵਸਤੂ) ਦਿੰਦੇ ਹਾਂ ॥ ੪੩ ॥

**ਬਿਦਿਹ ਸਾਕੀਆ ਸਾਗਰੇ ਸਬਜ਼ ਫ਼ਾਮ ॥**

**ਕਿ ਖ਼ਸਮ ਅਫ਼ਗਨੀ ਵਕਤ ਹਸਤਸ਼ ਬਕਾਮ ॥ ੪੪ ॥**

{ ਬਿਦਿਹ = ਦਿਓ। ਸਾਕੀਆ = ਹੇ ਗੁਰੋ। ਸਾਗਰੇ = ਛੰਨਾ। ਸਬਜ਼=ਹਰਾ। ਫ਼ਾਮ = ਵਰਨ। ਕਿ=ਜੋ। ਖ਼ਸਮ ਅਫ਼ਗਨੀ=ਵੈਰੀ ਦਾ ਢੌਣਾ। ਵਕਤ=ਵੇਲਾ। ਹਸਤ=ਹੈ। ਸ਼=ਉਸ। ਬਕਾਮ=ਲੋੜ। }

**ਭਾਵ**—ਹੇ ਗੁਰੋ ਹਰੇ ਵਰਨ ਦੀ ਕਟੋਰੀ (ਨਾਮ) ਦਿਓ ਕਿਉਂ ਜੋ ਉਸ ਵੈਰੀ ਦੇ ਢੌਣ ਦੇ ਸਮੇਂ ਲੋੜ ਹੈ ॥ ੪੪ ॥

**ਧਿਆਨ ਯੋਗ**—ਸ੍ਰੀ ਗੁਰ ਦਸਮੇਸ਼ ਜੀ ਔਰੰਗੇ ਪ੍ਰਤੀ ਉਚਾਰਨ ਕਰਦੇ ਹਨ ਜੋ ਹੇ ਖਲ ਤੂੰ ਉਪਰ ਲਿਖੇ ਰਾਜੇ ਦੀ ਨਿਆਈਂ ਮੂਰਖ ਹੈਂ ਜੋ ਕਾਜ਼ੀ ਆਦਿਕ ਤੇਰੇ ਘਰ ਨੂੰ ਬਿਗਾੜ ਰਹੇ ਹਨ ਤੂੰ ਉਲਟਾ ਉਨ੍ਹਾਂ ਤੇ ਮੋਹਤ ਹੋ ਰਿਹਾ ਹੈਂ ਅਰਥਾਤ ਉਨ੍ਹਾਂ ਦੇ ਕਹੇ ਤੇ ਚੱਲਦਾ ਹੈਂ। ।੯ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਇਕ ਪਰਮ ਸਰੂਪ ਧੰਨਤਾ ਜੋਗ ਵਡਾ ਜੀਵ ਦੀ ਜਿੱਤ ਕਰੌਣੇ ਵਾਲਾ ਹੈ।

# ਹਿਕਾਇਤ ਦੱਸਵੀਂ ਚੱਲੀ

ਸਾਖੀ ਦਸਵੀਂ ਅਰੰਭ ਹੋਈ

**ਗ਼ਫ਼ੂਰੇ ਗੁਨਹ ਬਖ਼ਸ਼ ਗਾਫ਼ਿਲਕੁਸ਼ ਅਸਤ ॥**

**ਜਹਾਂਗ਼ਾ ਤੋਈ ਬਸਤਹ ਈਂ ਬੰਦੋਬਸਤ ॥ ੧ ॥**

{ ਗਫ਼ੂਰੋ=ਦਿਆਲੂ । ਓ=ਅਤੇ । ਗੁਨਹਬਖਸ਼ = ਔਗਣ ਤੇ ਖਿਮਾ ਕਰਨ ਵਾਲਾ । ਗਾਫਿਲਕੁਸ਼ = ਆਲਸੀਆਂ ਦੇ ਮਾਰਨ ਵਾਲਾ । ਅਸਤ = ਹੈ । ਜਹਾਂ =ਜਗਤ । ਗਾ=ਦਾ । ਤੋਈ=ਤੂੰਹੀਂ । ਬਸਤਹ = ਬੰਨ੍ਹਿਆਂਹੈ । ਈਂ=ਏਹ ਬੰਦੋਬਸਤ=ਪ੍ਰਬੰਧ (ਬਸਤਹ ਈਂ ਤੂੰ ਬੰਨ੍ਹਿਆ ਹੈ ਭੀ ਪਾਠ ਹੈ) । }

**ਭਾਵ**— ਦਸਮੇਸ ਜੀ ਉਚਾਰਨ ਕਰਦੇ ਹੈਂ ਜੋ ਅਕਾਲ ਪੁਰਖ ਦਿਆਲੂ ਔਗਨ ਖਿਮਾ ਕਰਨ ਵਾਲਾ ਆਲਸੀਆਂ ਦੇ ਮਾਰਨ ਵਾਲਾ ਹੈ ਫੇਰ (ਪ੍ਰਾਰਥਨਾ ਕਰਦੇ ਹਨ ਜੋ ਹੇ ਪ੍ਰਮੇਸਰ) ਸੰਸਾਰ ਦਾ ਪ੍ਰਬੰਧ ਤੂੰਹੀ ਕੀਤਾ ਹੈ ॥ ੧ ॥

**ਨ ਪਿਸਰੋ ਨ ਮਾਦਰ ਬਿਰਾਦਰ ਪਿਦਰ ॥**
**ਨ ਦਾਮਾਦ ਦੁਸ਼ਮਨ ਨ ਯਾਰੇ ਦਿਗਰ ॥ ੨ ॥**

{ ਨ=ਨਹੀਂ । ਪਿਸਰ = ਪੁਤ੍ਰ । ਓ ਅਤੇ । ਨ=ਨਹੀਂ ।ਮਾਦਰ= ਮਾਈ। ਬਿਰਾ-ਦਰ=ਭਾਈ । ਪਿਦਰ=ਪਿਤਾ । ਨ=ਨਹੀਂ । ਦਾਮਾਦ=ਜਵਾਈ । ਦੁਸ਼ਮਨ=ਵੈਰੀ ਨ=ਨਹੀਂ । ਯਾਰ=ਸਹਾਈ । ਏ=ਸਨਬੰਧੀ ਪਦ । ਦਿਗਰ=ਦੂਜਾ । }

**ਭਾਵ**—ਨ ਪੁਤ੍ਰ ਨ ਭਾਈ ਨ ਬਾਪ ਨ ਜਵਾਈ ਨ ਵੈਰੀ ਕੋਈ ਹੋਰ(ਆਪਤੋਂ ਬਿਨਾਂ) ਸਹਾਈ ਨਹੀਂ ਹੈ ॥ ੨ ॥

**ਸ਼ੁਨੀਦਮ ਸੁਖ਼ਨ ਸ਼ਾਹਿ ਮਾਜ਼ਿੰਦਰਾਂ ॥**
**ਕਿ ਰੌਸ਼ਨ ਦਿਲੋ ਨਾਮ ਬੁਰਦਸ਼ ਜ਼ਮਾਂ ॥ ੩ ॥**

{ ਸ਼ੁਨੀਦਮ=ਮੈਂ ਸੁਣੀ ਹੈ । ਸੁਖ਼ਨ=ਗੱਲ । ਸ਼ਾਹਿ=ਰਾਜਾ। ਮਜਿੰਦਰਾਂ=ਨਾਉਂ । ਕਿ=ਜੋ । ਰੌਸ਼ਨ ਦਿਲ=ਪ੍ਰਗਾਸ ਚਿਤ । ਓ=ਅਤੇ । ਨਾਮਬੁਰਦ=ਸਿਰੋਮਣੀ । ਸ਼=ਉਹ । ਜ਼ਮਾਂ=ਸਮਾਂ । }

**ਭਾਵ**—ਅਸੀਂ ਮਾਜ਼ਿੰਦਰਾਂ ਦੇ ਰਾਜੇ ਦੀ ਸਾਖੀ ਸੁਣੀ ਹੈ ਜੋ ਪ੍ਰਕਾਸ ਬੁਧੀ ਅਤੇ ਸਮੇਂ ਦਾ ਸਿਰੋਮਣੀ ਸੀ ॥ ੩ ॥

**ਕਿ ਨਾਮਸ਼ ਵਜ਼ੀਰ ਅਸਤ ਸ੍ਵਾਹਿਬ ਸਊਰ ॥**
**ਕਿ ਸ੍ਵਾਹਿਬ ਦਮਾਗ਼ ਅਸਤ ਜ਼ਾਹਿਰ ਜ਼ਹੂਰ ॥ ੪ ॥**

{ ਕਿ=ਜੋ । ਨਾਮ ਨਾਉਂ । ਸ਼=ਉਸ । ਵਜ਼ੀਰ = ਮੰਤ੍ਰੀ । ਅਸਤ = ਹੈ । ਸ੍ਵਾਹਿਬ ਸ਼ਊਰ=ਨਾਉਂ (ਬੁਧੀਵਾਨ) । ਕਿ = ਜੋ । ਸ੍ਵਾਹਿਬ ਦਿਮਾਗ = ਸੋਚ ਵਾਲਾ । ਅਸਤ=ਹੈ । ਜ਼ਾਹਿਰ = ਪ੍ਰਗਟ । ਜ਼ਹੂਰ= ਪ੍ਰਤਾਪ । }

**ਭਾਵ**—ਉਸਦੇ ਵਜ਼ੀਰ ਦਾ ਨਾਉਂ ਸ੍ਵਾਹਿਬਸ਼ਊਰ ਸੀ ਜੋ ਵੱਡੀ ਸੋਚ ਵਾਲਾ ਤੇ ਪ੍ਰਗਟ ਪ੍ਰਤਾਪ ਵਾਲਾ ਸੀ ॥ ੪ ॥

**ਕਿ ਪਿਸਰੇ ਅਜ਼ਾਂਬੂਦ ਰੌਸ਼ਨ ਜ਼ਮੀਰ ॥**
**ਕਿ ਹੁਸਨਲ ਜਮਾਲ ਅਸਤ ਸਾਹਿਬ ਅਮੀਰ ॥ ੫ ॥**

{ ਕਿ=ਜੋ। ਪਿਸਰੇ=ਇਕ ਪੁਤ੍ਰ। ਅਜ਼ਾਂ=ਉਸਦਾ। ਬੂਦ=ਸੀ। ਰੌਸ਼ਨ = ਜ਼ਮੀਰ ਨਾਉਂ (ਪ੍ਰਗਾਸ਼ ਬੁਧੀ)। ਕਿ=ਅਤੇ। ਹੁਸਨਲ ਜਮਾਲ=ਸੁੰਦਰ ਸਰੂਪ। ਅਸਤ=ਹੈਸੀ। ਸਾਹਿਬ=ਵੱਡਾ। ਅਮੀਰ=ਪਦਵੀ ਵਾਲਾ। }

**ਭਾਵ**—ਰੌਸ਼ਨ ਜ਼ਮੀਰ ਨਾਉਂ ਉਸਦਾ ਇਕ ਪੁਤ੍ਰ ਸੀ ਜੋ ਸੁੰਦਰ ਸਰੂਪ ਅ ਪਦਵੀ ਵਾਲਿਆਂ ਤੇ ਵੱਡਾ ਸੀ ॥ ੫ ॥

**ਕਿ ਰੌਸ਼ਨ ਦਿਲੇ ਸ਼ਾਹ ਓ ਨਾਮ ਬੂਦ ॥**
**ਅਦੂਰਾ ਜ਼ਮਰਦੀ ਬਰ ਆਵਰਦ ਦੂਦ ॥ ੬ ॥**

{ ਕਿ=ਜੋ। ਰੌਸ਼ਨ ਦਿਲੇ ਸ਼ਾਹ=ਨਾਉਂ। ਓ=ਉਸ। ਨਾਮ=ਨਾਉਂ। ਬੂਦ=ਸੀ। ਅਦੂ=ਵੈਰੀ। ਰਾ= ਦਾ। ਜ਼=ਨਾਲ। ਮਰਦੀ=ਸੂਰਮਤਾਈ। ਬਰਾਵਰਦ=ਕਢਿਆ ਸੀ। ਦੂਦ=ਧੂੰਆਂ। }

**ਭਾਵ**—ਜੋ ਉਸਦਾ ਨਾਉਂ ਰੌਸ਼ਨ ਦਿਲ ਸ਼ਾਹ ਸੀ ਅਤੇ ਸੂਰਮਤਾਈ ਨਾਲ ਵੈਰੀਆਂ ਦੇ ਧੂੰਏਂ ਉਡਾਏ ਸੀ ॥ ੬ ॥

**ਵਜ਼ੀਰੇ ਯਕੇ ਬੂਦ ਜ਼ੋ ਹੋਸ਼ ਮੰਦ ॥**
**ਰਅੱਯਤ ਨਵਾਜ਼ ਅਸਤ ਦੁਸ਼ਮਨ ਗ਼ਜ਼ੰਦ ॥ ੭ ॥**

{ ਵਜ਼ੀਰੇ = ਇਕ ਮੰਤ੍ਰੀ। ਯਕੇ = (ਵਾਧੂ ਪਦ) ਇਕ। ਬੂਦ =ਸੀ। ਜੋ=ਉਸਦਾ। ਹੋਸ਼ਮੰਦ = ਬੁਧਵਾਨ। ਰਅੱਯਤ ਨਵਾਜ਼ = ਪਰਜਾਪਾਲਕ। ਅਸਤ = ਹੈਸੀ। ਦੁਸ਼ਮਨ ਗ਼ਜ਼ੰਦ = ਵੈਰੀਆਂ ਦਾ ਦੁਖਦਾਈ। }

**ਭਾਵ**—ਉਸਦਾ ਇਕ ਬੁਧੀਵਾਨ ਮੰਤ੍ਰੀ ਸੀ ਜੋ ਪ੍ਰਜਾਪਾਲਕ ਅਤੇ ਵੈਰੀਆਂ ਨੂੰ ਦੁਖ ਦੇਣ ਵਾਲਾ ਸੀ ॥ ੭ ॥

**ਵਜ਼ਾਂ ਦੁਖਤਰੇ ਹਸਤ ਰੌਸ਼ਨ ਚਰਾਗ਼ ॥**
**ਕਿ ਨਾਮੇ ਅਜ਼ਾਂਬੂਦ ਰੌਸ਼ਨ ਦਮਾਗ ॥ ੮ ॥**

{ ਵਜ਼ਾਂ=ਉਸਦੀ। ਦੁਖਤਰੇ=ਇਕ ਪੁਤ੍ਰੀ। ਹਸਤ=ਹੈਸੀ। ਰੌਸ਼ਨਚਰਾਗ਼=ਦੀਪਕ ਪ੍ਰਗਾਸ। ਕਿ = ਜੋ। ਨਾਮੇ = ਨਾਉਂ। ਅਜ਼ਾਂ = ਉਸਦਾ। ਬੂਦ = ਸੀ। ਰੌਸ਼ਨ ਦਮਾਗ਼=(ਵੱਡੀ ਸੋਚ ਵਾਲੀ) ਨਾਉਂ। }

**ਭਾਵ**—ਦੀਵੇ ਦੀ ਨਿਆਈਂ ਪ੍ਰਗਾਸ ਕਰਨ ਵਾਲੀ ਉਸਦੀ ਇਕ ਪੁਤ੍ਰੀ ਸੀ ਜੋ ਉਸਦਾ ਨਾਉਂ ਰੌਸ਼ਨ ਦਮਾਗ ਸੀ ॥ ੮ ॥

**ਬਮਕਤਿਬ ਸਪੁਰਦੰਦ ਹਰਦੋ ਤਿਫ਼ਲ ॥**
**ਕਿ ਤਿਫ਼ਲਸ ਬਸੇ ਰੋਜ਼ ਗਸ਼ਤੰਦ ਖਜ਼ਲ ॥ ੯ ॥**

{ ਬ = ਵਿਚ। ਮਕਤਿਬ = ਪਾਠਸ਼ਾਲਾ। ਸਪੁਰਦੰਦ = ਸੌਂਪੇ। ਹਰਦੋ=ਦੋਨੋਂ। ਤਿਫਲ=ਬਾਲ। ਕਿ=ਜੋ। ਤਿਫ਼ਲ = ਬਾਲਕ। ਸ਼=ਓਹ। ਬਸੇ ਰੋਜ਼=ਬਹੁਤੇ ਦਿਨ। ਗਸ਼ਤੰਦ=ਹੋਇ। ਖਜ਼ਲ= ਰੁਲਦ। }

**ਭਾਵ**—ਦੋਨੋਂ ਬਾਲ ਪਾਠਸ਼ਾਲਾ ਵਿਚ ਸੌਂਪ ਦਿਤੇ ਕਿਉਂ ਜੋ ਚਿਰ ਕਾਲ ਓਹ ਬਾਲ ਰੁਲਦੇ ਰਹੇ ਸਨ ॥ ੯ ॥

**ਨਸ਼ਸਤੰਦ ਦਾਨਾਇ ਮੌਲਾਇ ਰੂਮ ॥**
**ਕਿ ਦਿਰਮਸ਼ ਬਬਖ਼ਸੀਦਆਂ ਮਰਜ਼ਬੂਮ ॥ ੧੦ ॥**

{ ਨਸ਼ਸਤੰਦ=ਬੈਠੇ। ਦਾਨਾਇ=ਸਿਆਨਾ। ਮੌਲਾ=ਬੁਧੀਵਾਨ। ਇ=(ਮੁਲਾਣਾ) ਦੇ। ਰੂਮ = ਦੇਸ ਦਾ ਨਾਉਂ। ਕਿ = ਜੋ। ਦਿਰਮ = ਰੋਕੜੀ। ਸ਼ = ਉਸ। ਬਬਖ਼ਸ਼ੀਦ=ਦਿਤੀ। ਆਂ=ਉਸ। ਮਰਜ਼=ਭੂਮੀ। ਬੂਮ=ਦੇਸ। }

**ਭਾਵ**—ਰੂਮ ਦੇ ਇਕ ਸਿਆਣੇ ਮੁਲਾਣੇ ਪਾਸ ਬੈਠੇ ਉਸ ਰਾਜੇ ਨੇ ਉਸਨੂੰ ਰੋਕੜੀ ਅਤੇ ਭੂਮੀ ਦਿੱਤੀ ॥ ੧੦ ॥

**ਨਸ਼ਸਤੰਦ ਦਰਾਂ ਜਾਇ ਤਿਫ਼ਲਾਂ ਬਸੇ ॥**
**ਬਖ਼ਾਂਦੇ ਸੁਖਨ ਅਜ਼ ਕਿਤਾਬ ਹਰਕਸ਼ੇ ॥ ੧੧ ॥**

{ ਨਸ਼ਸਤੰਦ = ਬੈਠੇ। ਦਰਾਂਜਾਇ = ਉਸ ਥਾਂ ਵਿਚ। ਤਿਫਲਾਂ = ਬਾਲ। ਬਸੇ=ਬਹੁਤੇ। ਬ = ਵਾਧੂ। ਖ਼ਾਂਦੇ=ਪੜ੍ਹਦੇ ਸਨ। ਸੁਖ਼ਨ=ਗਲ। ਅਜ਼=ਤੇ। ਕਿਤਾਬ = ਪੋਥੀ। ਹਰਕਸ਼ੇ = ਸਭੇ। }

**ਭਾਵ**- ਉਥੇ ਹੋਰ ਬਹੁਤ ਬਾਲਕ ਬੈਠੇ ਸੇ ਸਭੇ ਪੋਥੀ ਵਿਚੋਂ ਸੰਥਾ ਲੈਂਦੇ ਸਨ ॥ ੧੧ ॥

**ਬ ਬਗਲ ਅੰਦਰ ਆਰੰਦ ਹਰਯਕ ਕਿਤਾਬ ॥**
**ਜ਼ਤੌਰੇਤ ਅੰਜੀਲ ਵਜਹੇ ਆਦਾਬ ॥ ੧੨ ॥**

{ ਬ=ਵਾਧੂ ਪਦ। ਬ.ਗਲ=ਕੱਛ। ਅੰਦਰ=ਵਿਚ। ਆਰੰਦ=ਲੈ ਆਉਂਦੇ ਸਨ। ਹਰਯਕ=ਸਾਰੇ। ਕਿਤਾਬ= ਪੋਥੀ। ਜ਼ = ਆਦਿਕ। ਤੌਰੇਤ = ਯਹੂਦੀਆਂ ਦੇ ਧਰਮ ਪੁਸਤਕ ਦਾ ਨਾਉਂ ਹੈ। ਅੰਜੀਲ = ਈਸਾਈਆਂ ਦਾ ਧਰਮ ਪੁਸਤਕ ਹੈ। ਵਜਹੇ=ਰੀਤੀ। ਆਦਾਬ = ਵਰਤਾਰਾ। }

**ਭਾਵ** ਸਾਰੇ ਕੱਛ ਵਿਚ ਪੋਥੀਆਂ ਤੌਰੇਤ ਅੰਜੀਲ ਆਦਿਕ ਵਰਤਾਉ ਦੀ ਰੀਤੀ ਲਿਆਉਂਦੇ ਸਨ ॥ ੧੨ ॥

**ਦੋ ਮਕਤਿਬ ਕੁਨਾਨੀਦ ਹਫ਼ਤ ਅਜ਼ ਜ਼ਬਾਂ ॥**
**ਯਕੇ ਮਰਦ ਖ੍ਵਾਂਦੰਦ ਦੀਗਰ ਜ਼ਨਾਂ ॥ ੧੩ ॥**

{ ਦੋ=੨ । ਮਕਤਿਬ=ਪਾਠਸ਼ਾਲਾ । ਕੁਨਾਨੀਦ=ਬਣਵਾਈਆਂ । ਹਫ਼ਤ=ਸੱਤ । ਅਜ਼=ਤੇ । ਜ਼ਬਾਂ=ਬੋਲੀ । ਯਕੇ=ਇਕ । ਮਰਦ=ਪੁਰਸ਼ । ਖ੍ਵਾਂਦੰਦ=ਪੜ੍ਹਦੇ ਸੀ ਦੀਗਰ=ਦੂਜਾ । ਜ਼ਨਾਂ=ਇਸਤ੍ਰੀਆਂ । }

**ਭਾਵ**--ਸੱਤਾਂ ਬੋਲੀਆਂ ਦੀਆਂ (ਜਿਨਾਂ ਵਿਚ ਸੱਤ ਬੋਲੀਆਂ ਪੜ੍ਹਾਉਂਦੇ ਸਨ) ਦੋ ਪਾਠਸ਼ਾਲਾਂ ਬਣਾਈਆਂ ਇਕ ਵਿਚ ਪੁਰਖ ਪੜ੍ਹਦੇ ਸਨ ਇਕ ਵਿਚ ਇਸਤ੍ਰੀਆਂ ॥ ੧੩ ॥

**ਕਿ ਤਿਫ਼ਲਾਂ ਬਿਖ੍ਵਾਂਦੰਦ ਮੁਲਾਂ ਖੁਸ਼ਸ਼ ॥**
**ਜ਼ਨਾਂ ਰਾ ਬਿਖ੍ਵਾਂਨਦ ਜ਼ਨੇ ਫ਼ਾਜ਼ਿਲਸ਼ ॥ ੧੪ ॥**

{ ਕਿ = ਜੋ । ਤਿਫ਼ਲਾਂ = ਬਾਲਕਾਂ । ਬਿ=ਵਾਧੂ ਪਦ । ਖ੍ਵਾਂਦੰਦ = ਪੜ੍ਹਦੇ ਸਨ। ਮੁਲਾਂ = ਮੁਲਾਣਾ । ਖ਼ੁਸ਼ = ਚੰਗਾ । ਸ਼=ਓਹ । ਜ਼ਨਾਂ=ਇਸਤ੍ਰੀਆਂ । ਰਾ=ਨੂੰ। ਬਿ = ਵਾਧੂ । ਖ੍ਵਾਂਨਦ = ਪੜ੍ਹਾਉਂਦੀ ਸੀ । ਜ਼ਨੇ = ਇਕ ਇਸਤ੍ਰੀ । ਫ਼ਾਜ਼ਿਲ = ਵਿਦਵਾਨ । ਸ਼ = ਉਸ । }

**ਭਾਵ**—ਜੋ ਉਨ੍ਹਾਂ ਬਾਲਕਾਂ ਨੂੰ ਇਕ ਅੱਛੇ ਸੁਭਾਵ ਵਾਲਾ ਮੁਲਾਣਾ ਪੜ੍ਹਾਉਂਦਾ ਸੀ ਅਤੇ ਉਨਾਂ ਇਸਤ੍ਰੀਆਂ ਨੂੰ ਇਕ ਵਿਦਵਾਨ ਤ੍ਰੀਆ ਪੜ੍ਹਾਉਂਦੀ ਸੀ ॥ ੧੪ ॥

**ਵਜ਼ੀਂ ਦਰਮਿਆਂ ਬੁਦ ਦੀਵਾਰ ਜ਼ੀਂ ॥**
**ਯਕੇ ਆਂ ਤਰਫ਼ ਬੁਦ ਯਕੇ ਤਰਫ ਈਂ ॥ ੧੫ ॥**

{ ਵਜ਼ੀਂ = ਉਨ੍ਹਾਂ । ਦਰਮਿਆਂ = ਵਿਚ । ਬੁਦ = ਸੀ । ਦੀਵਾਰ = ਕੰਧ । ਜ਼ੀਂ = ਇਸ ਕਰਕੇ । ਯਕੇ = ਇਕ । ਆਂ ਤਰਫ਼ = ਉਸ ਪਾਸੇ । ਬੁਦ=ਸੀ । ਯਕੇ = ਇਕ । ਤਰਫ਼ = ਪਾਸ । ਈਂ = ਇਸ । }

**ਭਾਵ**—ਉਨ੍ਹਾਂ ਵਿਚ ਇਸ ਕਰਕੇ ਇਕ ਭੀਤ ਬਣਾਈ ਹੋਈ ਸੀ ਜੋ ਇਕ ਇਕ ਪਾਸੇ ਰਹਿਣ ਅਤੇ ਇਕ ਦੂਜੇ ਪਾਸੇ ॥ ੧੫ ॥

**ਸਬੱਕ ਬੁਰਦ ਹਰਦੋ ਜ਼ ਹਰ ਯਕ ਹੁਨਰ ॥**
**ਇਲਮ ਕਸ਼ਮਕਸ਼ ਕਰਦ ਬਾ ਯਕ ਦਿਗਰ ॥ ੧੬ ॥**

ਸਬੱਕ = ਵਾਧਾ । ਬੁਰਦ = ਲੈ ਗਏ । ਹਰਦੋ = ਦੋਨੋਂ । ਜ਼ = ਵਿਚ। ਹਰਯਕ = ਸਾਰੇ। ਹੁਨਰ = ਗੁਣ। ਇਲਮ = ਵਿਦਿਆ। ਕਸ਼ਮਕਸ਼=ਖਿਚਾ ਖਿਚੀ (ਚਰਚਾ)। ਕਰਦ=ਕਰਦੇ ਸਨ। ਬਾ=ਨਾਲ। ਯਕ ਦਿਗਰ=ਇਕਦੂਜੇ

**ਭਾਵ**—ਦੋਨੋਂ ਸਾਰਿਆਂ ਗੁਣਾਂ ਵਿਚ ਵਾਧਾ ਪਾ ਗਏ ਅਤੇ ਇਕ ਦੂਜੇ ਨਾਲ (ਆਪੋ ਵਿਚੀ) ਚਰਚਾ ਕਰਦੇ ਸਨ ॥ ੧੬ ॥

**ਸੁਖ਼ਨ ਹਰਯਕੇ ਰਾਂਦ ਹਰਿਯਕ ਕਿਤਾਬ ॥**
**ਜ਼ਬਾਂ ਫ਼ਰਸ ਅਰਬੀ ਬਿਗੋਯਦ ਜਵਾਬ ॥ ੧੭ ॥**

ਸੁਖ਼ਨ = ਗੱਲ। ਹਰਯਕ = ਕੱਲਾ ਕੱਲਾ। ਰਾਂਦ = ਤੋਰੀ। ਹਰਯਕ=ਸਾਰੀ। ਕਿਤਾਬ = ਪੋਥੀ। ਜ਼ਬਾਂ = ਬੋਲੀ। ਫ਼ਰਸ਼ = ਪਾਰਸੀ। ਅਰਬੀ = ਅਰਬ ਦੇਸ ਦੀ ਬੋਲੀ। ਬਿ = ਵਾਧੂ। ਗ਼ੋਯਦ = ਕਹਿੰਦਾ ਸੀ। ਜਵਾਬ = ਉਤਰ।

**ਭਾਵ**—ਕੱਲਾ ਕੱਲਾ ਸਾਰੀਆਂ ਪੋਥੀਆਂ ਵਿਚੋਂ ਪ੍ਰਸ਼ਨ ਕਰਦਾ ਸੀ ਅਤੇ ਪਾਰਸੀ ਅਰਬੀ ਬੋਲੀ ਵਿਚ ਉਤਰ ਦਿੰਦੇ ਸਨ ॥ ੧੭ ॥

**ਇਲਮ ਰਾ ਸੁਖ਼ਨ ਰਾਂਦ ਬਾ ਯਕ ਦਿਗਰ ॥**
**ਜ਼ ਕਾਮਿਲ ਜ਼ ਜਾਹਿਲ ਜ਼ ਨਾਦਰ ਸਿਅਰ ॥ ੧੮ ॥**

ਇਲਮ = ਵਿਦਿਆ। ਰਾ=ਦੀ। ਸੁਖਨ=ਬਾਤ। ਰਾਂਦ= ਚਲਾਈ। ਬਾ=ਨਾਲ। ਯਕ ਦਿਗਰ = ਇਕ ਦੂਜੇ। ਜ਼ = ਨਾਲ। ਕਾਮਿਲ = ਪੂਰਨ। ਜ਼ = ਨਾਲ। ਜਾਹਿਲ = ਅਨਜਾਣ। ਸਿਅਰ = ਸੁਭਾਉ। ਜ਼ = ਨਾਲ। ਨਾਦਰ = ਦੁਰਲਭ (ਸੋਹਣਾ)।

**ਭਾਵ**—ਆਪਸ ਵਿਚ ਪੂਰਨ ਅਤੇ ਗਵਾਰਾਂ ਨੇ ਸੁੰਦਰ ਸੁਭਾਉ ਨਾਲ ਵਿੱਦਜਾ ਦੀ ਬਾਤ ਚਲਾਈ ॥ ੧੮ ॥

**ਕਿ ਸ਼ਮਸ਼ੇਰਿ ਇਲਮੋ ਅਲਮ ਬਰਕਸ਼ੀਦ ॥**
**ਬਹਾਰੇ ਜਵਾਨੀ ਬ ਹਰਦੋ ਰਸੀਦ ॥ ੧੯ ॥**

ਕਿ = ਜੋ। ਸ਼ਮਸ਼ੇਰ = ਸ੍ਰੀ ਸਾਹਿਬ। ਇ=ਦੀ। ਇਲਮ=ਵਿਦਿਆ। ਓ=ਅਤੇ। ਅਲਮ = ਝੰਡਾ। ਬਰ = ਉਪਰ। ਕਸ਼ੀਦ = ਖਿਚਿਆ। ਬਹਾਰ=ਬਸੰਤ ਰੁਤ। ਏ = ਦੀ। ਜਵਾਨੀ = ਜੁਵਾ। ਬ = ਉਤੇ। ਹਰਦੋ = ਦੋਨੋਂ। ਰਸੀਦ = ਪੁਜੀ।

**ਭਾਵ**- ਜੋ ਵਿਦਿਆ ਦੀ ਤਲਵਾਰ ਅਤੇ ਝੰਡਾ ਉਪਰ ਕੀਤਾ (ਅਰਥਾਤ ਬਹੁਤ ਵਿਦਵਾਨ ਹੋ ਗਏ) ਅਤੇ ਜੁਵਾ ਅਵਸਥਾ ਦੋਨਾਂ ਉਤੇ ਪੁਜੀ ॥ ੧੯ ॥

**ਬਹਾਰਸ਼ ਦਰਾਂਮਦ ਗੁਲੇ ਬੋਸਤਾਂ ॥**

**ਬਜੁੰਬਸ਼ ਦਰਾਂਮਦ ਸ਼ਾਹੇ ਚੀਸਤਾਂ ॥ ੨੦ ॥**

{ਬਹਾਰ = ਬਸੰਤ ਰੁਤ । ਸ਼ = ਉਸ । ਦਰਾਂਮਦ = ਵਿਚ ਆਈ । ਗੁਲ = ਫੁਲ ।
ਏ=ਦੇ । ਬੋਸਤਾਂ=ਫੁਲਵਾੜੀ । ਬ=ਵਿਚ । ਜੁੰਬਸ਼=ਹਿਲਣਾ । ਦਰਾਂਮਦ=ਆਯਾ
ਸ਼ਾਹ = ਰਾਜਾ । ਏ = ਦਾ । ਚੀਸਤਾਂ = ਦੇਸ ਦਾ ਨਾਮ (ਚੀਨ) ।}

**ਭਾਵ**- ਉਸਦੀ ਫੁਲਵਾੜੀ ਦੇ ਫੁਲ ਦੀ ਬਸੰਤ ਰੁਤ ਆਈ ਅਤੇ ਚੀਨ ਦਾ ਰਾਜਾ ਭੀ ਫਰਕਿਆ (ਦੋਨੋਂ ਮਦ ਨਾਲ ਭਰ ਗਏ) ॥ ੨੦ ॥

**ਬਰਖਸ਼ ਅੰਦ੍ਰ ਆਮਦ ਸ਼ਾਹਿਨ ਸ਼ਾਹਿ ਚੀਂ ॥**
**ਬਖ਼ੂਬੀ ਦਰਾਂਮਦ ਤਨਿ ਨਾਜ਼ਨੀਂ ॥ ੨੧ ॥**

{ਬ = ਵਾਧੂ ਪਦ । ਰਖਸ਼ = ਘੋੜਾ । ਅੰਦਰ = ਵਿਚ । ਆਮਦ = ਆਇਆ ।
ਸ਼ਾਹਿਨਸ਼ਾਹ = ਚੱਕ੍ਰਵਰਤੀ । ਚੀਂ = ਚੀਨ । ਬ = ਵਿਚ । ਖ਼ੂਬੀ = ਸੁੰਦਰਤਾ ।
ਦਰਾਂਮਦ=ਆਯਾ । ਤਨ=ਸਰੀਰ । ਇ=ਉਸਤਤੀ ਸੰਬੰਧੀ । ਨਾਜ਼ਨੀ=ਸੂਖਮ ।}

**ਭਾਵ**—ਚੀਨ ਦਾ ਚੱਕ੍ਰਵਰਤੀ (ਸੂਰਜ) ਭਾਵ ਜਿਵੇਂ ਸੂਰਜ ਚੜ੍ਹਦਾ ਹੈ ਤਿਸੀ ਪ੍ਰਕਾਰ ਓਸ ਸੁੰਦਰੀ ਦਾ ਸਰੀਰ ਸੁੰਦਰ ਹੋਗਿਆ ॥ ੨੧ ॥

**ਬਖ਼ੂਬੀ ਦਰਾਂਮਦ ਗੁਲੇ ਬੋਸਤਾਂ ॥**
**ਬ ਐਸ਼ ਅੰਦਰ ਆਮਦ ਦਿਲਿ ਦੋਸਤਾਂ ॥ ੨੨ ॥**

{ਬ = ਵਾਧੂ ਪਦ । ਖ਼ੂਬੀ = ਸੁੰਦਰਤਾ । ਦਰ = ਵਿਚ । ਆਮਦ = ਆਇਆ ।
ਗੁਲ = ਫੁਲ । ਏ = ਦਾ । ਬੋਸਤਾਂ = ਫੁਲਵਾੜੀ । ਬ = ਵਾਧੂ । ਐਸ਼=ਅਨੰਦ ।
ਅੰਦਰ=ਵਿਚ । ਆਮਦ=ਆਇਆ । ਦਿਲ=ਚਿਤ । ਇ=ਦਾ । ਦੋਸਤਾਂ=ਮਿੱਤ੍ਰਾਂ ।}

**ਭਾਵ**- ਫੁਲਵਾੜੀ ਦਾ ਫੁਲ ਸੁੰਦਰ ਸਰੂਪ ਹੋਗਿਆ ਅਤੇ ਮਿੱਤ੍ਰਾਂ ਦਾ ਚਿੱਤ ਅਨੰਦ ਵਿਚ ਆਇਆ ॥ ੨੨ ॥

**ਜ਼ ਦੀਵਾਰਿਓ ਅੰਦਰੂ ਮੂਸ਼ ਹਸਤ ॥**
**ਜ਼ ਦੀਵਾਰ ਓ ਹਮਚੋ ਸੂਰਾਖ ਗਸਤ ॥ ੨੩ ॥**

{ਜ਼ = (ਵਾਧੂ ਪਦ) । ਦੀਵਾਰ = ਭੀਤ । ਇ=ਦੀ । ਓ=ਉਸ । ਅੰਦਰੂ = ਵਿਚ ।
ਮੂਸ਼ = ਚੂਹਾ । ਹਸਤ = ਹੈਸੀ । ਜ਼ = ਤੇ । ਦੀਵਾਰ = ਕੰਧ । ਓ=ਉਸ ।
ਹਮਚੋ = ਨਿਆਈਂ । ਸੂਰਾਖ਼ = ਖੁੱਡ । ਗਸਤ = ਹੋਈ ।}

**ਭਾਵ**- ਉਸ ਕੰਧ ਵਿਚ ਇਕ ਚੂਹਾ ਹੈਸੀ ਜਿਸ ਕਰਕੇ ਉਸ ਭੀਤ ਤੇ ਇਕ ਖੁੱਡ ਜੇਹੀ ਹੋ ਗਈ ॥ ੨੨ ॥

**ਬਦੀਦੇ ਅਜ਼ਾਂ ਅੰਦਰੂ ਹਰਦੋ ਤਨ ॥**

**ਚਰਾਗੇ ਜਹਾਂ ਆਫਤਾਬਿ ਯਮਨ ॥ ੨੪ ॥**

{ਬ = ਵਾਧੂ ਪਦ। ਦੀਦੇ = ਵੇਖਦੇ ਸੀ। ਅਜ਼ਾਂ ਉਸਤੇ । ਅੰਦਰੂੰ = ਵਿਚ। ਹਰਦੋ = ਦੋਨੋਂ । ਤਨ = ਸਰੀਰ। ਚਰਾਗ਼ = ਦੀਵਾ। ਇ=ਦਾ। ਜਹਾਂ=ਸੰਸਾਰ। ਆਫ਼ਤਾਬ = ਸੂਰਜ ।ਇ = ਦਾ। ਯਮਨ = ਦੇਸ ਦਾ ਨਾਉਂ।}

**ਭਾਵ**—ਓਹ ਦੋਨੋਂ ਸਰੀਰ ਜਗਤ ਦਾ ਦੀਵਾ ਅਤੇ ਯਮਨ ਦਾ ਸੂਰਜ ਆਪੋ ਵਿਚ ਉਸ ਖੁੱਡ ਵਿਚ ਦੀ ਦੇਖਦੇ ਹੁੰਦੇ ਸਨ ॥ ੨੪ ॥

**ਚੁਨਾਂ ਇਸ਼ਕ ਆਵੇਖਤ ਹਰਦੋ ਨਿਹਾਂ ॥**
**ਕਿ ਇਲਮਸ਼ ਰਵਦ ਦਸਤ ਹੋਸ਼ ਅਜ਼ ਜਹਾਂ ॥੨੫॥**

{ਚੁਨਾਂ = ਅਜੇਹਾ। ਇਸ਼ਕ = ਪ੍ਰੇਮ। ਆਵੇਖ਼ਤ = ਪਿਲਚਿਆ। ਹਰਦੋ=ਦੋਨੋਂ। ਨਿਹਾਂ = ਲੁਕਿਆ। ਕਿ=ਜੋ ।ਇਲਮ = ਵਿਦਿਆ। ਸ਼ = ਉਸ। ਰਵਦ=ਗਈ। ਦਸਤ = ਹੱਥ। ਹੋਸ਼ = ਸੁਰਤ। ਅਜ਼ = ਤੇ। ਜਹਾਂ = ਸੰਸਾਰ।}

**ਭਾਵ** - ਦੋਹਾਂ ਦਾ ਅਜੇਹਾ ਚੋਰੀ ੨ ਪ੍ਰੇਮ ਹੋਇਆ ਜੋ ਓਹਨਾਂ ਦੇ ਹੱਥੋਂ ਵਿਦਿਆ ਅਤੇ ਸੰਸਾਰ ਦੀ ਸੁਧ ਜਾਂਦੀ ਰਹੀ ॥ ੨੫ ॥

**ਚੁਨਾਂ ਹਰਦੋ ਆਵੇਖਤ ਬਾਹਮ ਰਗੇਬ ॥**
**ਕਿ ਦਸਤ ਅਜ਼ ਇਨਾਂ ਰਫਤ ਪਾ ਅਜ਼ ਰਕੇਬ॥੨੬॥**

{ਚੁਨਾਂ = ਅਜੇਹੇ। ਹਰਦੋ = ਦੋਨੋਂ। ਆਵੇਖ਼ਤ = ਪਿਲਚ। ਬਾਹਮ = ਆਪਸ ਵਿਚ। ਰਗ਼ੇਬ = ਵਡੀ ਇੱਛਾ। ਕਿ = ਜੋ। ਦਸਤ = ਹੱਥ। ਅਜ਼ = ਤੇ। ਇਨਾਂ = ਬਾਗ। ਰਫ਼ਤ = ਗਿਆ। ਪਾ = ਪੈਰ। ਅਜ਼ = ਤੇ। ਰਕੇਬ = ਪਉੜ।}

**ਭਾਵ**—ਦੋਨੋਂ ਆਪਸ ਵਿਚ ਅਜੇਹੇ ਪ੍ਰੇਮ ਵਿਚ ਪਏ ਜੋ ਹੱਥੋਂ ਵਾਗ ਛੁਟ ਗਈ ਅਤੇ ਪੈਰ ਪਾਵੜੇ ਤੇ ਨਿਕਲ ਗਏ (ਅਰਥਾਤ ਕੋਈ ਸੁਧ ਨਰਹੀ) ॥ ੨੬ ॥

**ਬਿ ਪੁਰਸ਼ੀਦ ਹਰਦੋ ਕਿ ਅ ਨੇਕ ਖੋਇ ॥**
**ਕਿ ਏ ਆਫਤਾਬਿ ਜਹਾਂ ਮਾਹਰੋਇ ॥ ੨੭ ॥**

{ਬਿ = ਵਾਧੂ ਪਦ। ਪੁਰਸ਼ੀਦ ਪੁਛਿਆ। ਹਰਦੋ = ਦੋਨੋਂ। ਕਿ = ਜੋ। ਐ = ਹੇ। ਨੇਕਖੋਇ = ਭਲੇ ਸੁਭਾਵ ਵਾਲੇ। ਕਿ = ਜੋ। ਐ = ਹੇ। ਆਫ਼ਤਾਬ = ਸੂਰਜ। ਏ = ਦੇ। ਜਹਾਂ = ਜਗਤ। ਮਾਹਰੋਇ = ਚੰਦ੍ਰਮੁਖ।}

**ਭਾਵ**—ਦੋਨਾਂ ਪੁਛਿਆ ਹੇ ਭਲੇ ਸੁਭਾਓ ਵਾਲਿਓ ਅਤੇ ਜਗਤ ਦੇ ਸੂਰਜ ਅਤੇ ਚੰਦਰਮੁਖ ॥ ੨੭॥

**ਕਿ ਈਂ ਹਾਲ ਗੁਜ਼ਰਦ ਬ ਆਂ ਹਰਦੋ ਤਨ ॥**

**ਬਿ ਪੁਰਸ਼ੀਦ ਅਖਵੰਦ ਵ ਅਖਵੰਦ ਜ਼ਨ ॥ ੨੮ ॥**

{ਕਿ =ਜਦੋਂ । ਈਂ = ਏਹ । ਹਾਲ = ਦਿਸ਼ਾ । ਗੁਜ਼ਰਦ =ਬੀਤਦੀ ਹੈ । ਬ = ਨੂੰ।
ਆਂ = ਉਨ । ਹਰਦੋ = ਦੋਨੋਂ । ਤਨ = ਸਰੀਰ । ਬਿਪੁਰਸ਼ੀਦ = ਪੁਛਿਆ ।
ਅਖ਼ਵੰਦ = ਪਤੀ । ਅਖ਼ਵੰਦਜ਼ਨ = ਪਤੀ ਦੀ ਦਾਰਾ ।}

**ਭਾਵ-** ਓਹਨਾਂ ਦੋਹਾਂ ਨੂੰ ਪੁਛਿਆ ਮੁਲਾਣੇ ਤੇ ਮੁਲਾਣੇ ਦੀ ਭਾਰਜਾ ਨੇ ਜੋ ਏਹ ਕੀ ਦਿਸ਼ਾ ਬੀਤਦੀ ਹੈ ॥ ੨੮ ॥

**ਚਰਾਗੇ ਫਲਕ ਆਫਤਾਬਿ ਜਹਾਂ ॥**
**ਚਰਾ ਲਾਗਰੀਂ ਗਸ਼ਤ ਵਜਹੇ ਹਮਾਂ ॥ ੨੯ ॥**

{ਚਰਾਗੇ = ਦੀਵਾ । ਫ਼ਲਕ = ਅੰਬਰ । ਆਫ਼ਤਾਬ = ਸੂਰਜ । ਇ = ਦੇ ।
ਜਹਾਂ=ਜਗਤ । ਚਰਾ=ਕਿਉਂ । ਲਾਗ਼ਰੀਂ=ਦੁਬਲਾ। ਈਂ=ਤੂੰ । ਗਸ਼ਤ=ਹੋਇਆ।
ਵਜਹੇ = ਮੁਖ । ਹਮਾਂ = ਉਨ੍ਹਾਂ ।}

**ਭਾਵ-** ਹੇ ਅੰਬਰ ਦੇ ਦੀਵੇ ਅਤੇ ਹੇ ਜਗਤ ਦੇ ਸੂਰਜ ਤੁਹਾਡੇ ਮੁਖ ਦੁਬਲੇ ਪਤਲੇ ਕਿਉਂ ਹੋ ਗਏ ॥ ੨੯ ॥

**ਚਿਹ ਆਜ਼ਾਰ ਗਸ਼ਤਹ ਬਿਗੋਜਾਨਿਮਾ ॥**
**ਕਿ ਲਾਗਿਰ ਚਿਰਾ ਗਸ਼ਤੀ ਏ ਜਾਨਿਮਾ ॥ ੩੦ ॥**

{ਚਿਹ = ਕੀ । ਆਜ਼ਾਰ=ਦੁਖ । ਗਸ਼ਤਹ=ਹੋਇਆ । ਬਿ=ਵਾਧੂ ਪਦ । ਗੋ=ਦਸ।
ਜਾਨ ਜ਼ਿੰਦ ।ਇ=ਸਨਬੰਧੀ ਪਦ । ਮਾ = ਸਾਡੀ । ਕਿ = ਜੋ। ਲਾਗਿਰ= ਮਾੜਾ।
ਚਰਾ = ਕਿਉਂ । ਗਸ਼ਤੀ = ਤੂੰ ਹੋਈ । ਏ = ਹੇ । ਜਾਨਿਮਾ = ਮੇਰੀ ਜਿੰਦ ।}

**ਭਾਵ-** ਹੇ ਮੇਰੀ ਜਿੰਦ ਦਸੋ ਤੁਹਾਨੂੰ ਕੀ ਦੁਖ ਹੋਇਆ ਹੈ ਅਤੇ ਮਾੜੇ ਕਿਉਂ ਹੋ ਗਏ ਹੋ ॥ ੩੦ ॥

**ਅਜ਼ਾਰਤ ਬਿਗੋ ਤਾ ਇਲਾਜਸ਼ ਕੁਨਮ ॥**
**ਕਿ ਦਰਦਿ ਸ਼ੁਮਾ ਰਾ ਦਵਾਇਸ਼ ਕੁਨਮ ॥ ੩੧ ॥**

{ਅਜ਼ਾਰ = ਦੁਖ । ਤ = ਤੇਰਾ । ਬਿਗੋ=ਦਸ । ਤਾ=ਤਾਂ । ਇਲਾਜ = ਉਪਾਵ।
ਸ਼ = ਉਸ । ਕੁਨਮ = ਮੈਂ ਕਰਾਂ । ਕਿ = ਜੋ । ਦਰਦ=ਦੁਖ । ਇ=ਸਨਬੰਧੀ।
ਸ਼ੁਮਾ=ਤੁਹਾਡੇ । ਰਾ=ਦਾ । ਦਵਾਇ=ਅਉਖਧੀ । ਸ਼=ਉਸ । ਕੁਨਮ=ਮੈਂਕਰਾਂ।}

**ਭਾਵ-** ਤੁਸੀ ਆਪਣਾ ਦੁਖ ਦੱਸੋ ਤਾਂ ਮੈਂਉਪਾਵਕਰਾਂ ਅਤੇ ਤੁਸਾਡੇ ਉਸ ਦੁਖ ਦੀ ਔਖਧੀ ਕਰਾਂ ॥ ੩੧ ॥

**ਸ਼ੁਨੀਦ ਈਂ ਸੁਖ਼ਨ ਰਾ ਨਦਾਦਸ਼ ਜਵਾਬ।**
**ਫ਼ਿਰੋ ਬੁਰਦ ਹਰਦੋ ਤਨੇ ਇਸ਼ਕ ਤਾਬ॥ ੩੨॥**

{ ਸ਼ੁਨੀਦ=ਸੁਣਿਆ। ਈਂ=ਇਸ। ਸੁਖਨ=ਬਾਤ। ਰਾ=ਨੂੰ। ਨਦਾਦ=ਨ ਦਿਤਾ। ਸ਼ = ਉਸ। ਜਵਾਬ = ਉਤ੍ਰ। ਫ਼ਿਰੋਬੁਰਦ=ਨੀਵੀਂ ਪਾਈ। ਹਰਦੋ = ਦੋਨੋਂ। ਤਨੇ=ਸਰੀਰ। ਇਸ਼ਕ=ਪ੍ਰੇਮ। ਤਾਬ=ਦਬਾਉ। }

**ਭਾਵ**- ਇਹ ਗੱਲ ਸੁਣੀ ਅਤੇ ਉਸਦਾ ਕੁਛ ਉਤਰ ਨਾ ਦਿੱਤਾ ਦੋਨਾਂ ਸਰੀਰਾਂ ਨੇ ਪ੍ਰੇਮ ਦੇ ਦਬਾਉ ਨਾਲ ਨੀਵੀਂ ਪਾਇ ਲਈ॥ ੩੨॥

**ਚੋ ਗੁਜ਼ਰੀਦ ਬਰਵੈ ਦੋ ਸਿਹ ਚਾਰ ਰੋਜ਼॥**
**ਬਰਾਂਮਦ ਦੋਤਨ ਹਰਦੋ ਗੇਤੀ ਫ਼ਿਰੋਜ਼॥ ੩੩॥**

{ ਚੋ = ਜਦੋਂ। ਗੁਜ਼ਰੀਦ = ਬੀਤੇ। ਬਰਵੈ = ਉਸਤੇ। ਦੋ ਸਿਹ = ੨-੩। ਚਾਰ = ੪। ਰੋਜ਼= ਦਿਨ। ਬਰਾਂਮਦ = ਨਿਕਲਿਆ। ਦੋ ਤਨ=ਦੋ ਸਰੀਰ। ਹਰਦੋ=ਦੋਵੇਂ। ਗੇਤੀ=ਜਗਤ। ਫਿਰੋਜ਼=ਪ੍ਰਗਟ (ਸੂਰਜ)। }

**ਭਾਵ**--ਜਦ ਇਸ ਗਲ ਨੂੰ ਦੋ ਚਾਰ ਦਿਨ ਬੀਤੇ ਤਾਂ ਦੋਨੋਂ ਸਰੀਰ ਜਗਤ ਵਿਚ ਪ੍ਰਗਟ ਹੋ ਗਏ॥ ੩੩॥

**ਬਰੋਦੂਰ ਗਸ਼ਤੰਦ ਤਿਫ਼ਲੀ ਗ਼ੁਬਾਰ॥**
**ਕਿ ਮਿਹਰ ਸ਼ ਬਰਵਰਦ ਚੂੰ ਨੌ ਬਹਾਰ॥ ੩੪॥**

{ ਬਰ=ਉਪਰ। ਓ=ਉਸ। ਦੂਰ=ਪਰੇ। ਗਸ਼ਤੰਦ=ਹੋਇਆ ਤਿਫਲੀ=ਬਾਲਪਣ ਗੁਬਾਰ=ਧੁੰਦ। ਕਿ=ਜੋ। ਮਿਹਰ = ਸੂਰਜ। ਸ਼=ਉਸ। ਬਰਾਵਰਦ=ਨਿਕਲੇ। ਚੂੰ=ਨਿਆਈਂ। ਨੌ ਬਹਾਰ=ਬਸੰਤ ਰੁਤ। }

**ਭਾਵ**--ਉਨਾਂ ਪਰੋਂ ਬਾਲਪਣਾ ਬੀਤ ਗਿਆ ਅਤੇ ਬਸੰਤ ਰੁਤ ਦੇ ਸੂਰਜ ਵਾਂਗੂ (ਸੁੰਦਰ) ਨਿਕਲੇ॥ ੩੪॥

**ਵਜ਼ਾਂ ਫ਼ਾਜ਼ਿਲਸ਼ ਬੂਦ ਦੁਖ਼ਤਰ ਯਕੇ॥**
**ਕਿ ਸੂਰਤ ਜਮਾਲ ਅਸਤ ਦਾਨਿਸ਼ ਬਸੇ॥ ੩੫॥**

{ ਵਜ਼ਾਂ-ਉਸ ਤੋਂ। ਫਾਜ਼ਿਲ=ਵਿਦਵਾਨ। ਸ਼=ਉਸ। ਬੂਦ=ਸੀ। ਦੁਖ਼ਤਰ=ਪੁਤ੍ਰੀ। ਯਕੇ = ਇਕ। ਕਿ = ਜੋ। ਸੂਰਤ ਜਮਾਲ=ਸੁੰਦਰ ਸਰੂਪ। ਅਸਤ=ਹੈ ਸੀ। ਦਾਨਿਸ਼=ਸਮਝ। ਬਸੇ=ਬਹੁਤ। }

**ਭਾਵ**--ਉਸ ਵਿਦਵਾਨ (ਮੁਲਾਣੇ) ਦੀ ਇਕ ਪੁਤ੍ਰੀ ਸੀ ਜੋ ਵਡੀ ਸੁੰਦਰ ਸਰੂਪ ਅਤੇ ਸਮਝ ਵਾਲੀ॥ ੩੫॥

**ਸ਼ਨਾਸੀਦ ਓਰਾ ਜ਼ ਹਾਲਤ ਵਜ਼ਾਂ ॥**

**ਬਖ਼ਲਵਤ ਦਰੂੰ ਗੁਫ਼ਤਸ਼ ਆਂ ਖਸ਼ ਜ਼ਬਾਂ ॥ ੩੬॥**

{ ਸ਼ਨਾਸੀਦ = ਜਾਚਿਆ । ਓਰਾ = ਉਨਾਂ ਨੂੰ । ਜ਼=ਤੇ । ਹਾਲਤ=ਰੰਗ ਢੰਗ । ਵਜ਼ਾਂ=ਉਸ । ਬ=ਵਿਚ । ਖਲਵਤ=ਨਵੇਕਲਾ । ਦਰੂੰ=ਵਿਚ । ਗੁਫ਼ਤ=ਕਹਿਆ ਸ਼=ਉਸ । ਆਂ=ਉਨਾਂ । ਖੁਸ਼ ਜ਼ਬਾਂ=ਮਿੱਠੀ ਬੋਲੀ । }

**ਭਾਵ**—ਉਸਨੇ ਉਨ੍ਹਾਂ ਨੂੰ ਰੰਗ ਢੰਗ ਤੇ ਜਾਚਿਆ ਅਤੇ ਉਸਨੇ ਉਨ੍ਹਾਂ ਨੂੰ ਨਵੇਕਲੇ ਕਰਕੇ ਮਿੱਠੀ ਬੋਲੀ ਨਾਲ ਕਹਿਆ ॥ ੩੬ ॥

**ਕਿ ਐ ਸਰਵਕੱਦ ਮਾਹਰੂਇ ਸੀਮ ਤਨ ॥**

**ਚਰਾਗੇ ਫ਼ਲਕ ਆਫ਼ਤਾਬਿ ਯਮਨ ॥ ੩੭ ॥**

{ ਕਿ = ਜੋ । ਐ = ਹੇ । ਸਰਵ=ਸਰੂ । ਕੱਦ=ਲਮੇਟ । ਮਾਹਰੂਇ = ਚੰਦ੍ਰ ਮੁਖ । ਸੀਮ ਚਾਂਦੀ । ਤਨ=ਸਰੀਰ । ਚਰਾਗ= ਦੀਵਾ । ਏ=ਦੇ । ਫਲਕ = ਅੰਬਰ । ਆਫ਼ਤਾਬ=ਸੂਰਜ । ਇ=ਦੇ । ਯਮਨ=ਦੇਸ਼ ਦਾ ਨਾਉਂ । }

**ਭਾਵ**—ਜੋ ਹੇ ਲੰਮੇ ਲੰਮੇ ਚੰਦ੍ਰ ਮੁਖ ਅਤੇ ਚਮਕੀਲੇ ਸਰੀਰ ਵਾਲੇ ਅਰ ਅੰਬਰ ਦੇ ਦੀਵੇ ਅਤੇ ਯਮਨ ਦੇ ਸੂਰਜ ॥ ੩੭ ॥

**ਜੁਦਾਈ ਮਰਾ ਅਜ਼ ਤੁਰਾ ਕਤਰਹ ਨੇਸਤ ॥**

**ਬਦੀਦਨ ਦੋ ਕਾਲਿਬ ਬਗ਼ੁਫ਼ਤਨ ਯਕੇਸਤ ॥ ੩੮ ॥**

{ ਜੁਦਾਈ=ਵਿਛੋੜਾ । ਮਰਾ=ਮੈਨੂੰ । ਅਜ਼=ਤੇ । ਤੁਰਾ = ਤੈਤੋਂ । ਕਤਰਹ=ਬਿੰਦ । ਨੇਸਤ=ਨਹੀਂ ਹੈ । ਬ=ਵਿਚ । ਦੀਦਨ=ਦੇਖਣਾ । ਦੋ=੨ । ਕਾਲਿਬ=ਸਾਂਚੇ । ਬ=ਵਿਚ । ਗੁਫਤਨ=ਕਹਿਣਾ । ਯਕੇਸਤ=ਇਕ ਹੈ । }

**ਭਾਵ**—ਮੈਨੂੰ ਤੁਹਾਥੋਂ ਇਕ ਬਿੰਦ ਭਰ ਵਛੋੜਾ ਨਹੀਂ ਹੈ ਦੇਖਣੇ ਵਿਚ ਦੋ ਸਾਂਚੇ (ਸਰੀਰ) ਹੈਂ ਅਤੇ ਬੋਲ ਵਿਚ ਇਕ ਹਾਂ॥ ੩੮ ॥

**ਬਮਨ ਹਾਲ ਗੋ ਤਾ ਚਿਹ ਗੁਜ਼ਰਦ ਤੁਰਾ ॥**

**ਕਿ ਸੋਜ਼ਦ ਹਮਹ ਜਾਨ ਜਿਗਰੇ ਮਰਾ ॥ ੩੯ ॥**

{ ਬਮਨ = ਮੈਨੂੰ । ਹਾਲ = ਵਰਤਾਂਤ । ਗੋ = ਕਹੁ । ਤਾ = ਜੋ।ਚਿਹ = ਕੀ । ਗੁਜ਼ਰਦ=ਬੀਤਦਾ ਹੈ। ਤੁਰਾ=ਤੈਨੂੰ । ਕਿ=ਜੋ। ਸੋਜ਼ਦ=ਜਲਦਾ ਹੈ। ਹਮਹ=ਸਾਰੇ ਜਾਨ=ਜਿੰਦ । ਜਿਗਰੇ=ਪਿੱਤਾ । ਮਰਾ=ਮੇਰਾ । }

**ਭਾਵ**—ਮੈਨੂੰ ਵਰਤਾਂਤ ਦੱਸ ਜੋ ਤੇਰੇ ਉਤੇ ਕੀ ਬੀਤਦਾ ਹੈ ਕਿਉਂ ਜੋ ਮੇਰੀ ਜਿੰਦ ਅਤੇ ਪਿੱਤਾ (ਚਿਤ) ਸਾਰਾ ਜਲਦਾ ਹੈ ॥ ੩੯ ॥

**ਕਿ ਪਿਨਹਾਂ ਸੁਖ਼ਨ ਕਰਦ ਯਾਰਾਂ ਖ਼ਤਾਸਤ ॥**
**ਅਗਰ ਰਾਸਤ ਗੋਈ ਤੋ ਬਰਮਨ ਰਵਾਸਤ ॥ ੪੦ ॥**

[ਕਿ=ਜੋ। ਪਿਨਹਾਂ=ਛਪੌਣਾ। ਸੁਖਨ=ਬਾਤ। ਕਰਦ=ਕਰਨੀ। ਯਾਰਾਂ=ਮਿੱਤ੍ਰਾਂ। ਖਤਾ=ਭੁਲ। ਅਸਤ = ਹੈ। (ਖਤਾਸਤ = ਖਤਾ ਅਸਤ)। ਅਗਰ = ਜੇਕਰ। ਰਾਸਤ = ਸੱਚ। ਗੋਈ = ਤੂੰ ਕਹੇਂ। ਤੋ = ਤੂੰ। ਬਰਮਨ= ਮੇਰੇ ਪਾਸ। ਰਵਾਸਤ = ਠੀਕ ਹੈ (ਰਵਾਸਤ = ਰਵਾ ਅਸਤ)।]

**ਭਾਵ**- ਕਿਉਂ ਜੋ ਮਿੱਤ੍ਰਾਂ ਪਾਸੋਂ ਗੱਲ ਛਪੌਣੀ ਭੁਲ ਹੈ ਜੇ ਤੂੰ ਮੇਰੇ ਪਾਸ ਸੱਚ ਕਹ ਦੇਵੇਂ ਤਾਂ ਠੀਕ ਹੈ ॥ ੪੦ ॥

**ਕਿ ਦੀਗਰ ਨ ਗੋਯਮ ਮਰਾ ਰਾਸਤ ਗੋ ॥**
**ਕਿ ਅਜ਼ ਖ਼ੂਨ ਜਿਗਰੇ ਮਰਾ ਤੋ ਬਿ ਸ਼ੋ ॥ ੪੧ ॥**

{ਕਿ = ਜੋ। ਦੀਗਰ = ਦੂਜਾ। ਨ ਗੋਯਮ = ਨਹੀਂ ਕਹੂੰਗੀ। ਮਰਾ = ਮੈਨੂੰ। ਰਾਸਤ=ਸੱਚ। ਗੋ=ਕਹੁ। ਕਿ=ਅਤੇ। ਖ਼ੂਨ=ਲਹੂ। ਅਜ਼=ਤੇ। ਜਿਗਰੇ=ਪਿੱਤਾ। ਮਰਾ = ਮੇਰਾ। ਤੋ = ਤੂੰ। ਬਿ = ਵਾਧੂ। ਸ਼ੋ = ਧੋ।}

**ਭਾਵ**--ਜੋ ਮੈਂ ਦੂਜੇ ਕਿਸੇ ਨੂੰ ਨਹੀਂ ਦਸਦੀ ਮੈਨੂੰ ਸੱਚ ਦੱਸ ਅਤੇ ਮੇਰੇ ਪਿੱਤੇ ਉਤੋਂ ਰਕਤ ਧੋ ॥ ੪੧ ॥

**ਸੁਖ਼ਨ ਦੁਜ਼ਦਗੀ ਕਰਦ ਯਾਰਾਂ ਖਤਾਸਤ ॥**
**ਅਮੀਰਾਂਨ ਦੁਜ਼ਦੀ ਵਜ਼ੀਰਾਂ ਖਤਾਸਤ ॥ ੪੨ ॥**

{ਸੁਖਨ = ਗੱਲ। ਦੁਜ਼ਦਗੀ = ਚੋਰੀ। ਕਰਦ = ਕਰਨੀ। ਯਾਰਾਂ = ਮਿੱਤ੍ਰਾਂ। ਖਤਾਸਤ = ਭੁਲ ਹੈ। ਅਮੀਰਾਂਨ = ਵੱਡੇ ਲੋਕ। ਦੁਜ਼ਦੀ = ਚੋਰੀ। ਵਜ਼ੀਰਾਂ = ਮੰਤ੍ਰੀਆਂ। ਖਤਾਸਤ = ਭੁਲ ਹੈ।}

**ਭਾਵ**—ਮਿੱਤ੍ਰਾਂ ਪਾਸੋਂ ਗੱਲ ਚੋਰੀ ਕਰਨੀ ਭੁਲ ਹੈ ਅਤੇ ਪ੍ਰਧਾਨਾਂ ਨੂੰ ਮੰਤ੍ਰੀਆਂ ਪਾਸੋਂ ਅੰਤਰਯ ਰੱਖਣਾ ਅੱਛਾ ਨਹੀਂ ॥ ੪੨ ॥

**ਸੁਖਨ ਗੁਫਤਨੋ ਰਾਸਤ ਗੁਫਤਨ ਖੁਸ਼ ਅਸਤ ॥**
**ਕਿ ਹਕ ਗੁਫਤਨੋ ਹਮਚੋ ਸਾਫ਼ੀ ਦਿਲ ਅਸਤ ॥ ੪੩ ॥**

[ਸੁਖਨ=ਗੱਲ। ਗੁਫਤਨ=ਕਹਣੀ। ਓ=ਅਤੇ। ਰਾਸਤ ਗੁਫਤਨ=ਸੱਚ ਕਹਿਣਾ ਖੁਸ਼ ਅਸਤ = ਚੰਗਾ ਹੈ। ਕਿ = ਜੋ। ਹਕ = ਸੱਚ। ਗੁਫਤਨ = ਕਹਿਣਾ। ਓ = ਅਤੇ। ਹਮਚੋ = ਨਿਆਈਂ। ਸ੍ਵਾਫੀਦਿਲ = ਸੁਧ ਚਿਤ। ਅਸਤ = ਹੈ।]

**ਭਾਵ**—ਬਾਤ ਦੱਸਣੀ ਅਤੇ ਸੱਚ ਕਹਿਣਾ ਚੰਗਾ ਹੁੰਦਾ ਹੈ ਅਤੇ ਸੱਚ ਕਹਿਣਾ

ਅਰ ਸੁਧ ਚਿਤ ਵਰਗਾ ਪੁਰਖ ਅੱਛਾ ਹੁੰਦਾ ਹੈ ॥ ੪੩ ॥

**ਬਸੇ ਬਾਰ ਗੁਫਤਸ਼ ਜਵਾਬੇ ਨਦਾਦ ॥**
**ਜਵਾਬਿ ਜ਼ਬਾਂ ਸੁਖ਼ਨ ਸ਼ੀਰੀਂ ਕੁਸ਼ਾਦ ॥ ੪੪ ॥**

[ਬਸੇ=ਬਹੁਤ। ਬਾਰ=ਵੇਰੀ। ਗੁਫਤ=ਕਹਿਣਾ। ਸ਼=ਉਸ। ਜਵਾਬੇ=ਕੋਈ ਉੱਤ੍ਰ। ਨਦਾਦ=ਨਾ ਦਿੱਤਾ। ਜਵਾਬ = ਉੱਤ੍ਰ। ਇ = ਦਾ। ਜ਼ਬਾਂ = ਰਸਨਾ। ਸੁਖਨ = ਬ਼ਾਤ। ਸ਼ੀਰੀਂ = ਮਿੱਠੀ। ਕੁਸ਼ਾਦ = ਖੋਲ੍ਹੀ।]

**ਭਾਵ**--ਬਹੁਤੀ ਵੇਰ ਕਹਿਆ ਉਸਨੇ ਕੋਈ ਉੱਤ੍ਰ ਨਾ ਦਿੱਤਾ ਮਿੱਠੀ ਮਿੱਠੀ ਗੱਲਾਂ ਵਿਚ ਖੋਲ੍ਹੀ (ਮੂੰਹ ਚੋਪੜੀਆਂ ਗੱਲਾਂ ਕੀਤੀਆਂ) ॥ ੪੪ ॥

**ਯਕੇ ਮਜਲਿਸ ਆਰਾਸਤਹ ਰੋਦ ਜਾਮ ॥**
**ਕਿ ਹਮ ਮਸਤ ਸ਼ੁਦ ਮਜਲਿਸੇ ਓ ਤਮਾਮ ॥ ੪੫ ॥**

{ਯਕੇ = ਇਕ। ਮਜਲਿਸ = ਜੋੜ। ਆਰਾਸਤਹ = ਕੀਤਾ। ਰੋਦਜਾਮ=ਗਉਣਾ ਅਤੇ ਕਟੋਰੀ। ਕਿ = ਜੋ। ਹਮ=ਭੀ। ਮਸਤ = ਮਤਵਾਲੇ। ਸ਼ੁਦ=ਹੋ ਗਏ। ਮਜਲਿਸੇ = ਮੰਡਲੀ। ਓ = ਉਹ। ਤਮਾਮ = ਸਾਰੇ।}

**ਭਾਵ** (ਮੁੱਲਾਂ ਦੀ ਪੁੱਤ੍ਰੀ ਨੇ) ਇਕ ਕੱਠ ਕੀਤਾ ਅਤੇ ਮਤਵਾਲਾ ਕੀਤਾ ਅਜੇਹਾ ਕਿ ਸਾਰੀ ਮੰਡਲੀ ਅਤੇ ਉਹ ਭੀ ਮਤਵਾਲੇ ਹੋ ਗਏ ॥ ੪੫ ॥

**ਬਕੈਫ਼ਸ਼ ਹਮਹ ਹਮ ਚੁਨਾਂਵੇਖ਼ਤੰਦ ॥**
**ਕਿ ਜ਼ਖ਼ਮੇਂ ਜਿਗਰ ਬਾ ਜ਼ਬਾਂ ਰੇਖ਼ਤੰਦ ॥ ੪੬ ॥**

[ਬ = ਵਿਚ। ਕੈਫ਼ = ਅਮਲ। ਸ਼ = ਉਸ। ਹਮਹ = ਸਾਰੇ। ਹਮਚੁਨਾ=ਅਜੇਹੇ। ਵੇਖਤੰਦ = (ਆਵੇਖਤੰਦ) ਪਏ। ਕਿ = ਜੋ। ਜ਼ਖਮ = ਘਾਉ। ਇ = ਦਾ। ਜਿਗਰ = ਚਿਤ। ਬਾ = ਨਾਲ। ਜ਼ਬਾਂ = ਜਿਹਬਾ। ਰੇਖਤੰਦ = ਸੁਟਿਆ।]

**ਭਾਵ**—ਉਸਦੇ ਅਮਲ ਵਿਚ ਸਾਰੇ ਅਜੇਹੇ ਬਿਸੁਰਤ ਹੋਇ ਜੋ ਉਨ੍ਹਾਂ ਅਪਣੇ ਚਿਤ ਦਾ ਘਾਉ ਰਸਨਾ ਦੁਆਰੇ ਪ੍ਰਗਟ ਕਰ ਦਿੱਤਾ ॥ ੪੬ ॥

**ਸੁਖ਼ਨ ਬਾ ਜ਼ਬਾਂ ਹਮਚੋ ਗੋਯਦ ਮੁਦਾਮ ॥**
**ਨ ਗੋਯਦ ਬਜੁਜ਼ ਸੁਖ਼ਨ ਮਹਿਬੂਬ ਨਾਮ ॥ ੪੭ ॥**

[ਸੁਖਨ = ਬਾਤ। ਬਾ = ਨਾਲ। ਜ਼ਬਾਂ = ਰਸਨਾ। ਹਮਚੋ = ਅਜੇਹੀਆਂ। ਗੋਯਦ = ਆਖਦੇ ਸਨ। ਮੁਦਾਮ = ਸਦਾ। ਨਗੋਯਦ = ਨਹੀਂ ਕਹਿੰਦੇ ਸੀ। ਬਜੁਜ਼ = ਬਿਨਾਂ। ਸੁਖਨ = ਗੱਲ। ਮਹਿਬੂਬ = ਪਿਆਰਾ। ਨਾਮ = ਨਾਉਂ।]

**ਭਾਵ**—ਐਵੇਂ ਮੂੰਹੋਂ ਗੱਲਾਂ ਆਖਦੇ ਸਨ ਅਤੇ ਪਿਆਰੇ ਮਿੱਤ੍ਰ ਦੇ ਨਾਉਂ

ਬਿਨਾਂ ਕੋਈ ਬਾਤ ਸਦਾ ਨਹੀਂ ਕਹਿੰਦੇ ਸਨ ॥ ੪੭ ॥

**ਦਿਗਰ ਮਜਲਿਸ ਆਰਾਸਤ ਬਾ ਰੋਦ ਚੰਗ ॥**
**ਜਵਾਨਾਨਿ ਸ਼ਾਇਸਤਹ ਏ ਖ਼ੂਬ ਰੰਗ ॥ ੪੮ ॥**

{ ਦਿਗਰ = ਦੂਜੀ । ਮਜਲਿਸ = ਸਭਾ । ਆਰਾਸਤ = ਕੀਤੀ । ਬਾ = ਨਾਲ । ਰੋਦ = ਬਾਜਾ । ਓ=ਅਤੇ । ਚੰਗ=ਸਾਰੰਗੀ । ਜਵਾਨਾਨ=ਗਭਰੂ ।ਇ=ਉਸਤਤ ਸਨਬੰਧੀ । ਸ਼ਾਇਸਤਹ=ਸਜੀਲੇ । ਏ=ਉਸਤਤੀ ਸਨਬੰਧੀ॥ ਖ਼ੂਬਰੰਗ=ਸੁੰਦ੍ਰ। }

**ਭਾਵ**—(ਮੁਲਾਣੇ ਦੀ ਪੁਤ੍ਰੀ ਨੇ) ਦੂਜੀ ਸਭਾ ਸਾਰੰਗੀ ਅਤੇ ਬਾਜਿਆਂ ਨਾਲ ਸੁੰਦਰ ਸਜੀਲੇ ਗੱਭਰੂਆਂ ਦੀ ਕੱਠੀ ਕੀਤੀ ॥ ੪੮ ॥

**ਹਮਹ ਮਸਤ ਖੋ ਸ਼ੁਦ ਹਮਹ ਖ਼ੂਬ ਮਸਤ ॥**
**ਇਨਾਨੇ ਫਜ਼ੀਲਤ ਬਿਰੂੰ ਸ਼ੁਦ ਜ਼ਦਸਤ ॥ ੪੯ ॥**

{ ਹਮਹ = ਸਾਰੇ। ਮਸਤ = ਮਤਵਾਲੇ । ਖ਼ੋ = ਸੁਭਾਵ । ਸ਼ੁਦ = ਹੋਏ । ਹਮਹ = ਸਾਰੇ । ਖ਼ੂਬ = ਅਤੀ = ਮਸਤ = ਮਤਵਾਲੇ । ਇਨਾਨ = ਬਾਗ। ਏ=ਦੀ । ਫ਼ਜ਼ੀਲਤ=ਵਿਦਿਆ।ਬਿਰੂੰ=ਬਾਹਿਰ।ਸ਼ੁਦ=ਹੋਈ।ਜ਼=ਤੇ।ਦਸਤ=ਹੱਥ। }

**ਭਾਵ**— ਸਾਰੇ ਮਤਵਾਲੇ ਸੁਭਾਉ ਵਾਲੇ ਅਤੇ ਅਤਿਅੰਤ ਮਤਵਾਲੇ ਹੋ ਗਏ ਅਰ ਵਿਦਿਆ ਦੀ ਡੋਰੀ ਹੱਥੋਂ ਨਿਕਲ ਗਈ । ੪੯ ॥

**ਹਰਾਂਕਸ ਕਿ ਅਜ਼ ਇਲਮ ਸੁਖਨਸ਼ ਬਿਰਾਂਦ ॥**
**ਕਿ ਅਜ਼ ਬੇਖੁਦੀ ਨਾਮਿ ਹਰਦੋ ਬਿਖਾਂਦ ॥ ੫੦ ॥**

{ ਹਰਾਂਕਸ=ਜਿਸਨੇ।ਕਿ = ਜੋ । ਅਜ਼=ਤੇ । ਇਲਮ=ਵਿਦਿਆ । ਸੁਖ਼ਨ=ਬਾਤ। ਸ਼ = ਉਸ । ਬਿਰਾਂਦ=ਚਲਾਈ । ਕਿ = ਅਤੇ । ਅਜ਼=ਨਾਲ । ਬੇਖ਼ੁਦੀ=ਬੇਸੁ- ਰਤੀ । ਨਾਮਿਹਰਦੋ = ਦੋਨਾਂ ਦਾ ਨਾਉਂ । ਬਿਖਾਂਦ = ਬੋਲਦੇ ਸਨ । }

**ਭਾਵ**— ਜਿਸ ਕਿਸੇ ਨੇ ਉਨ੍ਹਾਂ ਨਾਲ ਵਿਦਿਆ ਦੀ ਗਲ ਚਲਾਈ (ਅਤੇ) ਓਹ ਬਿਸੁਰਤੀ ਵਿਚ ਆਪਸ ਵਿਚੀਂ ਦੋਨਾਂ ਦਾ ਨਾਉਂ ਲੈਂਦੇ ਸਨ ॥ ੫੦ ॥

**ਚੋ ਇਲਮੋ ਫਜ਼ੀਲਤ ਫਿਰਾਮੋਸ਼ ਗਸਤ ॥**
**ਬਿਖ਼੍ਵਾਂਦੰਦ ਬਾਯਕ ਦਿਗਰ ਨਾਮ ਮਸਤ ॥੫੧॥**

{ ਚੋ = ਜਦੋਂ । ਇਲਮ = ਵਿਦਿਆ । ਓ = ਅਤੇ । ਫ਼ਜ਼ੀਲਤ = ਵਡਿਆਈ । ਫ਼ਿਰਾਮੋਸ਼ = ਭੁਲੀ ਹੋਈ । ਗਸ਼ਤ = ਹੋਈ । ਬਿ = ਵਾਧੂ । ਖ਼੍ਵਾਂਦੰਦ= ਬੋਲੇ । ਬਾ = ਨਾਲ । ਯਕ ਦਿਗਰ=ਇਕ ਦੂਜੇ। ਨਾਮ=ਨਾਉਂ । ਮਸਤ=ਮਤਵਾਲੇ। }

**ਭਾਵ**—ਜਦੋਂ ਵਿਦਿਆ ਅਤੇ ਬੁਧੀ ਭੁਲ ਗਈ ਤਾਂ ਮਤਵਾਲੇ ਹੋਇ ਇਕ

ਦੂਜੇ ਦਾ ਨਾਉਂ ਲੈਂਦੇ ਸਨ ॥ ੫੧ ॥

**ਹਰਾਂਕਸ ਕਿ ਦੇਰੀਨਹ ਏ ਹਸਤ ਦੋਸਤ ॥**
**ਜ਼ਬਾਂ ਖ਼ੁਦ ਕੁਸ਼ਾਇੰਦਹ ਅਜ਼ ਨਾਮੇ ਓਸਤ ॥ ੫੨ ॥**

{ ਹਰਾਂਕਸ = ਜੇਹੜਾ। ਕਿ = ਜੋ। ਦੇਰੀਨਹ = ਚਿਰਾਕਾ। ਏ = ਸਨਬੰਧੀ। ਹਸਤ = ਹੈਸੀ। ਦੋਸਤ = ਮਿਤ੍ਰ। ਜ਼ਬਾਂ = ਰਸਨਾਂ। ਖ਼ੁਦ = ਆਪਣੀ। ਕੁਸ਼ਾਇੰਦਹ = ਖੋਲ੍ਹਣੇ ਵਾਲਾ। ਅਜ਼ = ਤੇ। ਨਾਮਿਓਸਤ = ਉਸਦਾ ਨਾਉਂ। }

**ਭਾਵ**- ਜੇਹੜਾ ਕੋਈ ਕਿਸੇ ਦਾ ਪੁਰਾਣਾ ਮਿਤ੍ਰ ਸੀ ਉਹ ਆਪਣੇ ਮੁਖੋਂ ਉਸੇ ਦਾ ਨਾਉਂ ਲੈਂਦਾ ਸੀ ॥ ੫੨ ॥

**ਸ਼ਨਾਸਦ ਕਿ ਈਂ ਗੁਲਸੁਖ਼ਨ ਆਸ਼ਿਕ ਅਸਤ ॥**
**ਬਿ ਗੁਫ਼ਤਨ ਹਮਾਯੂੰ ਸਬੁਕਤਨਖ਼ੁਸ਼ ਅਸਤ ॥ ੫੩ ॥**

{ ਸ਼ਨਾਸਦ = ਪਛਾਣਿਆ। ਕਿ = ਜੋ। ਈਂ = ਏਹ। ਗੁਲਸੁਖ਼ਨ = (ਜਿਸਦੇ ਮੁਖ ਤੋਂ ਮਾਨੋਂ ਗੱਲ ਕਰਦਿਆਂ ਫੁਲ ਝੜਨ) ਸੋਹਣੀਆਂ ਗੱਲਾਂ ਕਰਨ ਵਾਲਾ। ਆਸ਼ਿਕ=ਮੋਹਤ। ਅਸਤ=ਹੈ ਬਿ=ਵਾਧੂ ਪਦ। ਗੁਫ਼ਤਨ=ਕਹਿਣਾ। ਹਮਾਯੂੰ=ਸ਼ੁਭ ਲਗਣ। ਸਬੁਕਤਨ=ਹਲਕਾ, (ਸੂਖਮ)। ਖ਼ੁਸ਼ = ਸੁੰਦ੍ਰ। ਅਸਤ = ਹੈ। }

**ਭਾਵ**- ਜਾਣਿਆਂ ਜੋ ਏਹ ਸੁੰਦਰ ਬਾਤਾਂ ਕਰਨੇ ਵਾਲਾ ਅਤੇ ਸੁਭ ਬੋਲ (ਸੂਖਮ) ਸਰੀਰ ਮੋਹਤ ਹੋ ਗਏ ਹਨ ॥ ੫੩ ॥

**ਕਿ ਅਜ਼ ਇਸ਼ਕ ਅਜ਼ ਮੁਸ਼ਕ ਹਮ ਖਮਰਖ਼ੂੰ ॥**
**ਕਿ ਪਿਨਹਾਂ ਨਮਾਂਦ ਅਸਤ ਆਮਦ ਬਰੂੰ ॥ ੫੪ ॥**

{ ਕਿ = ਜੋ। ਅਜ਼ = ਆਦਿਕ। ਇਸ਼ਕ=ਪ੍ਰੇਮ। ਅਜ਼=ਆਦਿਕ। ਮੁਸ਼ਕ=ਕਸਤੂਰੀ। ਹਮ=ਅਾਂ। ਖ਼ਮਰ=ਮਦ। ਖ਼ੂ =ਪੁਰਖ ਅਹਿੰਸਾ। ਕਿ = ਵਾਧੂ ਪਦ। ਪਿਨਹਾਂ=ਲੁਕਿਆ। ਨਮਾਂਦ ਅਸਤ = ਨਹੀਂ ਰਹਿੰਦਾ ਹੈ। ਆਮਦ = ਔਂਦਾ ਹੈ। ਬਿਰੂੰ = ਬਾਹਰ। }

**ਭਾਵ**- ਕਿਉਂ ਜੋ ਪ੍ਰੇਮ ਅਤੇ ਕਸਤੂਰੀ ਅਰ ਮਦ ਅਰ ਪੁਰਖ ਹੱਤਜਾ ਆਦਿਕ ਲੁਕੇਵੇਂ ਨਹੀਂ ਰਹਿੰਦੇ ਪਰਗਟ ਹੋ ਜਾਂਦੇ ਹਨ ॥ ੫੪ ॥

**ਬਸ਼ਹਰ ਅੰਦਰੂੰ ਗਸ਼ਤ ਸ਼ੋਹਰਤ ਪਦੀਦ ॥**
**ਕਿ ਆਜ਼ਾਦ ਸ਼ੁਦ ਸ਼ਾਹਓ ਦੁਖ਼ਤਰ ਵਜ਼ੀਰ ॥ ੫੫ ॥**

{ ਬ = ਵਿਚ। ਸ਼ਹਰ =ਨਗਰੀ। ਅੰਦਰੂੰ=ਵਿਚ। (ਵਾਧੂ ਪਦ) ਗਸ਼ਤ=ਹੋਈ। }

{ ਸ਼ੋਹਰਤ = ਸੋਇ। ਪਦੀਦ = ਪਰਗਟ। ਕਿ = ਜੋ। ਆਜ਼ਾਦ = ਖੁਲ੍ਹੇ। ਸ਼ੁਦ = ਹੋਇ। ਸ਼ਾਹ = ਰਾਜਾ। ਓ = ਅਤੇ। ਦੁਖ਼ਤਰ=ਪੁਤ੍ਰੀ।ਵਜ਼ੀਰ=ਮੰਤ੍ਰੀ। }

**ਭਾਵ**– ਸਾਰੀ ਨਗਰੀ ਵਿਚ ਏਹ ਸੋਇ ਪਰਗਟ ਹੋ ਗਈ ਜੋ ਰਾਜਾ ਅਤ ਮੰਤ੍ਰੀ ਦੀ ਪੁਤ੍ਰੀ ਖੁਲ੍ਹੇ ਹੋ ਗਏ ਹਨ॥ ੫੫ ।

**ਸ਼ੁਨੀਦ ਈਂ ਸੁਖ਼ਨ ਸ਼ਾਹ ਦੁਕਿਸ਼ਤੀ ਬਿਖ਼੍ਵਾਂਦ ॥**
**ਜੁਦਾ ਬਰਜੁਦਾ ਹਰਦੋ ਕਿਸ਼ਤੀ ਨਿਸ਼ਾਂਦ ॥ ੫੬ ॥**

{ ਸ਼ੁਨੀਦ=ਸੁਣੀ। ਈਂ = ਏਹ। ਸੁਖ਼ਨ = ਗਲ। ਸ਼ਾਹ = ਰਾਜਾ। ਦੁ = ੨। ਕਿਸ਼ਤੀ=ਬੇੜੀ। ਬਿ=ਵਾਧੂ ਪਦ। ਖ਼੍ਵਾਂਦ = ਸੱਦੀ। ਜੁਦਾ ਜੁਦਾ = ਕੱਲਾ ੨। ਬਰ=ਉਤੇ। ਕਿਸ਼ਤੀ=ਬੇੜੀ। ਨਿਸ਼ਾਂਦ=ਬਠਾਏ। }

**ਭਾਵ** –ਰਾਜੇ ਨੇ ਇਹ ਗਲ ਸੁਣੀ ਅਤੇ ਦੋ ਬੇੜੀਆਂ ਮੰਗਾਕੇ ਦੋਹਾਂ ਨੂੰ ਕੱਲੇ੨ ਬੇੜੀ ਉਤੇ ਬਠਾਇਆ॥ ੫੬ ॥

**ਰਵਾਂ ਕਰਦ ਓਰਾ ਬਦਰੀਯਾ ਅਜ਼ੀਮ ॥**
**ਦੋ ਕਿਸ਼ਤੀ ਯਕੇ ਸ਼ੁਦ ਹਮਹ ਮੌਜ ਬੀਮ॥ ੫੭ ॥**

{ ਰਵਾਂ ਕਰਦ=ਤੋਰ ਦਿੱਤਾ। ਓਰਾ = ਓ ਾਂ ਨੂੰ ਬ=ਵਿਚ। ਦਰੀਯਾ = ਨਦੀ। ਅਜ਼ੀਮ=ਵੱਡਾ। ਦੋ = ੨। ਕਿਸ਼ਤੀ = ਬੇੜੀ। ਯਕੇ= ਇਕ। ਸ਼ੁਦ = ਹੋਈ। ਹਮਹ=ਸਾਰੇ। ਮੌਜਬੀਮ=ਡਰਾਉਣੀ ਠਾਠ। }

**ਭਾਵ**–ਓਨ੍ਹਾਂ ਨੂੰ ਵੱਡੇ ਨੱਦ ਵਿਚ ਠੇਲ ਦਿਤਾ (ਭਰ) ਡਰੌਣੀਆਂ ਠਾਠਾਂ ਨਾਲ ਦੋਨੋਂ ਬੇੜੀਆਂ ਇਕ ਹੋ ਗਈਆਂ (ਕੱਠੀਆਂ ਹੋ ਗਈਆਂ) ॥ ੫੭ ॥

**ਦੋ ਕਿਸ਼ਤੀ ਯਕੇ ਸ਼ੁਦ ਬਹੁਕਮਿ ਅਲਾਹ ॥**
**ਬਯਕ ਜਾ ਦਰਾਮਦ ਹਮਾਂ ਸ਼ਮਸੁ ਮਾਹ॥ ੫੮ ॥**

{ ਦੋ=੨। ਕਿਸ਼ਤੀ = ਬੇੜੀ। ਯਕੇਸ਼ੁਦ = ਕੱਠੀਆਂ ਹੋਈਆਂ। ਬ = ਨਾਲ। ਹੁਕਮਿ=ਆਗਿਆ। ਅਲਾਹ=ਪਰਮੇਸ਼ਰ। ਬ=ਵਿਚ। ਯਕ ਜਾ = ਇਕ ਥਾਂ ਦਰਾਮਦ=ਹੋ ਗਏ। ਹਮਾਂ=ਓਹ। ਸ਼ਮਸੁ=ਸੂਰਜ। ਓ=ਅਤੇ। ਮਾਹ=ਚੰਦ੍ਰਮਾਂ। }

**ਭਾਵ**—ਅਕਾਲ ਪੁਰਖ ਦੀ ਆਗਿਆ ਨਾਲ ਦੋਨੋਂ ਏੜੀਆਂ ਕੱਠੀਆਂ ਹੋ ਗਈਆਂ ਅਤੇ ਓਹ ਸੂਰਜ ਅਤੇ ਚੰਦ੍ਰਮਾਂ (ਰਾਜੇ ਦਾ ਪੁਤ੍ਰ ਅਤੇ ਮੰਤ੍ਰੀ ਦੀ ਪੁਤਰੀ) ਇਕ ਥਾਂ ਹੋ ਗਏ॥ ੫੮ ॥

**ਬਿਬੀਂ ਕੁਦਰਤਿ ਕਿਰਦਗਾਰਿ ਅਲਾਹ ॥**
**ਦੋ ਤਨਰਾ ਯਕੇ ਕਰਦ ਅਜ਼ ਹੁਕਮਿ ਸ਼ਾਹਿ॥ ੫੯ ॥**

ਬਿ=ਵਾਧੂ ਪਦ। ਬੀਂ=ਦੇਖ। ਕੁਦਰਤ=ਭਾਣਾ।ਇ=ਦਾ।ਕਿਰਦਗਾਰਿ= ਕਰਤਾ ਅਲਾਹ = ਪਰਮੇਸ਼ਰ। ਦੋ = ੨। ਤਨ = ਸਰੀਰ। ਰਾ = ਨੂੰ। ਯਕੇ=ਇਕ। ਕਰਦ = ਕੀਤਾ। ਅਜ਼ = ਨਾਲ। ਹੁਕਮ = ਆਗਿਆ। ਇ=ਦੀ। ਸ਼ਾਹਿ=ਰਾਜਾ। (ਪਰਮੇਸਰ)।

**ਭਾਵ**—ਕਰਨ ਕਾਰਣ ਪਰਮੇਸ੍ਵਰ ਦਾ ਭਾਣਾ ਦੇਖੋ ਕਿ ਪਰਮੇਸਰ ਦੀ ਆਗਯਾ ਨਾਲ ਦੋਹਾਂ ਸਰੀਰਾਂ ਨੂੰ ਅਕੱਠੇ ਕਰ ਦਿੱਤਾ॥ ੫੯॥

**ਦੋ ਕਿਸ਼ਤੀ ਦਰਾਮਦ ਬ ਯਕ ਜਾ ਦੋ ਤਨ॥**
**ਚਰਾਗ਼ਿ ਅਰਬ ਆਫ਼ਤਾਬਿ ਯਮਨ॥ ੬੦॥**

ਦੋ=੨। ਕਿਸ਼ਤੀ=ਬੇੜੀ। ਦਰਾਮਦ=ਹੋਈ। ਬ=ਵਾਧੂ ਪਦ। ਯਕਜਾਂ = ਇਕ ਥਾਓਂ। ਦੋਤਨ = ਦੋ ਪੁਰਖ ਸਰੀਰ। ਚਰਾਗ਼ = ਦੀਵਾ। ਇ = ਦਾ। ਅਰਬ = ਇਕ ਦੇਸ ਦਾ ਨਾਉਂ ਹੈ। ਆਫ਼ਤਾਬ = ਸੂਰਜ। ਇ = ਦਾ। ਯਮਨ = ਦੇਸ ਦਾ ਨਾਓਂ।

**ਭਾਵ**—ਦੋਨੋਂ ਸਰੀਰ ਦੋਹਾਂ ਬੇੜੀਆਂ ਵਿਚੋਂ ਕੱਠੇ ਹੋ ਗਏ ਅਰਬ ਦਾ ਦੀਵਾ ਅਤੇ ਯਮਨ ਦਾ ਸੂਰਜ॥ ੬੦॥

**ਬ ਰਫ਼ਤੰਦ ਕਿਸ਼ਤੀ ਬ ਦਰਯਾਇ ਗ਼ਾਰ॥**
**ਬ ਮੌਜ ਅੰਦ੍ਰ ਆਮਦ ਚੋਬਰਗਿ ਬਹਾਰ॥ ੬੧॥**

ਬਰਫ਼ਤੰਦ=ਚਲ ਪਏ। ਕਿਸ਼ਤੀ=ਬੇੜੀ। ਬ=ਵਿਚ। ਦਰਯਾਇ ਗਾਰ=ਡੂੰਘੀ ਨਦੀ। ਬ=ਵਿਚ। ਮੌਜ = ਲਹਰ। ਅੰਦਰ = ਵਾਧੂ ਪਦ। ਆਮਦ=ਆਈ। ਚੋ=ਵਾਂਕੂੰ। ਬਰਗਿ ਬਹਾਰ=ਬਸੰਤ ਰੁਤ ਦਾ ਪੱਤਾ।

**ਭਾਵ**—(ਉਥੋਂ) ਚੱਲ ਪਏ (ਅਤੇ) ਬੇੜੀ ਡੂੰਘੇ ਨਦ ਵਿਚ ਬਸੰਤ ਦੇ ਪੱਤ੍ਰ ਵਾਂਗੂੰ ਲਹਿਰਾਂ ਵਿਚ ਆਇ ਗਈ (ਡੋਲਨ ਲੱਗੀ)॥ ੬੧॥

**ਯਕੇ ਅਯਦਹਾ ਬੂਦ ਆਂ ਜਾ ਨਸ਼ਸਤ॥**
**ਬ ਖ਼ੁਰਦਨ ਦਰਾਮਦ ਵਜ਼ਾਂ ਕਰਦ ਜਸਤ॥ ੬੨॥**

ਯਕੇ=ਇਕ। ਅਯਦਹਾ=ਸਰਾਲ। ਬੂਦ=ਸੀ। ਆਂਜਾ=ਉਥੇ। ਨਸ਼ਸਤ=ਬੈਠਾ ਬ=ਲਈ। ਖ਼ੁਰਦਨ=ਖਾਣਾ। ਦਰਾਮਦ=ਆਇਆ। ਵ = ਅਤੇ। ਜ਼ਾਂ=(ਅਜ਼ ਆਂ) ਉਸ ਲਈ।ਕਰਦ=ਕੀਤੀ। ਜਸਤ=ਛਾਲ।

**ਭਾਵ**—ਇਕ ਸਰਾਲ (ਵੱਡਾ ਸਰਪ) ਉਥੇ ਬੈਠਾ ਸੀ ਓਹ ਖਾਣੇ ਨੂੰ ਆਇਆ (ਅਤੇ) ਇਸ ਲਈ ਛਾਲ ਮਾਰੀ॥ ੬੨॥

**ਦਿਗਰ ਪੇਸ਼ਤਰ ਬੂਦ ਕਹਰੇ ਬਲਾ ॥**
**ਦੋ ਦਸਤਸ਼ ਸਤੂੰ ਕਰਦ ਬੇਸਰਨਮਾ ॥ ੬੩ ॥**

{ ਦਿਗਰ=ਦੂਜੀ । ਪੇਸ਼ਤਰ=ਸਾਹਮਣੇ । ਬੂਦ=ਸੀ । ਕਹਰੇ=ਕ੍ਰੂਰ । ਬਲਾ=ਡੈਣ ।
ਦੋ = ੨ । ਦਸਤ = ਹੱਥ । ਸ਼ = ਉਸਨੇ । ਸਤੂੰ =ਥੰਮ੍ਹ । ਕੱਰਦ = ਕੀਤੇ ।
ਬੇਸਰਨਮਾ = ਬਿਨਾਂ ਸਿਰ ਤੇ ਦਖਾਈ ਦੇਣ ਵਾਲੇ । }

**ਭਾਵ**—ਦੂਜੀ ਸਾਹਮਣੇ ਇਕ ਭਿਆਨਕ ਡੈਣ ਸੀ ਉਸਨੇ ਆਪਣੇ ਦੋਨੋਂ ਹੱਥ ਥੰਮ੍ਹਾਂ ਵਾਂਗੂੰ ਕੀਤੇ ਅਤੇ ਓਹ ਬਿਨਾਂ ਸਿਰਤੇ ਦਖਾਈ ਦੇਣ ਵਾਲੇ ਹੋਇ (ਅਰਥਾਤ ਉਨ੍ਹਾਂ ਦੇ ਸਿਰ ਛਪਾਇ ਲਏ) ॥ ੬੩ ।

**ਮਿਯਾਂ ਰਫ਼ਤਹ ਸ਼ੁਦ ਕਿਸ਼ਤੀਏ ਹਰਦੋ ਦਸਤ ॥**
**ਬਨੇਸ਼ੇ ਦੁਮਾਨਦ ਅਜ਼ੋ ਮਾਰ ਮਸਤ ॥ ੬੪ ॥**

[ ਮਿਯਾਂ = ਵਿਚਕਾਰ । ਰਫ਼ਤਹਸ਼ੁਦ=ਚਲੀ ਗਈ । ਕਿਸ਼ਤੀਏ=ਇਕ ਬੇੜੀ ।
ਹਰਦੋ = ਦੋਨੋਂ । ਦਸਤ = ਹੱਥ । ਬ = ਤੇ । ਨੇਸ਼ = ਡੰਗ । ਏ= ਇਕ ।
ਦੁ=੨ । ਮਾਨਦ = ਬਚ ਗਏ । ਅਜ਼ੋ=(ਅਜ਼ ਓ) ਉਸਤੇ । ਮਾਰ=ਸਰਪ ।
ਮਸਤ—ਮਤਿਆ ਹੋਇਆ । ]

**ਭਾਵ**—ਬੇੜੀ ਦੋਨਾਂ ਹੱਥਾਂ ਦੇ ਵਿਚਕਾਰ ਦੀ ਲੰਘ ਗਈ ਅਤੇ ਓਹ ਦੋਨੋਂ ਮੱਤੇ ਹੋਏ ਸੱਪ ਦੇ ਡੰਗ ਤੋਂ ਬਚ ਗਏ (ਉਨ੍ਹਾਂ ਨੂੰ ਇਕ ਡੰਗ ਵੀ ਨਾ ਲੱਗਿਆ) ॥ ੬੪ ॥

**ਗ੍ਰਿਫ਼ਤੰਦ ਓਰਾ ਬਦਸਤ ਅੰਦਰੂੰ ॥**
**ਬਿ ਬਖ਼ਸ਼ੀਦ ਓਰਾ ਨ ਖ਼ੁਰਦੰਦ ਖ਼ੂੰ ॥ ੬੫ ॥**

[ ਗ੍ਰਿਫ਼ਤੰਦ= ਫੜਿਆ । ਓਰਾ=ਉਸਨੂੰ । ਬ=ਵਾਧੂ ਪਦ । ਦਸਤ=ਹੱਥ ।
ਅੰਦਰੂੰ=ਵਿਚ । ਬਿ = ਵਾਧੂ ਪਦ ਜੋੜਕ । ਬਖ਼ਸ਼ੀਦ=ਕ੍ਰਿਪਾ ਕੀਤੀ ।
ਓਰਾ=ਉਸਨੂੰ । ਨ ਖ਼ੁਰਦੰਦ=ਨਾ ਖਾਧਾ । ਖ਼ੂੰ=ਲਹੂ । ]

**ਭਾਵ**—(ਬਲਾਵਾਂ) ਨੇ ਉਸ ਜੋੜੇ ਨੂੰ ਹੱਥ ਵਿਚ ਫੜਿਆ ਅਤੇ ਅੰਤ ਨੂੰ ਉਨ੍ਹਾਂ ਤੇ (ਈਸ਼੍ਵਰ ਨੇ) ਕ੍ਰਿਪਾ ਕੀਤੀ । ਉਨ੍ਹਾਂ ਉਸਦਾ ਲਹੂ ਨਾ ਪੀਤਾ ॥ ੬੫ ॥

**ਚੁਨਾ ਜੰਗ ਸ਼ੁਦ ਅਜ਼ਦਹਾ ਓ ਬਲਾ ॥**
**ਕਿ ਬੇਰੂੰ ਨਿਆਂਮਦ ਬ ਹੁਕਮੇ ਖ਼ੁਦਾ ॥ ੬੬ ॥**

[ ਚੁਨਾ =ਅਜੇਹੀ । ਜੰਗ=ਲੜਾਈ । ਸ਼ੁਦ=ਹੋਈ । ਅਜ਼ਦਹਾ=ਸਰਪ ।
ਓ=ਅਤੇ । ਬਲਾ=ਡਾਇਣ । ਕਿ=ਜੋ । ਬੇਰੂੰ=ਬਾਹਰ । ਨਿਆਂਮਦ=ਨਾ

[ ਆਯਾ । ਬ=ਨਾਲ । ਹੁਕਮ=ਆਗਿਆ । ਏ=ਦੀ । ਖ਼ੁਦਾ=ਪ੍ਰਮੇਸ਼੍ਵਰ । ]

**ਭਾਵ**- ਸਰਪ ਅਤੇ ਡਾਇਣ ਦੀ ਅਜੇਹੀ ਲੜਾਈ ਹੋਈ ਜੋ ਈਸ਼੍ਵਰ ਦੀ ਆਗਜ਼ਾ ਨਾਲ ਕੋਈ ਬਾਹਰ ਨਾ ਆਯਾ (ਅਰਥਾਤ ਦੋਨੋਂ ਸਰਪ ਤੇ ਬਲਾ)ਮਰ ਗਏ) ॥ ੬੬ ॥

**ਚੁਨਾ ਮੌਜ ਖ਼ੇਜ਼ਦ ਜ਼ ਦਰਿਯਾ ਅਜ਼ੀਂਮ ॥**
**ਕਿ ਦੀਗਰ ਨ ਦਾਨਿਸ਼ਤ ਜੁਜ ਯਕ ਕਰੀਮ ॥ ੬੭ ॥**

[ ਚੁਨਾ = ਅਜੇਹੀ । ਮੌਜ = ਲਹਿਰ । ਖੇਜ਼ਦ = ਉਠਦੀ ਹੈ । ਜ਼ = ਤੇ । ਦਰਿਯਾਅਜ਼ੀਮ=ਵੱਡਾ ਨੱਦ । ਕਿ=ਜੋ । ਦੀਗਰ=ਦੂਜਾ । ਨ ਦਾਨਿਸ਼ਤ= ਨਹੀਂ ਜਾਣਦਾ । ਜੁਜ਼ = ਬਿਨਾਂ । ਯਕ = ਇਕ । ਕਰੀਮ = ਦਿਆਲੂ । ]

**ਭਾਵ**- ਵਡੇ ਨੱਦ ਤੇ ਅਜੇਹੀਆਂ ਛੱਲਾਂ ਉਠਦੀਆਂ ਹਨ ਜੋ ਬਿਨਾਂ ਇਕ ਦਿਆਲੂ ਤੋਂ ਦੂਜਾ ਕੋਈ ਨਹੀਂ ਜਾਣਦਾ ॥ ੬੭ ॥

**ਰਵਾਂ ਗਸ਼ਤ ਕਿਸ਼ਤੀ ਬ ਮੌਜਿ ਬਲਾ ॥**
**ਬਰਾਇ ਖ਼ਲਾਸੀ ਜ਼ ਰਹਮਤ ਖ਼ੁਦਾ॥ ੬੮ ॥**

[ ਰਵਾਂਗਸ਼ਤ = ਤੁਰ ਪਈ । ਕਿਸ਼ਤੀ = ਬੇੜੀ । ਬ = ਵਿਚ । ਮੌਜ = ਨਾਲ । ਇ = ਦੇ । ਬਲਾ = ਬਿਪਤਾ । ਬਰਾਇ = ਲਈ । ਖ਼ਲਾਸੀ = ਛੁਟਕਾਰਾ । ਜ਼ = ਤੇ । ਰਹਮਤ = ਦਇਆ । ਖ਼ੁਦਾ=ਪ੍ਰਮੇਸ਼੍ਵਰ । ]

**ਭਾਵ**-ਬੇੜੀ ਵੱਡੀ ਡਰੌਣੀ ਠਾਠਾਂ ਵਿਚ ਤੁਰ ਪਈ, ਛੁਟਕਾਰੇ ਲਈ ਈਸ਼੍ਵਰ ਤੇ ਦਇਆ (ਮੰਗਦੇ ਸਨ) ॥ ੬੮ ॥

**ਬ ਆਖ਼ਿਰ ਹਮ ਅਜ਼ ਹੁਕਮਿ ਪਰਵਰਦਗਾਰ ॥**
**ਕਿ ਕਿਸ਼ਤੀ ਬਰਾਮਦ ਜ਼ ਦਰਿਯਾ ਕਨਾਰ ॥ ੬੯ ॥**

[ ਬ = ਵਾਧੂ । ਆਖ਼ਿਰ = ਓੜਕ । ਹਮ=ਨੂੰ । ਅਜ਼=ਨਾਲ । ਹੁਕਮ=ਪ੍ਰਵਾਨਗੀ। ਇ = ਦੇ । ਪਰਵਰਦਗਾਰ = ਪਾਲਣੇ ਵਾਲਾ । ਕਿ = ਜੋ । ਕਿਸ਼ਤੀ = ਬੇੜੀ। ਬਰਾਮਦ = ਨਿਕਲੀ । ਜ਼ = ਤੇ । ਦਰਿਯਾ = ਨੱਦ । ਕਨਾਰ = ਕੰਢਾ । ]

**ਭਾਵ**-ਓੜਕ ਨੂੰ ਪ੍ਰਿਤਪਾਲੂ ਦੀ ਆਗਿਆ ਨਾਲ ਬੇੜੀ ਕੰਢੇ ਆ ਨਿਕਲੀ ॥ ੬੯ ॥

**ਕਿ ਬੇਰੂੰ ਬਰਾਮਦ ਅਜਾਂ ਹਰਦੋ ਤਨ ॥**
**ਨਿਸ਼ਸਤਹ ਲਬਿ ਆਬਿ ਦਰਿਯਾ ਯਮਨ ॥ ੭੦ ॥**

{ਕਿ = ਅਤੇ। ਬਰਾਮਦ = ਨਿਕਲੇ। ਅਜ਼ਾਂ = ਉਸਤੇ। ਹਰਦੋ ਤਨ = ਦੋਨੋਂ ਸਰੀਰ। ਨਿਸ਼ਸਤਹ = ਬੈਠੇ। ਲਬ = ਕੰਢਾ। ਇ = ਦੇ। ਆਬ = ਪਾਣੀ। ਇ = ਦੇ। ਦਰਿਯਾ = ਨੱਦ। ਯਮਨ = ਦੇਸ ਦਾ ਨਾਉਂ।}

**ਭਾਵ**—ਅਤੇ ਉਸ (ਬੇੜੀ) ਵਿਚੋਂ ਦੋਨੋਂ ਜਣੇ ਨਿਕਲੇ ਅਰ ਯਮਨ ਨਦੀ ਦੇ ਪਾਣੀ ਦੇ ਕੰਢੇ ਬੈਠ ਗਏ ॥ ੭੦ ॥

**ਦਰਾਮਦ ਯਕੇ ਸ਼ੇਰ ਦੀਦਨ ਸ਼ਿਤਾਬ ॥**

**ਬਖ਼ੁਰਦਨ ਅਜ਼ਾਂ ਹਰਦੋ ਤਨ ਰਾ ਕਬਾਬ ॥ ੭੧ ॥**

{ਦਰਾਮਦ = ਆਇਆ। ਯਕੇ = ਇਕ। ਸ਼ੇਰ = ਸ਼ੀਂਹ। ਦੀਦਨ = ਦੇਖਣਾ। ਸ਼ਿਤਾਬ = ਛੇਤੀ। ਬ = ਪਦ ਜੋੜਕ। ਖ਼ੁਰਦਨ = ਖਾਣਾ। ਅਜ਼ਾਂ = ਲਈ। ਹਰਦੋ ਤਨ = ਦੋਨੋਂ ਜਣੇ। ਰਾ = ਦੇ। ਕਬਾਬ = ਭੁੰਨਿਆਂ ਹੋਇਆ ਮਾਸ।}

**ਭਾਵ**—ਇਕ ਸ਼ੀਂਹ ਦੇਖਦੇ ਸਾਰ ਆਇਆ ਉਨ੍ਹਾਂ ਦੋਹਾਂ ਜਣਿਆਂ ਦੇ ਮਾਸ ਖਾਣ ਲਈ ॥ ੭੧ ॥

**ਜ਼ਿ ਦਰਿਯਾ ਬਰਾਮਦ ਜ਼ ਮਗ਼ਰੇ ਅਜ਼ੀਮ ॥**

**ਖ਼ੁਰਮ ਹਰਦੋ ਤਨਰਾ ਬ ਹੁਕਮੇ ਕਰੀਮ ॥ ੭੨ ॥**

{ਜ਼ਿ = ਤੇ। ਦਰਿਯਾ = ਨੱਦ। ਬਰਾਮਦ = ਨਿਕਲਿਆ। ਜ਼ = ਵਾਧੂ ਪਦ ਜੋੜਕ। ਮਗਰ = ਸੰਸਾਰ। ਏ = ਉਸਤਤੀ ਸੰਬੰਧੀ। ਅਜ਼ੀਮ = ਵੱਡਾ। ਖ਼ੁਰਮ = ਮੈਂ ਖਾਵਾਂ। ਹਰਦੋ ਤਨ = ਦੋਨੋਂ ਸਰੀਰ। ਰਾ = ਨੂੰ। ਬ=ਨਾਲ। ਹੁਕਮ = ਆਗਜਾ। ਏ = ਦੀ। ਕਰੀਮ = ਕ੍ਰਿਪਾਲੂ।}

**ਭਾਵ**- ਅਤੇ (ਉਸੇ ਸਮੇਂ) ਨਦੀ ਵਿਚੋਂ ਇਕ ਵੱਡਾ ਸੰਸਾਰ ਨਿਕਲਿਆ ਭਈ ਮੈਂ ਦੋਨਾਂ ਸਰੀਰਾਂ ਨੂੰ ਪਰਮੇਸ਼੍ਵਰ ਦੀ ਆਗਿਆ ਨਾਲ ਖਾਵਾਂ ॥ ੭੨ ॥

**ਬਜਾਇਸ਼ ਦਰਾਮਦ ਜ਼ ਸ਼ੇਰੇ ਸ਼ਿਤਾਬ ॥**

**ਗਜ਼ੰਦਸ਼ ਹਮੀਂ ਬੁਰਦ ਬਰ ਰੋਦਿ ਆਬ ॥੭੩॥**

{ਬ = ਵਾਧੂ ਪਦ ਜੋੜਕ। ਜਾਇ= ਥਾਉਂ। ਸ਼=ਉਸ। ਦਰਾਮਦ = ਆਇਆ। ਜ਼ = ਨਾਲ। ਸ਼ੇਰੇ = ਇਕ ਸ਼ੀਂਹ। ਸ਼ਿਤਾਬ = ਛੇਤੀ। ਗਜ਼ੰਦ = ਛਾਲ। ਸ਼=ਉਸ। ਹਮੀਂ ਬੁਰਦ=ਮਾਰੀ। ਬਰ=ਉਤੇ। ਰੋਦ=ਨਦੀ। ਇ=ਦੇ। ਆਬ=ਪਾਣੀ।}

**ਭਾਵ**- ਓਸ ਥਾਂ ਇਕ ਸ਼ੇਰ ਛੇਤੀ ਨਾਲ ਆਇਆ ਅਤੇ ਪਾਣੀ ਦੇ ਨੱਦ ਉਤੇ ਛਾਲ ਮਾਰੀ ॥ ੭੩ ॥

**ਬਪੇਚਦ ਸਰਓ ਅਜ਼ ਖ਼ਤਾ ਗਸ਼ਤ ਸ਼ੇਰ ॥**

**ਬਦਹਨਿ ਦਿਗਰ ਦੁਸ਼ਮਨ ਉਫ਼ਤਦ ਦਲੇਰ॥ ੭੪ ॥**

{ ਬ = ਵਾਧੂ। ਪੇਚਦ=ਫੇਰਨਾ। ਸਰ = ਸੀਸ। ਅਜ਼ = ਤੋ।ਖ਼ਤਾ = ਨਿਸਫਲ। ਗਸ਼ਤ = ਹੋਇਆ। ਸ਼ੇਰ=ਸ਼ੀਂਹ। ਬ = ਵਿਚ। ਦਹਨ = ਮੁਖ। ਇ = ਦੇ। ਦਿਗਰ = ਦੂਜਾ। ਦੁਸ਼ਮਨ=ਵੈਰੀ। ਉਫ਼ਤਦ=ਡਿਗਿਆ। ਦਲੇਰ= ਸੂਰਮਾ। }

**ਭਾਵ**—ਸਿਰ ਫੇਰਨੇ ਨਾਲ ਸ਼ੀਂਹ ਦੀ ਝਪਟ ਨਿਸਫਲ ਗਈ ਅਤੇ ਓਹ ਸੂਰਮਾ ਦੂਜੇ ਵੈਰੀ (ਸੰਮਾਰ) ਦੇ ਮੂੰਹ ਵਿਚ ਜਾ ਪਿਆ॥ ੭੪॥

**ਬਗੀਰਦ ਮਗਰ ਦਸਤਿ ਸ਼ੇਰੇ ਸ਼ਿਤਾਬ॥**
**ਬ ਬੁਰਦੰਦ ਓਰਾ ਕਸ਼ੀਦਹ ਦਰ ਆਬ॥ ੭੫ ॥**

{ ਬਗੀਰਦ = ਫੜਿਆ। ਮਗਰ = ਸੰਸਾਰ। ਦਸਤ = ਹੱਥ। ਇ = ਦਾ। ਸ਼ੇਰ = ਸ਼ੀਂਹ। ਏ = ਇਕ। ਸ਼ਿਤਾਬ = ਛੇਤੀ। ਬਬੁਰਦੰਦ = ਲੈਗਿਆ। ਓਰਾ = ਉਹਨੂੰ। ਕਸ਼ੀਦਹ = ਖਿਚਕੇ। ਦਰ = ਵਿਚ। ਆਬ = ਪਾਣੀ। }

**ਭਾਵ**—ਮਗਰਮੱਛ ਨੇ ਸ਼ੀਂਹ ਦਾ ਇਕ ਹੱਥ ਛੇਤੀ ਫੜ ਲਿਆ ਅਤੇ ਉਹਨੂੰ ਪਾਣੀ ਵਿਚ ਖਿਚਕੇ ਲੈ ਗਿਆ॥ ੭੫ ॥

**ਬਿ ਬੀਂ ਕੁਦਰਤਿ ਕਿਰਦਗਾਰਿ ਜਹਾਂ॥**
**ਕਿ ਈਂ ਰਾ ਬਿਬਖ਼ਸ਼ੀਦ ਕੁਸ਼ਤਸ਼ ਅਜ਼ਾਂ॥੭੬॥**

{ ਬਿ = ਵਾਧੂ ਪਦ। ਬੀਂ = ਦੇਖ। ਕੁਦਰਤ = ਭਾਣਾ। ਇ = ਦਾ। ਕਿਰਦਗਾਰ = ਕਰਤਾ। ਇ = ਦਾ। ਜਹਾਂ = ਜਗਤ। ਕਿ = ਜੋ। ਈਂ ਰਾ = ਇਸਨੂੰ। ਬਿ = ਵਾਧੂ ਪਦ ਜੋੜਕ। ਬਖ਼ਸ਼ੀਦ = ਰਖਜਾ ਕੀਤੀ। ਕੁਸ਼ਤ = ਮਾਰਿਆ। ਸ਼ = ਉਸ। ਅਜ਼ਾਂ = (ਅਜ਼ ਆਂ) ਉਨ੍ਹਾਂ। }

**ਭਾਵ**—ਜਗਤ ਦੇ ਕਰਤੇ ਦਾ ਭਾਣਾ ਦੇਖ ਜੋ ਇਸਦੀ ਰਖਿਆ ਕੀਤੀ ਅਤੇ ਉਸਨੇ ਉਨ੍ਹਾਂ ਨੂੰ (ਸ਼ੇਰ ਨੂੰ ਮਗਰ ਮੱਛ ਨੇ) ਮਾਰਿਆ॥ ੭੬॥

**ਬਿ ਰਫ਼ਤੰਦ ਹਰਦੋ ਬ ਹੁਕਮਿ ਅਮੀਰ॥**
**ਯਕੇ ਸ਼ਾਹਜ਼ਾਦਹ ਵ ਦੁਖ਼ਤਰ ਵਜ਼ੀਰ॥ ੭੭॥**

{ ਬਿ = ਵਾਧੂ। ਰਫ਼ਤੰਦ = ਤੁਰ ਪਏ। ਹਰਦੋ = ਦੋਨੋਂ। ਬ = ਨਾਲ। ਹੁਕਮ = ਆਗਜਾ। ਇ = ਦੀ। ਅਮੀਰ = ਵੱਡਾ। ਯਕੇ = ਇਕ। ਸ਼ਾਹ-ਜ਼ਾਦਹ = ਰਾਜ ਪੁਤ੍ਰ। ਵ= ਅਤੇ। ਦੁਖ਼ਤਰ = ਲੜਕੀ। ਵਜ਼ੀਰ = ਮੰਤ੍ਰੀ। }

**ਭਾਵ**—ਵਡੇ (ਪਰਮੇਸ੍ਵਰ) ਦੀ ਆਗਿਆ ਨਾਲ ਦੋਨੋਂ ਤੁਰ ਪਏ ਇਕ ਰਾਜ ਪੁਤ੍ਰ ਅਤੇ ਮੰਤ੍ਰੀ ਦੀ ਪੁਤ੍ਰੀ॥ ੭੭॥

**ਬਿਉਫ਼ਤਾਦ ਹਰਦੋ ਬਦਸ਼ਤਿ ਅਜ਼ੀਮ ॥**

**ਨ ਸ਼ਾਇਦ ਦਿਗਰ ਦੀਦ ਜੁਜ਼ ਯਕ ਕਰੀਮ ॥ ੮੮ ॥**

{ ਬਿ = ਵਾਧ । ਉਫ਼ਤਾਦ = ਪੈ ਗਏ । ਹਰਦੋ = ਦੋਨੋਂ । ਬ = ਵਿਚ । ਦਸਤ = ਉਜਾੜ । ਏ = ਇਕ । ਅਜ਼ੀਮ = ਵੱਡੀ । ਨ = ਨਹੀਂ । ਸ਼ਾਇਦ-ਦੀਦ = ਦੇਖ਼ ਸਕੇ । ਦਿਗਰ = ਦੂਜਾ । ਜੁਜ਼ = ਬਿਨਾਂ । ਯਕ = ਇਕ । ਕਰੀਮ = ਦਿਆਲੂ । }

**ਭਾਵ**- ਦੋਨੋਂ ਇਕ ਵੱਡੀ ਉਜਾੜ ਵਿਚ ਪੈ ਗਏ ਜਿਥੇ ਬਿਨਾਂ ਇਕ ਪਰ-ਮੇਸ਼ਰ ਤੋਂ ਦੂਜਾ ਦ੍ਰਿਸ਼ਟੀ ਗੋਚਰੇ ਨਹੀਂ ਸੀ ॥ ੨੮ ॥

**ਬ ਮੁਲਕਿ ਹਬਸ਼ ਆਮਦ ਆਂ ਨੇਕ ਖੋਇ ॥**

**ਯਕੇ ਸ਼ਾਹਜ਼ਾਦਹ ਦਿਗਰ ਖ਼ੂਬ ਰੋਇ ॥ ੮੯ ॥**

{ ਬ = ਵਿਚ । ਮੁਲਕ = ਦੇਸ । ਇ = ਦੇ । ਹਬਸ਼ = ਦੇਸ ਜਾਤੀ ਦਾ ਨਾਉਂ । ਆਮਦ=ਆਏ । ਆਂ=ਓਹ । ਨੇਕ ਖੋਇ=ਭਲੇ ਸੁਭਾਉ ਵਾਲੇ । ਯਕੇ=ਇਕ । ਸ਼ਾਹਜ਼ਾਦਹ = ਰਾਜ ਪੁਤ੍ਰ । ਦਿਗਰ ਦੂਜੀ । ਖ਼ੂਬਰੋਇ = ਸੁੰਦੀ }

**ਭਾਵ**-ਉਹ ਭਲੇ ਸੁਭਾਉ ਵਾਲੇ ਹਬਸ਼ੀਆਂ ਦੇ ਦੇਸ ਵਿਖੇ ਆਏ ਇਕ ਰਾਜ ਪੁਤ੍ਰ _ਸਰੀ ਸੁੰਦਰੀ (ਮੰਤ੍ਰੀ ਦੀ ਪੁਤ੍ਰੀ) ॥ ੮੯ ॥

**ਦਰਾਂਜਾ ਬਿਆਮਦ ਕਿ ਬਿਨਸ਼ਸਤਹ ਸ਼ਾਹ ॥**

**ਨਸ਼ਸਤੰਦ ਸ਼ਬਰੰਗ ਜ਼ਰਰੀਂ ਕੁਲਾਹ ॥੯੦॥**

{ ਦਰਾਂਜਾ=ਉਸ ਥਾਂ ਵਿਖੇ । ਬਿਆਮਦ =ਆਏ । ਕਿ=ਜੋ ।ਬਿਨਸ਼ਸਤਹ=ਬੈਠਾ ਸੀ । ਸ਼ਾਹ=ਰਾਜਾ । ਨਸ਼ਸਤੰਦ=ਬੈਠ ਗਏ । ਸ਼ਬਰੰਗ = ਰਾਤ੍ਰੀ ਵਰਨ (ਕਾਲਾ) । ਜ਼ਰਰੀਂ=ਸੁਨਹਿਰੀ । ਕੁਲਾਹ=ਛ੍ਰ । }

**ਭਾਵ**-ਉਸ ਥਾਂ ਆਏ ਅਤੇ ਬੈਠ ਗਏ ਜਿਥੇ ਰਾਜਾ ਰਾਤੀ ਵਰਨ (ਕਿਸ਼ਨ ਵਰਨ) ਅਤੇ ਸੁਨਹਿਰੀ ਛਤ੍ਰ ਵਾਲਾ ਬੈਠਾ ਸੀ ॥ ੯੦ ॥

**ਬਿਦੀਦੰਦ ਓਰਾ ਬਿਖ਼੍ਵਾਂਦੰਦ ਪੇਸ਼ ॥**

**ਬ ਗੁਫਤੰਦ ਐ ਸ਼ੇਰ ਆਜ਼ਾਦ ਕੇਸ ॥ ੯੧ ॥**

{ ਬਿਦੀਦੰਦ=ਦੇਖਿਆ । ਓਰਾ=ਉਸਨੂੰ । ਬਿਖ਼੍ਵਾਂਦੰਦ=ਬੁਲਾਇਆ । ਪੇਸ਼=ਪਾਸ ਬ=ਵਾਧੂ । ਗੁਫ਼ਤੰਦ=ਆਖਿਆ । ਐ=ਹੇ । ਸ਼ੇਰ = ਸ਼ੀਂਹ । ਆਜ਼ਾਦ=ਖੁਲਾ । ਕੇਸ਼=ਧਰਮ । }

**ਭਾਵ**-ਉਸਨੂੰ ਦੇਖਿਆ ਅਤੇ ਪਾਸ ਬੁਲਾਇਆ ਅਰ ਆਖਿਆ ਹੇ ਖੁਲੇ ਧਰਮ ਵਾਲੇ ਸ਼ੇਰ ॥ ੯੧ ॥

**ਜ਼ ਮੁਲਕੇ ਕੁਦਾਮੀ ਤੋ ਬਾਮਨ ਬਿਗੋਇ ॥**
**ਚਿ ਨਾਮੇ ਕਿਰਾ ਤੋ ਬਈਂ ਤਰਫ਼ ਜੋਇ ॥ ੯੨ ॥**

{ ਜ਼=ਤੇ ।ਮੁਲਕ = ਦੇਸ। ਏ = ਦੇ। ਕੁਦਾਮ = ਕੌਣ। ਈਂ = ਤੂੰਹੈਂ। ਤੋ = ਤੂੰ। ਬਾਮਨ = ਮੈਨੂੰ। ਬਿਗੋਇ = ਕਹੁ। ਨਾਮੇ = ਨਾਉਂ।ਚਿ=ਕੀ ।ਕਿਰਾ=ਕਿਸਨੂੰ ਤੋ=ਤੂੰ।ਬ = ਵਿਚ। ਈਂ=ਇਸ। ਤਰਫ਼=ਪਾਸੇ । ਜੋਇ ਢੂੰਡਦਾ ਹੈਂ। }

**ਭਾਵ**—ਤੂੰ ਕੇਹੜੇ ਦੇਸਦਾ ਹੈਂ ਤੂੰ ਮੈਨੂੰ ਦੱਸ ਅਤੇ ਤੇਰਾ ਨਾਉਂ ਕੀ ਹੈ ਅਰ ਇਸ ਪਾਸੇ ਵਿਚ ਕਿਸਨੂੰ ਢੂੰਡਦਾ ਹੈਂ ॥ ੯੨ ॥

**ਵਗਰਨਹ ਮਰਾ ਤੋ ਨ ਗੋਈਚੇ ਰਾਸਤ ॥**
**ਕਿ ਮੁਰਦਨ ਸ਼ਿਤਾਬ ਅਸਤ ਏਜ਼ਦ ਗਵਾ ਅਸਤ ॥ ੯੩ ॥**

{ ਵ=ਅਤੇ। ਗਰ = ਜੇ। ਨਹ = ਨਹੀਂ। ਮਰਾ = ਮੈਨੂੰ। ਤੋ=ਤੂੰ। ਨ = ਨਹੀਂ। ਗੋਈ =ਕਹੇਂ। ਚੇ = ਅਜੇਹੀ। ਰਾਸਤ=ਸੱਚ। ਕਿ=ਜੋ। ਮੁਰਦਨ = ਮਰਨਾ। ਸ਼ਿਤਾਬ=ਸ਼ੀਘਰ। ਅਸਤ=ਹੈ। ਏਜ਼ਦ=ਪਰਮੇਸਰ। ਗਵਾ=ਸਾਖੀ। }

**ਭਾਵ**— ਜੇਕਰ ਤੂੰ ਅਜੇਹੀ (ਗੱਲ) ਸਚ ਨਾ ਕਹੇਂਗਾ (ਤਾਂ ਜਾਣ ਲੈ ਜੋ ਮਰਨਾ ਛੇਤੀ ਹੈ। ੯੩ ॥

**ਸ਼ਾਹਨਸ਼ਾਹ ਪਿਸਰੇਮ ਮਾਯਿੰਦਰਾਂ ॥**
**ਕਿ ਦੁਖ਼ਤਰ ਵਜ਼ੀਰ ਅਸਤ ਈਂ ਨਉਜਵਾਂ ॥੯੪ ॥**

{ ਸ਼ਾਹਨਸ਼ਾਹ=ਚੱਕ੍ਰਵਰਤੀ। ਪਿਸਰ=ਲੜਕਾ। ਏਮ=ਮੈਂ ਹਾਂ। ਮਾਯਿੰਦਰਾਂ=ਦੇਸ ਦਾ ਨਾਉਂ। ਕਿ = ਅਤੇ। ਦੁਖ਼ਤਰ = ਪੁਤ੍ਰੀ। ਵਜ਼ੀਰ = ਮੰ ੍ਰੀ। ਅਸਤ=ਹੈ। ਈਂ=ਏਹ। ਨਉਜਵਾਂ=ਨਵੀਂ ਮੁਟਿਆਰ। }

**ਭਾਵ**—(ਉਸਨੇ ਕਿਹਾ) ਮੈਂ ਮਯਿੰਦਰਾਂ ਦੇ ਚੱਕ੍ਰਵਰਤੀ ਦਾ ਪੁਤ੍ਰ ਹਾਂ ਅਤੇ ਇਹ ਨਵੀਂ ਮੁਟਿਆਰ ਮੰਤ੍ਰੀ ਦੀ ਪੁਤ੍ਰੀ ਹੈ ॥ ੯੪ ॥

**ਹਕੀਕਤ ਬਿਗੁਫ਼ਤਸ਼ ਜ਼ ਪੇਸ਼ੀਨਹ ਹਾਲ।**
**ਕਿ ਬਰਵੈ ਚੋ ਬਿਗੁਜ਼ਸਤ ਚੰਦੀਂ ਜ਼ਵਾਲ ॥ ੯੫ ॥**

{ ਹਕੀਕਤ = ਵਰਤਾਂਤ। ਬਿ = ਵਾਧੂ। ਗੁਫ਼ਤ = ਕਹਿਆ। ਸ਼=ਉਸ। ਜ਼=ਦੀ। ਪੇਸ਼ੀਨਹ=ਪਹਿਲੇ। ਹਾਲ=ਸਾਖੀ। ਕਿ = ਜੋ। ਬਰਵੈ = ਉਸ ਉਤੇ। ਚੋ=ਕਿਸ ਪ੍ਰਕਾਰ। ਬਿ=ਵਾਧੂ। ਗੁਜ਼ਸ਼ਤ=ਵਰਤਿਆ। ਚੰਦੀਂ=ਐਨਾ। ਜ਼ਵਾਲ= ਘਾਟਾ। }

**ਭਾਵ**—ਉਸਨੂੰ ਪਹਿਲੀ ਸਾਖੀ ਦਾ ਵਿਰਤਾਂਤ ਸੁਣਾਇਆ ਜੋ ਕਿਸ ਪ੍ਰਕਾਰ ਉਸ ਉਤੇ ਐਨੀ ਔਖਿਆਈ ਵਰਤ ਗਈ ।। ੯੫ ॥

**ਬ ਮੇਹਰਸ਼ ਦਰਾਮਦ ਬਿਗੁਫ਼ਤ ਅਜ਼ ਜ਼ਬਾਂ ॥**
**ਮਰਾ ਖ਼ਾਨਾਗਾਹੇ ਜ਼ਖ਼ੁਦ ਖਾਨਹ ਦਾਂ ॥ ੯੬ ॥**

{ਬ=ਵਿਚ । ਮੇਹਰ=ਪਿਆਰ । ਸ਼=ਉਸ । ਦਰਾਮਦ=ਆਯਾ । ਬਿਗੁਫ਼ਤ=ਆਖਿਆ । ਅਜ਼=ਤੇ । ਜ਼ਬਾਂ = ਰਸਨਾ । ਮਰਾ = ਮੇਰਾ । ਖ਼ਾਨਾਗਾਹ = ਘਰ ਦਾ ਥਾਉਂ । ਏ=ਇਕ । ਜ਼ਖੁਦ=ਆਪਣਾ । ਖਾਨਹ=ਘਰ । ਦਾਂ=ਜਾਣ ।}

**ਭਾਵ**- ਉਸ ਵਿਚ ਮੋਹ ਆਇਆ ਅਤੇ ਰਸਨਾ ਤੇ ਕਹਿਆ ਮੇਰੇ ਘਰ ਦਾ ਥਾਉਂ ਇਕ ਆਪਣਾ ਘਰ ਜਾਣ ॥ ੯੬ ॥

**ਵਜ਼ਾਰਤ ਖੁਦਸ਼ ਰਾ ਤੁਰਾ ਮੇ ਦਿਹਮ ॥**
**ਕੁਲਾਹੇ ਮੁਮਾਲਿਕ ਤੋ ਬਰ ਸਰ ਨਿੱਹਮ ॥ ੯੭ ॥**

{ਵਜ਼ਾਰਤ = ਮੰਤ੍ਰੀ ਦਾ ਕੰਮ । ਖੁਦਸ਼ = ਆਪਣਾ । ਰਾ = ਨੂੰ । ਤੁਰਾ = ਤੈਨੂੰ । ਮੇਦਿਹਮ=ਦਿੰਦਾ ਹਾਂ । ਕੁਲਾਹ=ਛਤ । ਏ = ਦਾ । ਮੁਮਾਲਿਕ = ਬਹੁਤੇ ਦੇਸ । ਤੋ=ਤੇਰੇ । ਬਰ=ਉਪਰ । ਸਰ=ਸੀਸ । ਨਿਹੱਮ=ਰੱਖਦਾ ਹਾਂ ।}

**ਭਾਵ** -ਆਪਣੇ ਮੰਤ੍ਰੀ ਦਾ ਕੰਮ ਮੈਂ ਤੈਨੂੰ ਦਿੰਦਾ ਹਾਂ ਅਤੇ ਤੇਰੇ ਸਿਰ ਉਤੇ ਦੇਸਾਂ ਦਾ ਛਤਰ ਰੱਖਦਾ ਹਾਂ ॥ ੯੭ ॥

**ਬਿਗੁਫ਼ਤੰਦ ਈਂਗ਼ਾ ਓ ਕਰਦੰਦ ਵਜ਼ੀਰ ॥**
**ਕਿ ਨਾਮੇ ਵਜ਼ਾਂ ਬੂਦ ਰੌਸ਼ਨ ਜ਼ਮੀਰ ॥ ੯੮ ॥**

{ਬਿ=ਵਾਧੂ । ਗ਼ੁਫਤੰਦ=ਕਹਿਆ । ਈਂਗ਼ਾ=ਇਸਨੂੰ । ਓ=ਅਤੇ । ਕਰਦੰਦ=ਕੀਤਾ । ਵਜ਼ੀਰ = ਮੰਤ੍ਰੀ । ਕਿ = ਜੋ । ਨ ਮੇ = ਨਾਉਂ । ਵਜ਼ਾਂ = ਉਸਦਾ । ਬੂਦ = ਸੀ । ਰੌਸ਼ਨਜ਼ਮੀਰ = (ਪ੍ਰਗਾਸ ਚਿਤ) ।}

**ਭਾਵ**—ਏਹ ਗਲ ਕਹੀ ਅਤੇ ਉਸਨੂੰ ਮੰਤ੍ਰੀ ਬਣਾਇ ਦਿਤਾ ਜਿਸਦਾ ਨਾਉਂ ਰੌਸ਼ਨ ਜ਼ਮੀਰ ਸੀ ।. ੯੮ ॥

**ਬਹਰ ਜਾ ਕਿ ਦੁਸ਼ਮਨ ਸ਼ਨਾਸਦ ਅਜ਼ੀਮ ॥**
**ਦਵੀਦੰਦ ਬਰਵੈ ਬ ਹੁਕਮਿ ਕਰੀਮ ॥ ੯੯ ॥**

{ਬਹਰਜਾ = ਜਿਥੇ। ਕਿ = ਜੋ । ਦੁਸ਼ਮਨ = ਵੈਰੀ । ਸ਼ਨਾਸਦ = ਜਾਣਿਆ । ਅਜ਼ੀਮ = ਵੱਡਾ । ਦਵੀਦੰਦ = ਦੌੜੇ । ਬਰਵੈ = ਉਸ ਉਤੇ । ਬ = ਨਾਲ । ਹੁਕਮ = ਆਗਿਆ । ਇ = ਦੀ । ਕਰੀਮ = ਕਿਰਪਾਲੂ ।}

**ਭਾਵ** -ਜਿਥੇ ਜੋ ਵੱਡਾ ਵੈਰੀ ਦੇਖਿਆ ਉਸ ਉਤੇ ਪਰਮੇਸ਼ਰ ਦੀ ਆਗਿਆ ਨਾਲ ਧਾਵਾ ਕੀਤਾ ।। ੯੯ ॥

**ਕਿ ਖ਼ੂਨਸ਼ ਬਰੇਜ਼ੀਦ ਵ ਕਰਦੰਦ ਜ਼ੇਰ ॥**
**ਦਿਗਰ ਜਾ ਸ਼ੁਨੀਦੇ ਦਵੀਦੇ ਦਲੇਰ ॥ ੯੦ ॥**

[ਕਿ = ਅਤੇ। ਖ਼ੂਨ = ਲਹੂ। ਸ਼ = ਉਸ। ਬਰੇਜ਼ੀਦ = ਡੋਲ੍ਹਿਆ। ਵ = ਅਤੇ। ਕਰਦੰਦ=ਕੀਤਾ। ਜ਼ੇਰ=ਅਨੁਸਾਰ। ਦਿਗਰਜਾ=ਦੂਜੇ ਥਾਂ। ਸ਼ੁਨੀਦੇ=ਸੁਣਦਾ ਸੀ। ਦਵੀਦੇ = ਦੌੜਦਾ ਸੀ। ਦਲੇਰ = ਨਿਡਰ।]

**ਭਾਵ**—ਅਤੇ ਉਸਨੂੰ ਲਹੂ ਲੁਹਾਣ ਕਰਦਾ ਸੀ ਅਤੇ ਅਨੁਸਾਰ ਕਰ ਲੈਂਦਾ ਸੀ ਅਰ ਦੂਜੇ ਥਾਂ (ਜਦੋਂ) ਸੁਣਦਾ ਸੀ ਤਾਂ ਨਿਰਭੈ ਹੋਕੇ ਧਾਵਾ ਕਰਦਾ ਸੀ॥ ੯੦ ॥

**ਬਹਰਜਾ ਕਿ ਤਰਕਸ਼ ਬਰੇਜ਼ੀਦ ਤੀਰ॥**
**ਬਿ ਕੁਸ਼ਤੇ ਅਦੂਰਾ ਬਿਕਰਦੇ ਅਸੀਰ ॥ ੯੧ ॥**

[ਬ = ਵਾਧੂ ਪਦ। ਹਰਜਾ = ਜਿਥੇ ਕਿਤੇ। ਕਿ = ਜੋ। ਤਰਕਸ਼ = ਭੱਥਾ। ਬਰੇਜ਼ੀਦ = ਸੁਟਿਆ। ਤੀਰ = ਬਾਣ। ਬਿ=ਵਾਧੂ। ਕੁਸ਼ਤੇ = ਮਾਰਦਾ ਸੀ। ਅਦੂ =ਵੈਰੀ। ਰਾ=ਨੂੰ। ਬਿ=ਵਾਧੂ। ਕਰਦੇ=ਕਰਦਾ ਸੀ। ਅਸੀਰ=ਬੰਧੂਆ।]

**ਭਾਵ**--ਜਿਥੇ ਕਿਤੇ ਭੱਥੇ ਵਿਚੋਂ ਤੀਰ ਚਲੌਂਦਾ ਸੀ ਵੈਰੀ ਨੂੰ ਮਾਰਦਾ ਸੀ ਜਾਂ ਬੰਧੂਆਂ (ਕੈਦ) ਕਰਦਾ ਸੀ (ਅਰਥਾਤ ਬੰਨ੍ਹ ਲੈਂਦਾ ਸੀ) ॥ ੯੧ ॥

**ਬ ਮੁੱਦਤ ਯਕੇ ਸਾਲ ਤਾ ਚਾਰ ਮਾਹ ॥**
**ਦਰਖ਼ਸ਼ਿੰਦਹ ਆਮਦ ਚੋ ਰਖ਼ਸ਼ਿੰਦਹ ਮਾਹ ॥ ੯੨ ॥**

[ਬ = ਵਿਚ। ਮੁੱਦਤ = ਸਮਾਂ। ਯਕੇ = ਇਕ। ਸਾਲ = ਵਰ੍ਹਾ। ਤਾ = ਅਤੇ। ਚਾਰ = ਚਾਰ। ਮਾਹ=ਮਹੀਨਾ। ਦਰਖ਼ਸ਼ਿੰਦਹ=ਚਮਕੀਲਾ। ਆਮਦ=ਹੋਯਾ। ਚੋ = ਨਿਆਈਂ। ਰਖ਼ਸ਼ਿੰਦਹ= ਚਮਕਣ ਵਾਲਾ। ਮਾਹ = ਚੰਦ੍ਰਮਾਂ।]

**ਭਾਵ**--ਇਕ ਵਰ੍ਹੇ ਅਤੇ ਚਾਰ ਮਹੀਨੇ ਦੇ ਸਮੇਂ ਵਿਚ ਪੁੰਨਿਆਂ ਦੇ ਚੰਦ੍ਰਮੇਂ ਵਾਂਗ ਚਮਕੀਲਾ (ਅਰਥਾਤ ਪ੍ਰਗਟ) ਹੋਇਆ ॥ ੯੨ ॥

**ਬਦੋਜ਼ੰਦ ਦੁਸ਼ਮਨ ਬਸੋਜ਼ੰਦ ਤਨ॥**
**ਬਯਾਦ ਆਮਦਸ਼ ਰੋਜ਼ਗਾਰਿ ਕੁਹਨ ॥ ੯੩ ॥**

[ਬ = ਵਾਧੂ। ਦੋਜ਼ੰਦ = ਪ੍ਰੋਂਦੇ ਸੀ। ਦੁਸ਼ਮਨ = ਵੈਰੀ। ਬ = ਵਾਧੂ। ਸੋਜ਼ੰਦ = ਸਾੜਦੇ ਸਨ। ਤਨ = ਸਰੀਰ। ਬ = ਵਿਚ। ਯਾਦ = ਚੇਤੇ। ਆਮਦ = ਆਇਆ। ਸ਼ = ਉਸਨੂੰ। ਰੋਜ਼ਗਾਰ = ਸਮਾਂ। ਇ = ਉਸਤਤੀ ਸੰਬੰਧਕ। ਕੁਹਨ = ਪੁਰਾਣਾ।]

**ਭਾਵ**--ਉਨ੍ਹਾਂ ਨੇ ਵੈਰੀਆਂ ਨੂੰ (ਤੀਰਾਂ ਨਾਲ) ਵਿੰਨ੍ਹ ਦਿਤਾ ਅਤੇ ਉਨ੍ਹਾਂ ਦੇ

ਸਰੀਰ ਸਾੜ ਸੁਟੇ ਅਤੇ ਉਸਨੂੰ ਅਪਣਾ ਪਹਿਲਾ ਸਮਾਂ (ਦੇਸ) ਚੇਤੇ ਆਯਾ ॥ ੯੩॥

**ਬਿ ਗੁਫ਼ਤਸ਼ ਯਕੇ ਰੋਜ਼ ਦੁਖ਼ਤਰ ਵਜ਼ੀਰ ॥**
**ਕਿ ਐ ਸ਼ਾਹਿਸ਼ਾਹਾਨ ਰੋਸ਼ਨ ਜ਼ਮੀਰ ॥ ੯੪ ॥**

{ਬਿ = ਵਾਧੂ । ਗੁਫ਼ਤ = ਆਖਿਆ । ਸ਼=ਉਸਨੂੰ। ਦੁਖ਼ਤਰ=ਪੁਤ੍ਰੀ । ਵਜ਼ੀਰ=ਮੰਤ੍ਰੀ। ਕਿ= ਜੋ । ਐ = ਹੇ । ਸ਼ਾਹਿਸ਼ਾਹਾਨ= ਚੱਕ੍ਰਵਰਤੀ । ਰੌਸ਼ਨਜ਼ਮੀਰ = ਨਾਉਂ (ਪ੍ਰਗਾਸ ਚਿਤ) ।}

**ਭਾਵ**—ਇਕ ਦਿਨ ਮੰਤ੍ਰੀ ਦੀ ਪੁਤ੍ਰੀ ਨੇ ਉਸਨੂੰ ਆਖਿਆ ਕਿ ਹੇ ਚੱਕ੍ਰਵਰਤੀ ਰੌਸ਼ਨਜ਼ਮੀਰ ॥ ੯੪ ॥

**ਬਯਕ ਬਾਰ ਮੁਲਕਤ ਫ਼ਿਰਾਮੋਸ਼ ਗਸ਼ਤ ॥**
**ਕਿ ਅਜ਼ ਮਸਤ ਮਸਤੀ ਹਮਹ ਹੋਸ਼ ਗਸ਼ਤ ॥ ੯੫ ॥**

{ਬਯਕ ਬਾਰ = ਇਕ ਵੇਰੀ । ਮੁਲਕ = ਦੇਸ । ਤ=ਤੈਨੂੰ ।ਫ਼ਿਰਾਮੋਸ਼ਗਸ਼ਤ=ਭੁਲ ਗਿਆ । ਕਿ = ਅਤੇ । ਅਜ਼ = ਨਾਲ । ਮਸਤ = ਹੰਕਾਰ । ਮਸਤੀ = ਮੱਦ । ਹਮਹ = ਸਾਰੀ । ਹੋਸ਼ = ਬੁਧੀ । ਗਸ਼ਤ = ਜਾਂਦੀ ਰਹੀ ।}

**ਭਾਵ**—ਇਕੋ ਵੇਰੀ ਤੈਨੂੰ ਦੇਸ ਭੁਲ ਗਿਆ ਅਤੇ ਰਾਜ ਹੰਕਾਰ ਦੇ ਮੱਦ ਵਿਚ ਸਾਰੀ ਬੁਧੀ ਮਾਰੀ ਗਈ । ੯੫ ॥

**ਤੋਆਂ ਮੁਲਕ ਪੇਸ਼ੀਨਹ ਰਾ ਯਾਦ ਕੁਨ ॥**
**ਕਿ ਸ਼ਹਰਿ ਪਿਦਰ ਰਾ ਤੋ ਆਬਾਦ ਕੁਨ ॥ ੯੬ ॥**

{ਤੋ = ਤੂੰ । ਆਂ = ਉਸ । ਮੁਲਕ = ਦੇਸ । ਪੇਸ਼ੀਨਹ = ਪਹਿਲੇ । ਰਾ = ਨੂੰ । ਯਾਦਕੁਨ=ਚੇਤੇ ਕਰ । ਕਿ=ਅਤੇ । ਸ਼ਹਰ = ਨਗਰ । ਇ=ਦੀ । ਪਿਦਰ=ਪਿਤਾ। ਰਾ = ਨੂੰ । ਤੋ = ਤੂੰ । ਆਬਾਦਕੁਨ = ਬਸਦੀ ਕਰ ।}

**ਭਾਵ**- ਤੂੰ ਉਸ ਪਹਿਲੇ ਦੇਸ ਨੂੰ ਚੇਤੇ ਕਰ ਅਤੇ ਪਿਤਾ ਦੀ ਨਗਰੀ ਨੂੰ ਬਸਾਉ ॥ ੯੬ ॥

**ਨਿਗਰ ਦਾਸ਼ਤ ਅਜ਼ ਫ਼ੌਜ ਲਸ਼ਕਰ ਤਮਾਮ ॥**
**ਬਸੇਗੰਜ ਬਖ਼ਸ਼ੀਦ ਬਰਵੈ ਮੁਦਾਮ ॥ ੯੭ ॥**

{ਨਿਗਹਦਾਸ਼ਤ=ਦ੍ਰਿਸ਼ਟੀ ਵਿਚ ਰਖਿਆ ਹੋਇਆ । ਅਜ਼=ਆਦਿਕ। ਫੌਜ=ਸੈਨਾ ਲਸ਼ਕਰ=ਦਲ । ਤਮਾਮ=ਸਾਰੇ । ਬਸੇ=ਬਹੁਤੇ । ਗੰਜ=ਭਡਾਰ । ਬਖਸ਼ੀਦ=ਵੰਡੇ ਬਰਵੈ=ਉਨਾਂ ਉਤੇ । ਮੁਦਾਮ=ਸਦੀਵ ।}

**ਭਾਵ**- ਸੈਨਾਂ ਅਤੇ ਦਲ ਆਦਿਕਾਂ ਦਾ ਹਰ ਪ੍ਰਕਾਰ ਧਿਆਨ ਰਖਿਆ ਤੇ ਉਨ੍ਹਾਂ ਨੂੰ ਸਦੀਵ ਬਹੁਤੇ ਪੋਤੇ ਵੰਡੇ ॥ ੯੭ ॥

**ਯਕੇ ਲਸ਼ਕਰ ਆਰਾਸਤ ਚੂੰ ਨੌਬਹਾਰ ॥**
**ਜ਼ਿ ਖ਼ੰਜਰ ਵ ਗੁਰਜ਼ੋ ਵ ਬਖ਼ਤਰ ਹਜ਼ਾਰ ॥ ੯੮ ॥**

{ਯਕੇ ਇਕ । ਲਸ਼ਕਰ = ਸੈਨਾ । ਆਰਾਸਤ = ਸਵਾਰੀ । ਚੂੰ = ਨਿਆਈਂ । ਨੌ ਬਹਾਰ=ਬਸੰਤ ਰੁਤ । ਜ਼ਿ=ਨਾਲ । ਖੰਜਰ=ਕਟਾਰ । ਵ=ਅਤੇ । ਗੁਰਜ਼=ਮੋਗਰੀ ਓ=ਅਤੇ । ਵ=ਅਤੇ । ਬਖ਼ਤਰ=ਸੰਜੋਇ । ਹਜ਼ਾਰ = ਸਹੰਸ੍ਰ ।}

**ਭਾਵ** ਬਸੰਤ ਦੀ ਰੁਤ ਵਾਂਗੂੰ ਇਕ ਸੈਨਾ ਸਵਾਰੀ ਸਹੰਸਰ ਕਟਾਰਾਂ ਅਤੇ ਮੋਗਰੀਆਂ ਅਤੇ ਸੰਜੋਆਂ ਨਾਲ ॥ ੯੮ ॥

**ਜ਼ਿਰਹ ਖ਼ੋਦੋ ਖ਼ਫ਼ਤਾਨ ਬਰਗੁਸਤਵਾਂ ॥**
**ਜ਼ਿ ਸ਼ਮਸ਼ੇਰ ਹਿੰਦੀ ਗਿਰਾਂ ਤਾ ਗਿਰਾਂ ॥ ੯੯ ॥**

{ਜ਼ਿਰਹ=ਸੰਜੋਇ ਜਾਲੀ ਵਾਲੀ । ਖੋਦ=ਟੋਪ । ਓ=ਅਤੇ । ਖ਼ਫ਼ਤਾਨ=ਚਿਲਤਾ ਬਰਗੁਸਤਵਾਂ=ਪਾਖਰ । ਜ਼ਿ=ਅਤੇ । ਸ਼ਮਸ਼ੇਰ, ਹਿੰਦੀ= ਹਿੰਦੁਸਤਾਨ ਦੀ ਤਲਵਾਰ । ਗਿਰਾਂ=ਭਾਰੇ ਮੁਲ ਦੀ । ਤਾ=ਅਤੇ । ਗਿਰਾਂ=ਭਾਰੀ ।}

**ਭਾਵ**- ਸੰਜੋਇ ਟੋਪ ਚਿਲਤਾ ਅਤੇ ਪਾਖਰ ਹਿੰਦੀ ਤਲਵਾਰਾਂ ਵਡੇ ਮੁਲ ਦੀਆਂ ਅਤੇ ਭਾਰੀਆਂ ॥ ੯੯ ॥

**ਜ਼ਿ ਬੰਦੂਕ ਮਸ਼ਹਦ ਵ ਚੀਨੀਂ ਕਮਾਂ ॥**
**ਜ਼ਿਰਹ ਰੂਮ ਸ਼ਮਸ਼ੇਰਿ ਹਿੰਦੋਸਤਾਂ ॥ ੧੦੦ ॥**

{ਜ਼ਿ=ਅਤੇ । ਬੰਦੂਕ=ਰਾਮ ਜੰਗਾ । ਮਸ਼ਹਦ= ਨਗਰੀ ਦਾ ਨਾਉਂ । ਵ=ਅਤੇ । ਚੀਨੀ=ਚੀਨ ਦੇਸਦੀ । ਕਮਾਂ=ਧਨੁਖ । ਜ਼ਿਰਹਰੂਮ = ਰੂਮ ਦੇਸ ਦੀ ਸੰਜੋਇ । ਸ਼ਮਸ਼ੇਰਿ ਹਿੰਦੋਸਤਾਂ= ਤਲਵਾਰ ਹਿੰਦੁਸਤਾਨ ਦੀ ।}

**ਭਾਵ**—ਅਤੇ ਮਸ਼ਹਦ ਦੇ ਰਾਮਜੰਗੇ ਚੀਨ ਦੇ ਧਨੁਖ ਅਰ ਰੂਮ ਦੀ ਸੰਜੋਆਂ ਹਿੰਦੁਸਤਾਨ ਦੀਆਂ ਤਲਵਾਰਾਂ ॥ ੧੦੦ ॥

**ਚਿ ਅਜ਼ ਤਾਜ਼ੀ ਅਸਪਾਨ ਫੌਲਾਦ ਨਾਲ ॥**
**ਹਮਹ ਖ਼ਿੰਦਹ ਫ਼ੀਲਾਨ ਅਜ਼ ਸ਼ਬ ਮਸਾਲ ॥ ੧੦੧ ॥**

{ਚਿ=ਕੀ । ਅਜ਼ = ਤੇ । ਤਾਜ਼ੀ = ਅਰਬ ਦੇਸ ਦੇ । ਅਸਮਾਨ=ਘੋੜੇ । ਫੌਲਾਦ ਨਾਲ = ਈਸਪਾਤੀ ਖੁਰੀਆਂ । ਹਮਹ = ਸਾਰੇ । ਖ਼ਿੰਦਹ = ਮਤਵਾਲੇ । ਫੀਲਾਨ=ਹਾਥੀ । ਅਜ਼=ਆਦਿਕ । ਸ਼ਬ=ਰਾਤ੍ਰੀ । ਮਸ਼ਾਲ ਵਰਗੇ ।}

**ਭਾਵ**—ਕੀ ਅਰਬੀ ਘੋੜੇ ਈਸਪਾਤੀ ਚੁਬੰਦੀ ਵਾਲੇ ਅਤੇ ਸਾਹੇ ਮਤਵਾਲੇ ਹਾਥੀ ਰਾਤ੍ਰੀ ਵਰਗੇ (ਕਾਲੇ) ॥ ੧੦੧ ॥

**ਹਮਹ ਸ਼ੇਰ ਮਰਦਾਨੋ ਜ਼ੋਰਆਵਰਾਂ ॥**
**ਕਿ ਸ਼ੇਰ ਅਫ਼ਗਨਾਂ ਰਾ ਬਸਫ਼ ਅਫ਼ਗਨਾਂ ॥ ੧੦੨ ॥**

{ ਹਮਹ=ਸਾਰੇ । ਸ਼ੇਰ ਮਰਦਾਨ=ਸੂਰਮੇ । ਓ = ਅਤੇ । ਜ਼ੋਰਾਵਰਾਂ = ਬਲਵਾਨ (ਬਹੁ ਵਾਕ) । ਕਿ=ਜੋ । ਸ਼ੇਰ ਅਫ਼ਗਨਾਂ=ਸ਼ੀਹਾਂ ਨੂੰ ਮਾਰਨ ਵਾਲੇ । ਰਾ=ਨੂੰ । ਬ=ਵਿਚ । ਸਫ਼=ਪਾਲ । ਅਫ਼ਗਨਾਂ = ਸੁਟਣ ਵਾਲੇ । }

**ਭਾਵ**—ਸਾਰੇ ਸੂਰਮੇ ਅਤੇ ਬਲਵਾਨ ਜੋ ਸ਼ੀਹਾਂ ਦੇ ਮਾਰਨ ਵਾਲਿਆਂ ਨੂੰ ਪ ਲਾਂ ਦੀਆਂ ਪਾਲਾਂ ਪਰੇ ਸੁਟਣ ਵਾਲੇ ਸੀ (ਕੱਠੇ ਕੀਤੇ) ॥ ੧੦੨ ॥

**ਬ ਰਜ਼ਮ ਅੰਦਰੂੰ ਹਮਚੋ ਫ਼ੀਲ ਅਫ਼ਗਨ ਅਸਤ ॥**
**ਬ ਬਜ਼ਮ ਅੰਦਰੂੰ ਚਰਬ ਚਾਲਾਕ ਦਸਤ ॥ ੧੦੩ ॥**

{ ਬ=ਵਿਚ । ਰਜ਼ਮ ਲੜਾਈ । ਅੰਦਰੰ = ਵਿਚ, ਵਾਧੂ ਪਦ । ਹਮਚੋ=ਅਜੇਹਾ । ਫ਼ੀਲ ਅਫ਼ਗਨ = ਹਾਥੀ ਨੂੰ ਢਾਉਣ ਵਾਲਾ । ਅਸਤ = ਹੈਸੀ । ਬ=ਵਾਧੂ । ਬਜ਼ਮ=ਸਭਾ । ਅੰਦਰੂੰ=ਵਿਚ । ਚਰਬ=ਮਿੱਠਾ ਬੋਲ। ਚਾਲਾਕ ਦਸਤ=ਫੁਰਤੀਲੇ }

**ਭਾਵ**— ਲੜਾਈ ਵਿਚ ਅਜੇਹਾ ਹਾਥੀ ਨੂੰ ਢਾਉਣ ਵਾਲਾ ਹੈਸੀ ਅਤੇ ਸਭਾ ਵਿਚ ਮਿਠੇ ਬੋਲ ਵਾਲਾ ਅਤੇ ਵਿਖਿਆਨ ਦੇਣ ਵਾਲਾ ॥ ੧੦੩ ॥

**ਨਸ਼ਾਂ ਮੇਦਿਹਦ ਨੇਜ਼ਹ ਰਾ ਨੋਕ ਖ਼ੂੰ ॥**
**ਕਸ਼ੀਦੰਦ ਅਜ਼ਤੇਗ ਜ਼ਹਰ ਆਬਗੂੰ ॥ ੧੦੪ ॥**

{ ਨਸ਼ਾਂ=ਪਤਾ । ਮੇਦਿਹਦ=ਦਿੰਦੀ ਹੈ । ਨੇਜ਼ਹ=ਭਾਲਾ । ਰਾ=ਦੀ । ਨੋਕ=ਮੁਖੀ । ਖ਼ੂੰ = ਲਹੂ । ਕਸ਼ੀਦੰਦ = ਖਿਚੀਆਂ । ਅਜ਼ = ਆਦਿਕ । ਤੇਗ = ਤਲਵਾਰ । ਜ਼ਹਰ=ਬਿਖ । ਆਬਗੂੰ=ਪਾਨ ਦਿ੍ਤੀ ਹੋਈ । }

**ਭਾਵ**—ਭਾਲੇ ਦੀ ਮੁਖੀ ਲਹੂ ਦਾ ਪਤਾ ਦਿੰਦੀ ਸੀ ਤੇ ਬਿਖ ਦੀ ਪਾਣ ਚੜ੍ਹੀ ਹੋਈ ਤਲਵਾਰਾਂ ਖਿੱਚੀਆਂ ॥ ੧੦੪ ॥

**ਯਕੇ ਫ਼ੌਜ ਆਰਾਸ਼ਤਹ ਹਮਚੋ ਕੋਹ ॥**
**ਜਵਾਨਾਨਿ ਸ਼ਾਇਸ਼ਤਹ ਏ ਯਕ ਗਰੋਹ॥ ੧੦੫॥**

{ ਯਕੇ = ਇਕ । ਫ਼ੌਜ = ਸੈਨਾ । ਆਰਾਸ਼ਤਹ = ਬਣਾਈ । ਹਮਚੋ=ਵਰਗੀ । ਕੋਹ = ਪਹਾੜ । ਜਵਾਨਾਨ = ਗੱਭਰੂ । ਇ = ਉਸਤਤੀ ਸੰਬੰਧੀ । ਸ਼ਾਇਸ-ਤਹ = ਸਜੀਲੇ । ਏ = ਦੋ । ਯਕ = ਇਕ । ਗਰੋਹ = ਟੋਲਾ । }

**ਭਾਵ**–ਪਹਾੜ ਵਰਗੀ ਇਕ ਸੈਨਾ ਬਣਾਈ ਅਤੇ ਇਕ ਜੱਥਾ ਸੁੰਦਰ ਗੱਭਰੂਆਂ ਦਾ (ਬਣਾਇਆ)। ੧੦੫।

**ਬਿਪੋਸ਼ੀਦ ਦਸਤਾਰ ਦੁਖ਼ਤਰ ਵਜ਼ੀਰ॥**
**ਬਿ ਬਸਤੰਦ ਸ਼ਮਸ਼ੇਰ ਜੁਸਤੰਦ ਤੀਰ॥ ੧੦੬॥**

{ ਬਿ = ਵਾਧੂ। ਪੋਸ਼ੀਦ = ਪੈਹਨੀ। ਦਸਤਾਰ = ਪਗੜੀ। ਦੁਖ਼ਤਰ = ਪੁਤ੍ਰੀ। ਵਜ਼ੀਰ = ਮੰਤ੍ਰੀ। ਬਿ = ਵਾਧੂ। ਬਸਤੰਦ = ਬੰਨ੍ਹੀ। ਸ਼ਮਸ਼ੇਰ = ਤਲਵਾਰ। ਜੁਸਤੰਦ = ਢੂੰਡਿਆ। ਤੀਰ = ਬਾਣ। }

**ਭਾਵ**–ਮੰਤ੍ਰੀ ਦੀ ਪੁਤ੍ਰੀ ਨੇ ਪੱਗ ਬੰਨ੍ਹੀ ਅਤੇ ਤਲਵਾਰ ਗਾਤ੍ਰੇ ਪਾਈ ਅਰ ਬਾਣ ਲੀਤਾ॥ ੧੦੬॥

**ਬ ਸਰਦਾਰੀ ਏ ਕਰਦ ਪੀਸ਼ੀਨਹ ਫ਼ੌਜ॥**
**ਰਵਾਂ ਕਰਦ ਲਸ਼ਕਰ ਚੋ ਦਰਿਯਾਇ ਮੌਜ॥ ੧੦੭॥**

{ ਬ = ਉਤੇ। ਸਰਦਾਰੀ = ਜੱਥੇਦਾਰੀ। ਏ = ਦੀ। ਕਰਦ = ਕੀਤੀ। ਪੀਸ਼ੀ-ਨਹ = ਮੋਹਰਲੀ। ਫੌਜ = ਸੈਨਾ। ਰਵਾਂਕਰਦ = ਤੋਰਿਆ। ਲਸ਼ਕਰ= ਦਲ। ਚੋ = ਵਾਂਗੂੰ। ਦਰਿਯਾਇ ਮੌਜ = ਠਾਠਾਂ ਵਾਲੀ ਨਦੀ। }

**ਭਾਵ**- ਮੋਹਰਲੀ ਸੈਨਾਂ ਦੀ ਜੱਥੇਦਾਰੀ ਉਤੇ ਕੀਤੀ (ਮੰਤ੍ਰੀ ਦੀ ਪੁਤ੍ਰੀ) ਅਰ ਠਾਠਾਂ ਵਾਲੇ ਨੱਦ ਵਾਂਗੂ ਦਲ ਤੋਰਿਆ॥ ੧੦੭॥

**ਯਕੇ ਗ਼ੌਲ ਬਸਤਹ ਚੋ ਅਬਰਿ ਸਿਆਹ॥**
**ਬਿਲਰਜ਼ੀਦ ਬੂੰਮ ਓ ਬਿਲਗ਼ਜ਼ੀਦ ਮਾਹ॥ ੧੦੮॥**

{ ਯਕੇ = ਇਕ। ਗੌਲ = (ਈਯੜ ਭੇਡਾਂ ਦਾ) ਜੱਥਾ। ਬਸਤਹ = ਬੰਨ੍ਹਿਆਂ। ਚੋ=ਨਿਆਈਂ। ਅਬਰਿਸਿਆਹ=ਕਾਲੀ ਘਟਾ। ਬਿ=ਵਾਧੂ। ਲਰਜ਼ੀਦ=ਕੰਬੀ ਬੂੰਮ=ਧਰਤੀ। ਓ=ਅਤੇ। ਬਿ=ਵਾਧੂ। ਲਗ਼ਜ਼ੀਦ=ਤਿਲਕ ਪਿਆ। ਮਾਹ=ਚੰਦ੍ਰਮਾਂ। }

**ਭਾਵ**- ਕਾਲੀ ਘਟਾ ਵਾਂਗੂੰ ਇਕ ਜੱਥਾ ਬੰਨ੍ਹਿਆਂ (ਜਿਸ ਨਾਲ) ਧਰਤੀ ਕੰਬ ਉਠੀ ਅਤੇ ਚੰਦ੍ਰਮਾਂ ਹਿਲ ਗਿਆ॥ ੧੦੮॥

**ਬਿਆਵਰਦ ਲਸ਼ਕਰ ਚੁ ਬਰਵੈ ਹਦੂਦ॥**
**ਸਲਾਹੇ ਦਿਗਰ ਤੀਰ ਤੇਗੋ ਨ ਬੂਦ॥ ੧੦੯॥**

{ ਬਿਆਵਰਦ = ਲਿਆਇਆ। ਲਸ਼ਕਰ = ਸੈਨਾ। ਚੁ=ਜਦ। ਬਰ = ਉਤੇ। ਵੈ = ਉਸ। ਹਦੂਦ = ਬੰਨਾ (ਬਸੀਮਾਂ)। ਸਲਾਹ = ਇਛਾ। ਏ = ਕੋਈ। ਦਿਗਰ=ਦੂਜੀ। ਤੀਰ=ਬਾਣ। ਤੇਗ਼=ਤਲਵਾਰ। ਓ=ਅਤੇ। ਨਬੂਦ=ਨਾਹੋਈ। }

**ਭਾਵ**- ਜਦ ਉਸ ਬਸੀਮੇਂ ਉਤੇ ਸੈਨਾਂ ਲਿਆਂਦੀ ਤਾਂ ਤੇਰ ਤਲਵਾਰਾਂ ਅਤੇ ਬਾਣਾਂ ਦੀ ਇਛਾ ਨਾ ਹੋਈ ॥ ੧੦੯ ॥

**ਬਿ ਆਰਾਸਤ ਲਸ਼ਕਰ ਬਸ਼ਾਜ਼ਿ ਤਮਾਮ ॥**
**ਹਮਹ ਖ਼ੰਜਰੇ ਗੁਰਜ਼ ਗੋਪਾਲ ਨਾਮ ॥ ੧੧੦ ॥**

{ ਬਿ = ਵਾਧੂ । ਆਰਾਸਤ = ਬਣਾਈ । ਲਸ਼ਕਰ = ਸੈਨਾ । ਬ = ਨਾਲ ।
ਸਾਜ਼ = ਵਾਲੇਵਾ । ਇ=ਉਸਤਤੀ ਸੰਬੰਧਕ । ਤਮਾਮ=ਸਾਰਾ । ਹਮਹ=ਸਾਰੇ ।
ਖੰਜਰ = ਕਟਾਰ । ਓ = ਅਤੇ । ਗੁਰਜ਼ = ਮੋਗਰੀ ।
ਗੋਪਾਲ = ਗੋਪੀਆਂ । ਨਾਮ = ਨਾਉਂ । }

**ਭਾਵ**--ਪੂਰੇ ਵਾਲੇਵੇਂ ਨਾਲ ਸੈਨਾਂ ਸਵਾਰੀ ਅਤੇ ਸਾਰੇ ਕਟਾਰ ਮੋਗਰੀ ਗੋਪੀਏ ਨਾਉਂ ਵਾਲੇ (ਸ਼ਸਤ੍ਰ ਲਏ) ॥ ੧੧੦ ॥

**ਬਿਬੁਰਦੰਦ ਅਕਲੀਮ ਤਾਰਾਜ ਸਖ਼ਤ ॥**
**ਬਿ ਬੁਰਦੰਦ ਸ਼ਹੇ ਬਾਦ ਪਾਯਾਨ ਰਖ਼ਤ ॥ ੧੧੧ ॥**

{ ਬਿਬੁਰਦੰਦ=ਲੈ ਗਏ । ਅਕਲੀਮ=ਦੇਸ । ਤਾਰਾਜ਼ = ਲੁਟ । ਸਖ਼ਤ=ਅਤੀ ।
ਬਿਬੁਰਦੰਦ = ਲੈ ਗਏ । ਸ਼ਹੇ = ਇਕ ਰਾਜਾ । ਬਾਦਪਾਯਾਨ=ਪੌਣ ਵਾਂਗੂ
ਉਡਣ ਵਾਲੇ (ਘੋੜੇ) । ਰਖ਼ਤ= ਸਮਗ੍ਰੀ । }

**ਭਾਵ**- ਉਹ ਦੇਸ ਅਤੀ ਕਰਕੇ ਲੁਟ ਲੈ ਗਏ ਅਰ ਉਹ ਰਾਜਾ(ਰਾਜ ਪੁਤ੍ਰ) ਘੋੜਿਆਂ ਅਤੇ ਸਮੱਗ੍ਰੀ ਨੂੰ ਲੈ ਗਿਆ (ਲੁਟਕੇ) ॥ ੧੧੧ ॥

**ਚੁਨਾਂ ਜੰਗ ਕਰਦੰਦ ਆਂ ਮੁਲਕ ਰਾ ॥**
**ਚੋ ਬਰਗੇ ਦਰਖ਼ਤਾਂ ਜ਼ਬਾਦਿ ਖ਼ਿਜ਼ਾਂ ॥ ੧੧੨ ॥**

{ ਚੁਨਾਂ = ਅਜੇਹੀ । ਜੰਗ=ਜੁਧ । ਕਰਦੰਦ=ਕੀਤਾ । ਆਂ=ਉਸ । ਮੁਲਕ=ਦੇਸ ।
ਰਾ = ਨੂੰ । ਚੋ = ਜਿਵੇਂ । ਬਰਗ = ਪੱਤ੍ਰ । ਏ = ਦੇ । ਦਰਖ਼ਤਾਂ = ਰੁਖ ।
ਜ਼ = ਨਾਲ । ਬਾਦਿ = ਪਉਣ । ਖ਼ਿਜ਼ਾਂ = ਸਿਆਰ ਰੁਤ ।
ਸਬਾ = ਸਵੇਰ ਦੀ ਪਉਣ (ਸਬਾ = ਭੀ ਪਾਠੰਤ੍ਰ ਹੈ) । }

**ਭਾਵ**—ਉਸ ਦੇਸ ਨੂੰ ਜੁਧ ਨਾਲ ਅਜੇਹਾ ਕੀਤਾ ਜਿਵੇਂ ਪਤ ਝੜੀ ਪੌਣ ਨਾਲ ਰੁੱਖਾਂ ਦੇ ਪੱਤ੍ਰ (ਝੜ ਜਾਂਦੇ) ॥ ੧੧੨ ॥

**ਬਿ ਕੁਸ਼ਤਨ ਅਦੂਰਾ ਕੁਸ਼ਾਇਦ ਬਪੇਸ਼ ॥**
**ਬ ਬੇਰੂੰ ਜ਼ਿ ਮੁਲਕਸ਼ ਹਮਹ ਰੂਏ ਰੇਸ਼ ॥ ੧੧੩ ॥**

{ ਬਿ = ਨਾਲ । ਕੁਸ਼ਤਨ = ਮਾਰਨਾ । ਅਦੂ = ਵੈਰੀ । ਰਾ = ਦੇ । ਕੁਸ਼ਾਇਦ = ਖੋਲ੍ਹਿਆ । ਬ=ਵਾਧੂ । ਪੇਸ਼=ਅੱਗਾ । ਬ=ਵਾਧੂ । ਬੇਰੂੰ=ਬਾਹਰ। ਜ਼ = ਤੇ । ਮੁਲਕ = ਦੇਸ । ਸ਼ = ਉਸ । ਹਮਹ = ਸਾਰਾ । ਰੂਏ = ਮੂੰਹ । ਰੇਸ਼ = ਛਿੱਲਿਆ ਹੋਇਆ (ਲਹੂ ਲੁਹਾਣ) ॥ }

**ਭਾਵ** ਵੈਰੀ ਦੇ ਮਾਰਨੇ ਕਰਕੇ ਅੱਗਾ ਖੋਲ੍ਹਿਆ ਉਸ ਦੇਸ ਤੇ ਬਾਹਰਲੇ ਸਾਰੇ ਲਹੂ ਲੁਹਾਣ ਕੀਤੇ ॥ ੧੧੩ ॥

**ਪਰੀ ਚੇਹਰਹ ਏ ਹਮਚੋ ਸ਼ੇਰਿ ਨਿਯਾਦ ॥**
**ਬਿਕੁਸ਼ਤਨ ਅਦੂਰਾ ਕਿ ਖ਼ੰਜਰ ਕੁਸ਼ਾਦ ॥੧੧੪ ॥**

{ ਪਰੀਚੇਹਰਹ=ਅਪੱਛਰਾਂ ਦਾ ਰੂਪ । ਏ = ਇਕ । ਹਮਚੋ = ਨਿਆਈਂ । ਸ਼ੇਰਿ ਨਿਯਾਦ=ਸ਼ੀਂਹ ਦਾ ਜਮ । ਬਿ = ਲਈ । ਕੁਸ਼ਤਨ= ਮਾਰਨਾ । ਅਦੂ=ਵੈਰੀ । ਰਾ=ਨੂੰ । ਕਿ=ਜੋ । ਖ਼ੰਜਰ=ਕਟਾਰ । ਕੁਸ਼ਾਦ=ਖੋਲ੍ਹੀ । }

**ਭਾਵ**-ਉਸ ਅਪੱਛਰਾਂ ਰੂਪ ਸ਼ੀਂਹ ਜੰਮ (ਮੰਤ੍ਰੀ ਦੀ ਪੁਤ੍ਰੀ) ਨੇ ਜੋ ਵੈਰੀ ਦੇ ਮਾਰਨ ਲਈ ਕਟਾਰ ਸੂਤੀ ॥ ੧੧੪ ॥

**ਬਹਰਜਾ ਦਵੀਦੇ ਬਿਕੁਸ਼ਤੇ ਅਜ਼ਾਂ ॥**
**ਬਹਰਜਾ ਰਸੀਦੇ ਬਿਬਸਤੇ ਅਜ਼ਾਂ ॥ ੧੧੫ ॥**

{ ਬ=ਵਾਧੂ । ਹਰਜਾ=ਜਿਥੇ । ਦਵੀਦੇ=ਦੌੜਦੀ । ਬਿ=ਵਾਧੂ । ਕੁਸ਼ਤੇ=ਮਾਰਦੀ । ਅਜ਼ਾਂ=ਉਸਨੂੰ । ਬ=ਵਾਧੂ । ਹਰਜਾ = ਜਿਥੇ । ਰਸੀਦੇ=ਪੁਜਦੀ । ਬਿ=ਵਾਧੂ । ਬਸਤੇ=ਬੰਨ੍ਹ ਲੈਂਦੀ । ਅਜ਼ਾਂ= ਉਸਨੂੰ । }

**ਭਾਵ**- ਜਿਥੇ ਧਾਉਣੀ ਕਰਦੀ ਉਸਨੂੰ ਮਾਰ ਦੇਂਦੀ ਸੀ ਅਤੇ ਜਿਸ ਉਤੇ ਪੁਜਦੀ ਸੀ ਉਹਨੂੰ ਬੰਨ੍ਹ ਲੈਂਦੀ ਸੀ ॥ ੧੧੫ ॥

**ਸ਼ੁਨੀਦ ਈਂ ਅਜ਼ਾਂ ਸ਼ਾਹਿ ਮਾਯਿੰਦਰਾਂ ॥**
**ਬ ਤੂੰਦੀ ਦਰਾਮਦ ਬਜਾਇ ਹਮਾਂ ॥ ੧੧੬ ॥**

{ ਸ਼ੁਨੀਦ=ਸੁਣੀ । ਈਂ=ਏਹ । ਅਜ਼ਾਂ = ਉਨਾਂ । ਸ਼ਾਹਿ = ਪ੍ਰਜਾਪਤਿ । ਏ=ਦੇ । ਮਾਯਿੰਦਰਾਂ=ਦੇਸ ਦਾ ਨਾਉਂ । ਬ=ਨਾਲ । ਤੂੰਦੀ=ਕ੍ਰੋਧ । ਦਰਾਮਦ= ਆਯਾ । ਬ=ਵਿਚ । ਜਾਇ=ਥਾਉਂ । ਹਮਾਂ=ਉਸੀ । }

**ਭਾਵ**—ਏਹ ਉਨਾਂ ਦੀ ਗਲ ਮਾਯਿੰਦਰਾਂ ਦੇ ਪ੍ਰਜਾਪਤੀ ਨੇ ਸੁਣੀ ਕ੍ਰੋਧ ਨਾਲ ਉਸੇ ਥਾਂ ਆਇਆ ॥ ੧੧੬ ॥

**ਬਰ ਆਰਾਸਤਹ ਫ਼ੌਜ ਚੂੰ ਨੌ ਬਹਾਰ ॥**

**ਜ਼ ਤੋਬੋ ਤੁਫ਼ੰਗ ਖ਼ੰਜਰਿ ਆਬਦਾਰ ॥ ੧੧੭ ॥**

[ ਬ = ਵਾਧੂ । ਆਰਾਸਤਹ= ਸਵਾਰੀ । ਫ਼ੌਜ = ਸੈਨਾ । ਚੂੰ = ਨਿਆਈਂ । ਨੌ ਬ਼ਹਾਰ=ਬਸੰਤ ਰੁਤ । ਜ਼=ਨਾਲ । ਤੋਬ=ਤੋਪ । ਓ=ਅਤੇ । ਤੁਫੰਗ=ਰਾਮਜੰਗਾ ਖੰਜ਼ਰ=ਕਟਾਰ । ਇ=ਉਸਤਤੀ ਸੰਬੰਧੀ । ਆਬਦਾਰ=ਪਾਣ ਵਾਲੀ। ]

**ਭਾਵ**- ਬਸੰਤ ਰੁਤ ਵਾਂਗੂ ਸੈਨਾ ਸਵਾਰੀ ਤੋਪਾਂ ਅਤੇ ਰਾਮਜੰਗਿਆਂ ਅਤੇ ਪਾਣ ਵਾਲੀ ਕਟਾਰਾਂ ਨਾਲ ॥ ੧੧੭ ॥

**ਬਪੇਸ਼ਿ ਸਫ ਆਮਦ ਚੋ ਦਰਿਯਾ ਅਮੀਕ ॥**

**ਜ਼ ਸਰਤਾ ਕਦਮ ਹਮਚੋ ਆਹਨ ਗ਼ਰੀਕ ॥ ੧੧੮॥**

[ ਬ=ਵਾਧੂ । ਪੇਸ਼ = ਅੱਗੇ । ਇ = ਦੀ । ਸ਼ਫ਼ = ਪਾਲ । ਆਮਦ=ਆਇਆ । ਚੋ=ਨਿਆਈਂ । ਦਰਿਯਾ ਅਮੀਕ = ਡੂੰਘੀ ਨਦੀ । ਜ਼ = ਤੇ । ਸਰ = ਸਿਰ । ਤਾ=ਤਾਈਂ । ਕਦਮ=ਪੈਰ । ਹਮਚੋ=ਨਿਆਈਂ । ਆਹਨ=ਲੋਹਾ । ਗਰੀਕ=ਡੁਬਿਆ ਹੋਇਆ । ]

**ਭਾਵ**-ਡੂੰਘੀ ਨਦੀ ਵਾਂਗੂ ਅਗਲੀ ਪੰਗਤੀ ਵਿਚ ਆਏ ਅਤੇ ਲੋਹੇ ਵਿਚ ਡੁਬੇ ਹੋਇ (ਮੜ੍ਹੇ ਹੋਇ) ਵਾਂਗੂ ਸਿਰ ਤੇ ਪੈਰਾਂ ਤਾਈਂ । ੧੧੮ ॥

**ਬ ਆਵਾਜ਼ ਤੋਬੋ ਤਮੰਚਹ ਤੁਫ਼ੰਗ ॥**

**ਜ਼ਮੀਂ ਗਸ਼ਤ ਹਮਚੂੰ ਗੁਲੇਲਾਲਹ ਰੰਗ ॥ ੧੧੯॥**

[ ਬ=ਨਾਲ । ਆਵਾਜ਼=ਬੋਲ । ਤੋਬ=ਤੋਪ । ਓ=ਅਤੇ । ਤਮੰਚਹ = ਪਸਤੌਲ । ਤੁਫੰਗ=ਰਾਮਜੰਗਾ । ਜ਼ਮੀਂ = ਧਰਤੀ । ਗਸ਼ਤ=ਹੋਈ । ਹਮਚੂੰ= ਨਿਆਈਂ । ਗੁਲੇ ਲਾਲਹ ਰੰਗ=ਲਾਲ ਵਰਣ ਦਾ ਫੁਲ । (ਪੋਸਤ) ]

**ਭਾਵ**- ਤੋਪ ਅਤੇ ਪਸਤੌਲ ਅਰ ਰਾਮਜੰਗੇ ਦੇ ਬੋਲਾਂ ਨਾਲ ਭੂਮੀ ਪੋਸਤ ਦੇ ਫੁਲ ਵਾਂਗੂ ਹੋ ਗਈ ॥ ੧੧੯ ॥

**ਬ ਮੈਦਾਂ ਦਰਾਮਦ ਕਿ ਦੁਖ਼ਤਰ ਵਜ਼ੀਰ ॥**

**ਬਯਕ ਦਸਤ ਚੀਨੀ ਕਮਾਂ ਦਸਤ ਤੀਰ ॥੧੨੦॥**

[ ਬ=ਵਿਚ । ਮੈਦਾਂ=ਰਣ। ਦਰਾਮਦ=ਆਈ। ਕਿ ਜਦ । ਦੁਖ਼ਤਰ ਵਜ਼ੀਰ=ਮੰਤ੍ਰੀ ਦੀ ਪੁਤ੍ਰੀ । ਬ=ਵਿਚ । ਯਕ=ਇਕ । ਦਸਤ=ਹੱਥ । ਚੀਨੀ=ਚੀਨ ਦਾ । ਕਮਾਂ=ਧਨੁਖ । ਦਸਤ=ਹੱਥ । ਤੀਰ=ਬਾਣ । ]

**ਭਾਵ**- ਜਦ ਮੰਤ੍ਰੀ ਦੀ ਪੁਤ੍ਰੀ ਰਣਭੂਮੀ ਵਿਚ ਆਈ ਤਾਂ ਇਕ ਹੱਥ ਚੀਨੀ ਧਨੁਖ ਅਰ ਦੂਜੇ ਹੱਥ ਵਿਚ ਬਾਣ ਫੜਿਆ ਹੋਇਆ ਸੀ ॥ ੧੨੦ ॥

**ਬਹਰਜਾ ਕਿ ਪਰੱਰਾ ਸ਼ਵਦ ਤੀਰਿਦਸਤ ॥**
**ਬ ਸੂਦ ਪਹਲੂਏ ਪੀਲਮਰਦਾਂ ਗੁਜ਼ਸ਼ਤ ॥੧੨੧॥**

ਬ=ਵਾਧੂ। ਹਰਜਾ = ਜਿਥੇ। ਕਿ=ਕਿਤੇ। ਪਰੱਰਾ=ਉਡਾਰੂ। ਸ਼ਵਦ=ਹੁੰਦਾ ਸੀ। ਤੀਰਿਦਸਤ=ਹੱਥ ਦਾ ਬਾਣ। ਬ=ਵਿਚ। ਸੂਦ=ਸੌ। ਪਹਲੂ=ਪਸਲੀ। ਏ=ਵੀ ਪੀਲ ਮਰਦਾਂ = ਹਾਥੀ ਵਰਗੇ ਮੋਟੇ ਪੁਰਸ਼। ਗੁਜ਼ਸ਼ਤ=ਲੰਘ ਗਿਆ।

**ਭਾਵ** ਜਿਥੇ ਕਿਤੇ ਹੱਥ ਦਾ ਬਾਣ ਉਡਦਾ ਸੀ ਸੈਂਕੜੇ ਹਾਥੀ ਵਰਗਿਆਂ ਦੀਆਂ ਪਸਲੀਆਂ ਪਰੋ ਦਿੰਦਾ ਸੀ ॥ ੧੨੧ ॥

**ਚੁਨਾਂ ਮੌਜ ਖ਼ੇਜ਼ਦ ਜ਼ ਦਰਯਾ ਬਸੰਗ ॥**
**ਬਰਖ਼ਸ਼ ਅੰਦਰ ਆਮਦ ਚੋ ਤੇਗ਼ੇ ਨਿਹੰਗ ॥੧੨੨॥**

ਚੁਨਾਂ=ਅਜੇਹੀਆਂ। ਮੌਜ = ਲਹਰਾਂ। ਖੇਜ਼ਦ = ਉਠਦੀਆਂ ਸਨ। ਜ਼ = ਤੇ। ਦਰਯਾ = ਨਦੀ। ਬ=ਨਾਲ। ਸੰਗ = ਪੱਥਰ। ਬ=ਵਿਚ। ਰਖ਼ਸ਼=ਚਮਕ। ਅੰਦਰ = ਵਿਚ। ਆਮਦ = ਆਇਆ। ਚੋ=ਉਸੇ ਪ੍ਰਕਾਰ। ਤੇਗ਼ੇਨਿਹੰਗ = ਤਲਵਾਰ ਦਾ ਮਗਰਮੱਛ (ਤਲਵਾਰ)।

**ਭਾਵ**—ਜਿਵੇਂ ਪੱਥਰਾਂ ਨਾਲ ਨੱਦ ਦੀਆਂ ਠਾਠਾਂ ਉਠਦੀਆਂ ਹਨ ਤਿਉ ਤਲਵਾਰ ਚਮਕਣ ਲੱਗੀ ॥ ੧੨੨ ॥

**ਬ ਤਾਬਸ਼ ਦਰਾਮਦ ਯਕੇ ਤਾਬਨਾਕ ॥**
**ਬ ਰਖ਼ਸ਼ ਅੰਦਰ ਆਮਦ ਯਕੇ ਖ਼ੂੰਨ ਖ਼ਾਕ ॥੧੨੩॥**

ਬ = ਵਿਚ। ਤਾਬਸ਼ = ਚਮਕ। ਦਰਾਮਦ = ਆਇਆ। ਯਕੇ = ਇਕ। ਤਾਬਨਾਕ = ਚਮਕੀਲਾ। ਬ = ਵਾਧੂ। ਰਖ਼ਸ਼ = ਚਮਕ। ਅੰਦਰ = ਵਿਚ। ਆਮਦ = ਆਇਆ। ਯਕੇ = ਇਕ। ਖ਼ੂੰਨ = ਲਹੂ। ਖ਼ਾਕ = ਮਿੱਟੀ।

**ਭਾਵ**—ਇਕ ਚਮਕੀਲਾ ਚਮਕਣ ਲੱਗਾ ਅਤੇ ਲਹੂ ਅਰ ਮਿੱਟੀ ਇਕੋ ਜੇਹੀ ਚਮਕਣ ਲੱਗੀ॥ ੧੨੩ ॥

**ਬ ਤਾਬਸ਼ ਦਰਾਮਦ ਹਮਹ ਹਿੰਦ ਤੇਗ਼ ॥**
**ਬਿਗੁਰੱਰੀਦ ਲਸ਼ਕਰ ਚੋ ਦਰਯਾਇ ਮੇਗ਼ ॥੧੨੪॥**

ਬ = ਵਿਚ। ਤਾਬਸ਼ = ਚਮਕ। ਦਰਾਮਦ = ਆਈ। ਹਮਹ = ਸਾਰੇ। ਹਿੰਦੀ ਤੇਗ਼ = ਭਾਰਥ ਦੀ ਤਲਵਾਰ। ਬਿ = ਵਾਧੂ ਪਦ। ਗੁਰੱਰੀਦ=ਗਜਿਆ। ਲਸ਼ਕਰ = ਦਲ। ਚੋ = ਨਿਆਈਂ। ਦਰਯਾ = ਨਦੀ। ਇ=ਦੀ। ਮੇਗ਼=ਬਦਲ।

**ਭਾਵ**—ਭਾਰਤ ਦੇਸ ਦੀ ਤਲਵਾਰ ਸਾਰੇ ਚਮਕਣ ਲੱਗੀ ਅਤੇ ਬੱਦਲ ਹੜ ਵਾਂਗੂੰ ਗਜਿਆ ॥ ੧੨੪ ॥

**ਬ ਰਖ਼ਸ਼ ਅੰਦਰ ਆਮਦ ਬ ਚੀਨੀ ਕਮਾਂ ॥**
**ਬਤਾਬ ਆਮਦਸ਼ ਤੇਗ਼ਿ ਹਿੰਦੋਸਤਾਂ ॥ ੧੨੫ ॥**

{ਬ = ਵਾਧੂ । ਰਖ਼ਸ਼ = ਘੋੜਾ । ਅੰਦਰ = ਵਿਚ । ਆਮਦ = ਆਈ ।
ਬ=ਨਾਲ । ਚੀਨੀ ਕਮਾਂ=ਚੀਨ ਦੇਸ ਦਾ ਧਨੁਖ । ਬ = ਵਿਚ । ਤਾਬ= ਚਮਕ ।
ਆਮਦ = ਆਈ । ਸ਼ = ਉਸ । ਤੇਗ਼ਿ= ਤਲਵਾਰ ।ਹਿੰਦੋਸਤਾਂ=ਭਾਰਥ ਖ਼ੰਡ ।}

**ਭਾਵ**— ਚੀਨ ਦਾ ਧਨੁਖ ਫੜਕੇ ਘੋੜੇ ਉਪਰ ਚੜ੍ਹੀ ਅਤੇ ਉਸਦੀ ਭਾਰਥ ਦੇਸੀ ਤਲਵਾਰ ਚਮਕੀ ॥ ੧੨੫ ॥

**ਗਰੇਵਹ ਬਰਾਵਰਦ ਚੰਦੀ ਕ੍ਰੋਹ ॥**
**ਬਲਗ਼ਜ਼ੀਦ ਦਰਯਾ ਬਿ ਦਰਰੀਦ ਕੋਹ ॥੧੨੬ ॥**

{ਗਰੇਵਹ = ਰੌਲਾ । ਬਰਾਵਰਦ = ਚਕਿਆ । ਚੰਦੀ= ਕਈ । ਕ੍ਰੋਰ = ਕੋਹ ।
ਬ ਵਾਧੂ । ਲਗ਼ਜ਼ੀਦ= ਕੰਬੀ । ਦਰਯਾ = ਨਦੀ। ਬਿ=ਵਾਧੂ ।
ਦਰਰੀਦ = ਚੀਰਿਆ । ਕੋਹ = ਪਹਾੜ ।}

**ਭਾਵ**--ਕਈਆਂ ਕੋਹਾਂ ਤਾਈਂ ਰੌਲਾ ਮਚਾਇਆ ਅਤੇ ਨਦੀਆਂ ਕੰਬ ਉਠੀਆਂ ਅਤੇ ਪਹਾੜ ਪਾੜ ਦਿਤੇ ॥ ੧੨੬ ॥

**ਬ ਰਖ਼ਸ਼ ਅੰਦਰ ਆਮਦ ਜ਼ਮੀਨੋ ਜ਼ਮਾਂ ॥**
**ਬ ਤਾਬਸ਼ ਦਰਾਮਦ ਚੋ ਤੇਗ਼ਿ ਯਮਾਂ ॥ ੧੨੭ ॥**

{ਬ = ਵਾਧੂ । ਰਖ਼ਸ਼ = ਚਮਕ । ਅੰਦਰ = ਵਿਚ । ਆਮਦ = ਆਏ ।
ਜ਼ਮੀਨ = ਪ੍ਰਿਥਵੀ । ਓ = ਅਤੇ । ਜ਼ਮਾਂ = ਜਗਤ । ਬ=ਵਿਚ। ਤਾਬਸ਼=ਚਮਕ।
ਦਰਾਮਦ = ਆਇਆ । ਚੋ = ਜਦ। ਤੇਗ਼ਿ= ਤਲਵਾਰ । ਯਮਾਂ=ਯਮਨ ਦੇਸ।}

**ਭਾਵ**- ਜਦੋਂ ਯਮਨ ਦੇਸ ਦੀ ਤਲਵਾਰ ਨੇ ਦਮਕ ਮਾਰੀ ਤਾਂ ਜਗਤ ਅਤੇ ਪ੍ਰਿਥਵੀ ਚਮਕ ਉਠੇ (ਅਰਥਾਤ ਬਲ ਉਠੇ) ॥ ੧੨੭ ॥

**ਬ ਤੇਜ਼ ਆਮਦ ਓ ਨੇਜ਼ਹ ਏ ਬਾਸਤੀਂ ॥**
**ਬ ਜ਼ੁੰਬਸ਼ ਦਰਾਮਦ ਤਨਿ ਨਾਜ਼ਨੀਂ ॥੧੨੮ ॥**

{ਬ = ਵਿਚ । ਤੇਜ਼ = ਫੁਰਤੀ । ਆਮਦ=ਆਇਆ । ਓ=ਅਤੇ । ਨੇਜ਼ਹ=ਭਾਲਾ ।
ਏ = ਦਾ । ਬਾਸਤੀਂ = ਬਾਂਸ ਛੜ । ਬ = ਵਿਚ । ਜ਼ੁੰਬਸ਼ = ਹਿਲਣਾ ।
ਦਰਾਮਦ = ਆਈ । ਤਨ = ਸਰੀਰ। ਇ=ਉਸਤਤੀ ਸਨਬੰਧਕ।ਨਾਜ਼ਨੀ=ਸੂਖਮ।}

**ਭਾਵ**– ਜਦ ਸੂਖਮ ਸਰੀਰ ਵਾਲੀ ਹਿੱਲੀ ਅਤੇ ਬਾਂਸ ਦੇ ਛੜ ਵਾਲਾ ਭਾਲਾ ਫੁਰਤੀ ਕਰਨ ਲੱਗਾ ॥ ੧੨੮ ॥

**ਬ ਸ਼ੋਰਸ਼ ਦਰਾਮਦ ਨਫ਼ਰਹਾਇ ਕਹਰ ॥**
**ਜ਼ਿ ਤੋਬੋ ਜ਼ਿ ਨੇਜ਼ਹ ਬਿਪੋਸ਼ੀਦ ਦਹਰ ॥ ੧੨੯ ॥**

{ ਬ = ਵਿਚ । ਸ਼ੋਰਸ਼ = ਰੌਲਾ । ਦਰਾਮਦ = ਆਏ । ਨਫ਼ਰਹਾ = ਤੂਤੀਆਂ । ਇ= ਉਸਤਤੀ ਸੰਬੰਧਕ । ਕਹਰ=ਰੋਹ । ਜ਼ਿ = ਨਾਲ । ਤੋਬ=ਤੋਪ । ਓ=ਅਤੇ । ਜ਼ਿ= ਨਾਲ । ਨੇਜ਼ਹ=ਭਾਲਾ। ਬਿ=ਵਾਧੂ । ਪੋਸ਼ੀਦ=ਢੱਕਿਆ । ਦਹਰ=ਸੰਸਾਰ। }

**ਭਾਵ**– ਕ੍ਰੋਧ ਭਰੀਆਂ ਤੂਤੀਆਂ ਰੌਲਾ ਪਾਉਣ ਲਗੀਆਂ ਅਤੇ ਤੋਪਾਂ ਅਰ ਭਾਲਿਆਂ ਨਾਲ ਜਗਤ ਛੁਪ ਗਿਆ ॥ ੧੨੯ ॥

**ਬ ਜੁੰਬਸ਼ ਦਰਾਮਦ ਕਮਾਨੋ ਕਮੰਦ ॥**
**ਦਰਖ਼ਸ਼ਾਂ ਸ਼ੁਦਹ ਤੇਗ਼ਿ ਸੀਮਾਬ ਹਿੰਦ ॥ ੧੩੦ ॥**

{ ਬ=ਵਿਚ । ਜੁੰਬਸ਼=ਹਿਲਣਾ । ਦਰਾਮਦ=ਆਈ । ਕਮਾਨ=ਧਨੁਖ । ਓ=ਅਤੇ । ਕਮੰਦ=ਫਾਸ । ਦਰਖਸ਼ਾਂ=ਚਮਕਣ ਵਾਲੀ । ਸ਼ੁਦਹ = ਹੋਈ । ਤੇਗ਼=ਤਲਵਾਰ । ਇ = ਉਸਤਤੀ ਸੰਬੰਧਕ । ਸੀਮਾਬ = ਪਾਰਾ । ਹਿੰਦ = ਭਾਰਤ ਦੇਸ । }

**ਭਾਵ**– ਧਨੁਖ ਅਤੇ ਫਾਹੀਆਂ ਹਿੱਲੀਆਂ ਅਤੇ ਭਾਰਤ ਦੇਸ ਦੀ ਪਾਰੇ ਵਰਗੀ ਤਲਵਾਰ ਚਮਕੀ ॥ ੧੩੦ ॥

**ਬ ਜੋਸ਼ ਆਮਦਹ ਖ਼ੰਜਰਿ ਖ਼੍ਵਾਰ ਖ਼ੂੰ ॥**
**ਜ਼ਬਾਂ ਨੇਜ਼ਹ ਮਾਰਸ਼ ਬਰਾਮਦ ਬਿਰੂੰ ॥ ੧੩੧ ॥**

{ ਬ=ਵਿਚ । ਜੋਸ਼=ਰੋਹ । ਆਮਦ = ਆਈ । ਖ਼ੰਜ਼ਰ=ਕਟਾਰ। ਇ=ਉਸਤਤੀ ਸੰਬੰਧਕ । ਖ਼੍ਵਾਰ=ਖ਼ਾਣ ਵਾਲੀ । ਖ਼ੂੰ=ਲਹੂ। ਜ਼ਬਾਂ=ਜੇਹਬਾ। ਨੇਜ਼ਹ=ਭਾਲਾ। ਮਾਰ=ਸਰਪ । ਸ਼=ਉਸ । ਬਰਾਮਦ=ਨਿਕਲੀ । ਬਿਰੂੰ=ਬਾਹਰ। }

**ਭਾਵ**– ਲਹੂ ਪੀਣ ਵਾਲੀ ਕਟਾਰ ਕ੍ਰੋਧ ਵਿਚ ਆਈ ਅਤੇ ਭਾਲਾ ਸੱਪ ਦੀ ਜਿਹਬਾ ਵਾਂਗੂ ਬਾਹਰ ਨਿਕਲਿਆ ॥ ੧੩੧ ॥

**ਬ ਤਾਬਸ਼ ਦਰਾਮਦ ਤਫ਼ਿ ਤਾਬਨਾਕ ॥**
**ਯਕੇ ਸੁਰਖ਼ ਗੋਗਿਰਦ ਸ਼ੁਦ ਖ਼ੂੰਨ ਖ਼ਾਕ ॥ ੧੩੨ ॥**

{ ਬ=ਵਿਚ । ਤਾਬਸ਼=ਚਮਕ। ਦਰਾਮਦ=ਆਈ। ਤਫ਼=ਪ੍ਰਗਾਸ। ਇ=ਉਸਤਤੀ ਸੰਬੰਧੀ । ਤਾਬਨਾਕ=ਚਮਕੀਲਾ । ਯਕੇ=ਇਕ । ਸੁਰਖ਼=ਲਾਲ । ਗੋਗਿਰਦ=ਗੰਧਕ । ਸ਼ੁਦ=ਹੋਈ । ਖ਼ੂੰਨ=ਲਹੂ । ਖ਼ਾਕ=ਮਿੱਟੀ । }

**ਭਾਵ**–ਚਮਕੀਲਾ ਪ੍ਰਗਾਸ ਚਮਕਣ ਲੱਗਾ ਅਤੇ ਲਹੂ ਮਿੱਟੀ (ਰਲਕੇ)ਇਕ ਲਾਲ ਰੰਧਕ ਹੋ ਗਈ॥ ੧੩੨ ॥

**ਦਿਹਾਦਿਹ ਦਰਾਮਦ ਜ਼ ਤੀਰੋ ਤੁਫੰਗ ॥**

**ਹਯਾਹਯ ਦਰਾਮਦ ਨਿਹੰਗੋ ਨਿਹੰਗ ॥ ੧੩੩ ॥**

[ਦਿਹਾਦਿਹ=ਧਾਹ ਧਾਹ । ਦਰਾਮਦ= ਹੋਈ। ਜ਼=ਤੇ। ਤੀਰ–ਬਾਣ । ਓ=ਅਤੇ। ਤੁਫ਼ੰਗ=ਰਾਮਜੰਗਾ। ਹਯਾਹਯ=ਹੈਅ ਹੈਅ । ਦਰ–ਵਿਚ। ਆਮਦ–ਹੋਈ (ਦਰਾਮਦ = ਦਰ ਆਮਦ)ਨਿਹੰਗ = ਸੂਰਮਾ। ਓ = ਅਤੇ। ਨਿਹੰਗ = ਸੂਰਮਾ।]

**ਭਾਵ**–ਬਾਣਾਂ ਅਤੇ ਰਾਮਜੰਗਿਆਂ ਦਾ ਧਾਹ ੨ ਦਾ ਬੋਲ ਹੋਇਆ ਸੂਰਮਿਆਂ ਵਿਚ ਹੈਅ ਹੈਅ ਹੋਈ।। ੧੩੩ ॥

**ਚਕਾਚੱਕ ਬਰਖ਼ਾਸਤ ਤੀਰੋ ਕਮਾਂ ॥**

**ਬਰਾਮਦ ਯਕੇ ਰੁਸਤਖ਼ੇਜ਼ ਅਜ਼ ਜਹਾਂ ॥ ੧੩੪ ॥**

{ਚਕਾਚੱਕ = ਘਚਾਘਚ। ਬਰਖ਼ਾਸਤ = ਉਠੀ। ਤੀਰ = ਬਾਣ। ਓ = ਅਤੇ। ਕਮਾਂ = ਧਨੁਖ। ਬਰਾਮਦ – ਨਿਕਲ। ਯਕੇ = ਇਕ। ਰੁਸ਼ਤਖੇਜ਼ = (ਮੁਸਲਮਾਨੀ ਧਰਮ ਵਿਚ ਲਿਖਿਆ ਹੈ ਪਰਲੈ ਸਮੇਂ ਉਨ੍ਹਾਂ ਦਾ ਇਕ ਵੱਡਾ ਅਸਰਾਫ਼ੀਲ ਸੂਰ ਮੁਖ ਲੈਕੇ ਵਜਾਊਗਾ ਜਿਸਤੇ ਪਹਿਲੀ ਬੋਲੀ ਨਾਲ ਸਾਰੀ ਸ੍ਰਿਸ਼ਟੀ ਮਰ ਜਾਊਗੀ ਫੇਰ ਦੂਜੇ ਬੋਲੇ ਨਾਲ ਓਹ ਸਾਰੇ ਅਤੇ ਜਿੰਨੇ ਪੁਰਖ ਸੰਸਾਰ ਤੋਂ ਲੈਕੇ ਉਸ ਸਮੇਂ ਤਕ ਮਰਕੇ ਮਿੱਟੀ ਹੋ ਚੁਕੇ ਹਨ ਅਤੇ ਉਨ੍ਹਾਂ ਦੀ ਹੱਡੀਆਂ ਦਾ ਭੀ ਕੁਛ ਥਹੁ ਪਤਾ ਨਹੀਂ ਰਹਿਆ ਸਾਰੇ ਦੇ ਸਾਰੇ ਪ੍ਰਤੱਖ ਸਰੀਰਾਂ ਸਹਿਤ ਜੀ ਉਠਣਗੇ ਉਸ ਦਿਨ ਨੂੰ ਰੁਸਤਖੇਜ਼ ਜਾਂ ਕਿਆਮਤ ਆਖਦੇ ਹਨ (ਸੂਰ ਇਕ ਵਡੇ ਵੰਝਲ ਤੁਤ੍ਰੀ ਦਾ ਨਾਉਂ ਹੈ) ਪ੍ਰਲੋ। ਅਜ਼ = ਤੇ। ਜਹਾਂ = ਜਗਤ।}

**ਭਾਵ**–ਭਾਵ ਬਾਣ ਅਤੇ ਧਨਖ ਘਚਾਘਚ ਬੋਲ ਉਠਿਆ ਅਤੇ ਜਗਤ ਤੇ ਇਕ ਪ੍ਰਲੋ ਹੋ ਗਈ ॥ ੧੩੪ ॥

**ਨ ਪੋਇੰਦਹ ਰਾਬਰ ਜ਼ਮੀਂ ਬੂਦ ਜਾ ॥**

**ਨ ਪਰਿੰਦਹ ਰਾ ਦਰਹਵਾ ਬੂਦਰਾਹ ॥ ੧੩੫ ॥**

[ਨ = ਨਹੀਂ।ਪੋਇੰਦਹ = ਪੈਦਲ ਰਾ = ਨੂੰ। ਬਰ = ਉਤੇ। ਜ਼ਮੀਂ – ਧਰਤੀ। ਬੂਦ = ਸੀ। ਜਾ = ਥਾਉਂ। ਨ = ਨਹੀਂ। ਪਰਿੰਦਹ = ਪੰਖੀ। ਰਾ = ਨੂੰ। ਦਰ = ਵਿਚ। ਹਵਾ = ਆਕਾਸ਼। ਬੂਦ = ਸੀ। ਰਾਹ – ਰਸਤਾ।]

**ਭਾਵ**- ਨ ਪੈਦਲ ਨੂੰ ਧਰਤੀ ਤੇ ਥਾਉਂ ਸੀ ਨਾ ਪੰਖੀ ਨੂੰ ਆਕਾਸ਼ ਵਿਚ ਰਸਤਾ ਸੀ ॥ ੧੩੫ ॥

**ਚੁਨਾਂ ਤੇਗ਼ ਬਾਰੀਦ ਖ਼ੁਦਦਰ ਮਿਆਨੇ ਮੁਸ਼ਾਫ਼॥**
**ਕਿ ਅਜ਼ਕੁਸ਼ਤਗਾਂ ਸ਼ੁਦ ਜ਼ਮੀਂ ਕੋਹ ਕਾਫ਼॥੧੩੬॥**

{ਚੁਨਾਂ=ਅਜੇਹੀ। ਤੇਗ਼=ਤਲਵਾਰ। ਬਾਰੀਦ=ਬਰਸੀ। ਖ਼ੁਦਦਰ=ਨਿਰਸੰਦੇਹ। ਮਿਆਨ=ਵਿਚ। ਏ=ਦੇ। ਮੁਸਾਫ਼=ਜੁਧ। ਕਿ=ਜੋ। ਅਜ਼=ਨਾਲ। ਕੁਸ਼ਤਗਾਂ=ਮੁਰਦੇ। ਸ਼ੁਦ=ਹੋਈ। ਜ਼ਮੀਂ=ਪ੍ਰਿਥਵੀ। ਕੋਹ=ਪਹਾੜ। ਕਾਫ਼=ਇਕ ਪਹਾੜਦਾ ਨਾਉ ਹੈ।}

**ਭਾਵ**—ਜੁਧ ਵਿਚ ਅਜੇਹੀ ਨਿਰਸੰਦੇਹ ਤਲਵਾਰ ਚੱਲੀ ਜੋ ਮੁਰਦਿਆਂ ਨਾਲ ਧਰਤੀ ਕੋਹ ਕਾਫ਼ ਵਾਂਗੂੰ ਉਚੀ ਹੋ ਗਈ (ਢੇਰ ਲਗ ਗਏ) ॥ ੧੩੬ ॥

**ਕਿ ਪਾਓਸਰ ਅੰਬੋਹ ਚੰਦਾਂ ਸ਼ੁਦਹ ॥**
**ਕਿ ਮੈਦਾਂ ਪੁਰਅਜ਼ ਗੋਇ ਚੌਗਾਂ ਸ਼ੁਦਹ ॥ ੧੩੭ ॥**

{ਕਿ = ਜੋ। ਪਾ=ਪੈਰ। ਓ=ਅਤੇ। ਸਰ = ਸਿਰ। ਅੰਬੋਹ=ਢੇਰ। ਚੰਦਾਂ=ਐਨਾ। ਸ਼ੁਦਹ = ਹੋਇਆ। ਕਿ = ਜੋ। ਮੈਦਾਂ = ਰਣਭੂਮੀ। ਪੁਰਸ਼ੁਦਹ = ਭਰ ਗਿਆ। ਅਜ਼ = ਨਾਲ। ਗੋਇ = ਖਿਦੋ। ਚੋਗਾਂ = ਖੂੰਡੀ।}

**ਭਾਵ**—ਜੋ ਲੱਤਾਂ ਅਤੇ ਸੀਸ ਐਨੇ ਕੱਠੇ ਹੋਏ ਮਾਨੋਂ ਰਣਭੂਮੀ ਖਿੱਦੋ ਖੂੰਡੀਆਂ ਨਾਲ ਭਰ ਗਈ॥ ੧੩੭ ॥

**ਰਵਾ ਰਉ ਦਰਾਮਦ ਬਤੀਰੋ ਤੁਫੰਗ ॥**
**ਕਿ ਪਾਰਹ ਸ਼ੁਦਹ ਖ਼ੋਦ ਖ਼ਿਫਤਾਨਿ ਜੰਗ ॥ ੧੩੮ ॥**

{ਰਵਾ ਰਉ = ਚਲੋਚਲੀ। ਦਰਾਮਦ = ਹੋਈ। ਬ = ਨਾਲ। ਤੀਰ = ਬਾਣ। ਓ = ਅਤੇ। ਤੁਫ਼ੰਗ = ਰਾਮਜੰਗਾ। ਕਿ=ਜੋ। ਪਾਰਹ = ਟੁਕੜੇ। ਸ਼ੁਦਹ=ਹੋਏ। ਖ਼ੋਦ = ਟੋਪ। ਖ਼ਿਫ਼ਤਾਨ = ਚਿਲਤਾ। ਇ = ਦੇ। ਜੰਗ = ਲੜਾਈ।}

**ਭਾਵ**—ਬਾਣਾਂ ਤੇ ਰਾਮਜੰਗਿਆਂ ਦੀ ਅਜ਼ੇਹੀ ਚਲੋ ਚਲ ਹੋਈ (ਚੱਲ) ਜੋ ਲੜਾਈ ਦੇ ਟੋਪ ਅਤੇ ਚਿਲਤੇ ਟੁਕੜੇ ੨ ਹੋ ਗਏ ॥ ੧੩੮ ॥

**ਚੁਨਾਂ ਤੇਗ਼ ਤਾਬਸ਼ ਤਪੀਦ ਆਫ਼ਤਾਬ ॥**
**ਦਰਖ਼ਤਾਂ ਸ਼ੁਦਹ ਖੁਸ਼ਕ ਦਰਯਾਇ ਆਬ ॥ ੧੩੯ ॥**

{ਚੁਨਾਂ = ਅਜੇਹੀ। ਤੇਗ਼ = ਤਲਵਾਰ। ਤਾਬਸ਼ = ਤਪਸ਼। ਤਪੀਦ = ਤਪੀ। ਆਫ਼ਤਾਬ = ਸੂਰਜ। ਦਰਖ਼ਤਾਂ = ਰੁਖ। ਸ਼ੁਦਹ = ਹੋਏ। ਖ਼ੁਸ਼ਕ = ਸੁਕੇ। ਦਰਯਾ = ਨਦੀ। ਇ=ਦੀ। ਆਬ =ਪਾਣੀ।}

**ਭਾਵ** ਤਲਵਾਰ ਅਜੇਹੀ ਸੂਰਜ ਦੀ ਤਪਣੀ ਤਪੀ ਜੋ ਰੁਖ ਅਤੇ ਪਾਣੀ ਦੀਆਂ ਨਦੀਆਂ ਸੁਕ ਗਈਆਂ ॥ ੧੩੯ ॥

**ਚੁਨਾਂ ਤੀਰ ਬਾਰਾਂ ਸ਼ੁਦਹ ਹਮਚੋ ਬਰਕ ॥**
**ਕਿ ਉਫ਼ਤਾਦਹਸ਼ੁਦ ਫ਼ੀਲਚੂੰ ਫ਼ਰਕ ਫ਼ਰਕ॥ ੧੪੦ ॥**

{ਚੁਨਾਂ = ਅਜੇਹੀ। ਤੀਰ ਬਾਰਾਂ = ਬਾਣਾਂ ਦੀ ਬਰਖਾ । ਸ਼ੁਦਹ = ਹੋਈ ਹਮਚੋ = ਵਰਗੀ । ਬਰਕ = ਬਿਜਲੀ । ਕਿ=ਜੋ । ਉਫ਼ਤਾਦਹਸ਼ੁਦ=ਡਿਗ ਪਏ। ਫ਼ੀਲ = ਹਾਥੀ। ਚੂੰ = ਵਰਗੇ । ਫ਼ਰਕ = ਮੁੰਡੀ ।}

**ਭਾਵ**– ਅਜੇਹੀ ਬਿਜਲੀ ਵਾਂਗੂ ਬਾਣਾਂ ਦੀ ਵਰਖਾ ਹੋਈ ਜੋ ਹਾਥੀ ਸਿਰ ਤਾਂਈ ਡੁਬ ਗਏ ॥ ੧੪੦ ॥

**ਬ ਹਰਬ ਅੰਦਰਆਮਦ ਵਜ਼ੀਰੇ ਚੋਬਾਦ ॥**
**ਯਕੇ ਤੇਗ਼ਿ ਮਾਯਿੰਦਰਾਨੀ ਕੁਸ਼ਾਦ ॥੧੪੧॥**

{ਬ = ਵਾਧੂ ਪਦ ਜੋੜਕ। ਹਰਬ = ਲੜਾਈ । ਅੰਦਰ=ਵਿਚ ਆਮਦ=ਆਇਆ। ਵਜ਼ੀਰੇ = ਓਹ ਮੰਤ੍ਰੀ । ਚੋ = ਨਿਆਈਂ । ਬਾਦ = ਪਉਣ । ਯਕੇ = ਇਕ । ਤੇਗ = ਤਲਵਾਰ । ਇ = ਦੀ ।ਮਾਯਿੰਦਰਾਨੀ = ਮਾਯਿੰਦਰਾਂ ਦੇਸ ਦਾ ਨਾਉਂ । ਕੁਸ਼ਾਦ = ਕਢੀ ।}

**ਭਾਵ**—ਉਹ ਮੰਤੀ ਪਉਣ ਵਾਂਗੂੰ ਜੁਧ ਵਿਖੇ ਆਇਆ ਅਤੇ ਇਕ ਮਾਯਿੰਦਰਾਂ ਦੇਸ ਦੀ ਤਲਵਾਰ ਖਿਚੀ ॥੧੪੧ ॥

**ਦਿਗਰ ਤਰਫ਼ ਆਮਦ ਬ ਦੁਖ਼ਤਰ ਅਜ਼ਾਂ ॥**
**ਬਰਹਨਹ ਯਕੇ ਤੇਗ਼ਿ ਹਿੰਦੋਸਤਾਂ ॥ ੧੪੨ ॥**

{ਦਿਗਰਤਰਫ਼= ਦੂਜੇ ਪਾਸੇ । ਆਮਦ=ਆਈ । ਬ = ਵਾਧੂ । ਦੁਖ਼ਤਰ=ਲੜਕੀ। ਅਜ਼ਾਂ=ਉਸਦੀ। ਬਰਹਨਹ=ਨੰਗੀ । ਯਕੇ = ਇਕ । ਤੇਗ਼ਿ=ਹਿੰਦੋਸਤਾਂ=ਭਾਰਤ ਦੇਸ ਦੀ ਤਲਵਾਰ।}

**ਭਾਵ**—ਦੂਸਰੇ ਪਾਸੇ ਉਸਦੀ ਪੁਤ੍ਰੀ ਆਈ ਇਕ ਭਾਰਤ ਦੇਸ ਦੀ ਤਲਵਾਰ ਨੰਗੀ ਕਰਕੇ ॥ ੧੪੨ ॥

**ਦਰਖ਼ਸ਼ਾਂ ਸ਼ੁਦਹ ਹਮਚੁਨਾਂ ਤੇਗਿ ਤੇਜ਼ ॥**
**ਅਦੂਰਾ ਅਜ਼ੋ ਦਿਲ ਸ਼ਵਦ ਰੇਜ਼ ਰੇਜ਼ ॥ ੧੪੩ ॥**

{ਦਰਖ਼ਸ਼ਾਂ ਸ਼ੁਦਹ = ਚਮਕਨ ਲੱਗੀ । ਹਮਚੁਨਾਂ = ਅਜੇਹੀ। ਤੇਗ਼ਿ ਤੇਜ਼ਿ=ਤੱਖੀ ਤਲਵਾਰ । ਅਦੂ = ਵੈਰੀ । ਰਾ = ਦਾ। ਅਜ਼ੋ = ਉਸਤੇ । ਦਿਲ = ਚਿਤ । ਸ਼ਵਦ = ਹੋਵੇ । ਰੇਜ਼ ਰੇਜ਼ = ਟੁਕੜੇ ਟੁਕੜੇ ।}

**ਭਾਵ**—ਅਜੇਹੀ ਤਿੱਖੀ ਤਲਵਾਰ ਚਮਕਣ ਲੱਗੀ ਕਿ ਵੈਰੀ ਦਾ ਦਿਲ ਉਸਤੇ ਟੁਕੜੇ ੨ ਹੋ ਜਾਂਦਾ ਸੀ ॥ ੧੪੩ ॥

**ਯਕੇ ਤੇਗ਼ ਜ਼ਦ ਬਰਸਰੇ ਓ ਸਮੰਦ ॥**

**ਜ਼ਮੀਨਸ਼ ਦਰਾਮਦ ਚੋ ਕੋਹਿ ਬਲੰਦ ॥ ੧੪੪॥**

{ ਯਕੇ=ਇਕ । ਤੇਗ=ਤਲਵਾਰ । ਜ਼ਦ=ਮਾਰੀ । ਬਰ=ਉਪਰ । ਸਰ = ਸਿਰ । ਏ = ਦੇ । ਓ = ਉਸ। ਸਮੰਦ = ਘੋੜਾ । ਜ਼ਮੀਨ = ਧਰਤੀ । ਸ਼ = ਓਹ। ਦਰਾਮਦ = ਆਇਆ । ਚੋ = ਨਿਆਈਂ । ਕੋਹਿ ਬਲੰਦ = ਉਚਾ ਪਹਾੜ । }

**ਭਾਵ**—ਉਸਦੇ ਘੋੜੇ ਦੇ ਸਿਰ ਪਰ ਅਜੇਹੀ ਤਲਵਾਰ ਮਾਰੀ ਕਿ ਓਹ ਉਚੇ ਪਹਾੜ ਵਾਂਗੂ ਧਰਤੀ ਉਤੇ ਡਿਗ ਪਿਆ ॥ ੧੪੪ ॥

**ਦਿਗਰ ਤੇਗ਼ ਓਰਾ ਬਿਜ਼ਦ ਕਰਦ ਨੀਮ ॥**

**ਬਿਉਫ਼ਤਾਦ ਬੂਮਸ਼ ਚੋ ਕਰਖੇ ਅਜ਼ੀਮ ॥ ੨੪੫ ॥**

{ ਦਿਗਰ = ਦੂਜੀ । ਤੇਗ = ਤਲਵਾਰ । ਓਰਾ = ਉਸਨੂੰ । ਬਿਜ਼ਦ = ਮਾਰੀ । ਕਰਦ = ਕੀਤਾ । ਨੀਮ=ਅਧੋ ਵਿਚ । ਬਿ = ਵਾਧੂ । ਉਫ਼ਤਾਦ=ਡਿਗਿਆ। ਬੂਮ = ਧਰਤੀ ਸ਼ = ਓਹ। ਚੋ = ਨਿਆਈਂ । ਕਰਖ਼ = ਉਚੀ ਅਟਾਰੀ । ਏ = ਇਕ । ਅਜ਼ੀਮ = ਵੱਡਾ। }

**ਭਾਵ**—ਦੂਜੀ ਤਲਵਾਰ ਮਾਰੀ ਉਹਦੇ ਦੋ ਟੁਕੜੇ ਕੀਤੇ ਅਤੇ ਉਹ ਧਰਤੀ ਉਤੇ ਵਡੀ ਉਚੀ ਅਟਾਰੀ ਵਾਂਗੂ ਡਿਗ ਪਿਆ ॥ ੧੪੫ ॥

**ਦਿਗਰ ਮਰਦ ਆਮਦ ਚੋ ਪੱਰਹਾਂ ਉਕਾਬ ॥**

**ਬਿਜ਼ਦ ਤੇਗ਼ ਓਰਾ ਬਿ ਕਰਦਸ਼ ਖ਼ਰਾਬ ॥ ੪੬ ॥**

{ ਦਿਗਰ = ਦੂਜਾ । ਮਰਦ = ਪੁਰਖ । ਆਮਦ = ਆਇਆ । ਚੋ=ਨਿਆਈਂ । ਪੱਰਰਾਂ=ਪੰਖੀ । ਉਕਾਬ=ਇਕ ਪੰਛੀ ਦਾ ਨਾਉਂ। ਬਿਜ਼ਦ=ਮਾਰੀ । ਤੇਗ=ਤਲਵਾਰ । ਓਰਾ=ਉਸਨੂੰ । ਬਿਕਰਦ=ਕੀਤਾ । ਸ਼=ਉਸ । ਖ਼ਰਾਬ=ਨਾਸ । }

**ਭਾਵ**—ਦੂਜਾ ਪੁਰਖ ਉਕਾਬ ਪੰਛੀ ਵਾਂਗ ਆਇਆ ਉਸਨੇ ਉਸਨੂੰ ਤਲਵਾਰ ਮਾਰਕੇ ਨਾਸ ਕੀਤਾ ॥ ੧੪੬ ॥

**ਚੋਕਾਰੇ ਵਜ਼ੀਰਸ਼ ਬਰਾਹਤ ਰਸੀਦ ॥**

**ਦਿਗਰ ਮਿਹਨਤੇ ਸਿਵੁਮ ਆਮਦ ਪਦੀਦ ॥ ੧੪੭ ॥**

{ ਚੋ=ਜਦੋਂ । ਕਾਰ= ਕੰਮ । ਏ = ਦਾ । ਵਜ਼ੀਰ = ਮੰਤ੍ਰੀ । ਸ਼ = ਉਸ । ਬ=ਨੂੰ । ਰਾਹਤ=ਸੁਖ । ਰਸੀਦ= ਪੁਜਾ । ਦਿਗਰ = ਦੂਜੀ । ਮਿਹਨਤੇ=ਔਖਿਆਈ । }

{ ਸਿਵੁਮ=ਤੀਜੀ। ਆਮਦ=ਹੋਈ। ਪਦੀਦ=ਪ੍ਰਗਟ। }

**ਭਾਵ**– ਜਦੋਂ ਉਸ ਮੰਤ੍ਰੀ ਦਾ ਕੰਮ ਸੁਖ ਨੂੰ ਪੁਜਾ ਅਤੇ ਦੂਸਰਾ ਮਾਰਿਆ ਤਾਂ ਤੀਜੀ ਬਿਪਤਾ ਪਰਗਟ ਹੋਈ॥ ੧੪੭॥

**ਸਿਵੁਮ ਦੇਵ ਆਮਦ ਬਗ਼ਲਤੀਦ ਖ਼ੂੰ॥**
**ਜ਼ਿ ਦਹਲੀਜ਼ਿ ਦੋਜ਼ਖ਼ ਬਰਾਂਮਦ ਬਰੂੰ॥ ੧੪੮॥**

{ ਸਿਵੁਮ = ਤੀਜਾ। ਦੇਵ = ਦੈਂਤ। ਆਮਦ = ਆਇਆ। ਬ=ਵਾਧੂ। ਗਲ-ਤੀਦ=ਲਿਬੜਿਆ। ਖ਼ੂੰ=ਲਹੂ। ਜ਼ਿ = ਤੇ। ਦਹਲੀਜ਼= ਸਰਦਲ। ਇ=ਦੀ। ਦੋਜ਼ਖ਼=ਨਰਕ। ਬਰਾਮਦ=ਨਿਕਲਿਆ। ਬਰੂੰ=ਬਾਹਰ। }

**ਭਾਵ**–ਤੀਜਾ ਦੈਂਤ ਜੋ ਆਇਆ ਸੀ ਮਾਨੋ ਨਰਕ ਦੇ ਬੂਹੇ ਤੋਂ ਬਾਹਰ ਨਿਕਲਿਆ ਸੀ ਓਹ ਲਹੂ ਲੁਹਾਣ ਹੋ ਗਿਆ॥ ੧੪੮॥

**ਬਿਕੁਸ਼ਤੰਦ ਓਰਾ ਦੋ ਕਰਦੰਦ ਤਨ॥**
**ਚੋ ਸ਼ੇਰੇ ਯਿਆਂ ਹਮਚੋ ਗੋਰਿ ਕੁਹਨ॥ ੧੪੯॥**

{ ਬਿਕੁਸ਼ਤੰਦ=ਮਾਰਿਆ। ਓਰਾ=ਉਸਨੂੰ। ਦੋ ਕਰਦੰਦ=ਦੋ ਕੀਤਾ। ਤਨ=ਸਰੀਰ ਚੋ = ਜਿਵੇਂ। ਸ਼ੇਰ = ਸ਼ੀਂਹ। ਏ = ਉਸਤਤੀ ਸਨਬੰਧੀ। ਯਿਆਂ = ਵੱਡਾ। ਹਮਚੋ=ਨਿਆਈਂ। ਗੋਰਿ ਕੁਹਨ=ਬੁਢਾ ਗੋਰਖਰ। }

**ਭਾਵ**– ਵਡੇ ਸ਼ੀਂਹ ਅਤੇ ਬੁਢੇ ਗੋਰਖਰ ਵਾਂਗੂ ਓਹਦਾ ਸਰੀਰ ਤੋੜ ਸਿਟਿਆ ਅਰ ਮਾਰ ਦਿਤਾ॥ ੧੪੯॥

**ਚਹਾਰੁਮ ਦਰਾਮਦ ਚੋ ਸ਼ੇਰੇ ਬਜੰਗ॥**
**ਚੋ ਬਰ ਬਚਹ ਏ ਗੋਰ ਗ਼ੱਰਰਾਂ ਪਲੰਗ॥ ੧੫੦॥**

{ ਚਹਾਰੁਮ=ਚੌਥਾ। ਦਰਾਮਦ=ਆਇਆ। ਚੋ = ਜਿਉਂ। ਸ਼ੇਰੇ= ਇਕ ਸਿੰਘ। ਬ=ਵਿਚ। ਜੰਗ=ਯੁਧ। ਚੋ=ਜੀਕਰ। ਬਰ=ਉਤੇ। ਬਚਹ = ਪੁਤ੍ਰ। ਏ=ਦੇ। ਗੋਰ=ਗ਼ੋਰਖਰ। ਗ਼ੱਰਰਾਂ=ਗੱਜਣ ਵਾਲਾ। ਪਲੰਗ=ਚਿਤ੍ਰਾ। }

**ਭਾਵ**–ਚੌਥਾ ਇਕ ਸਿੰਘ ਵਾਂਗੂ ਯੁਧ ਵਿਚ ਆਇਆ ਜਿਕਰ ਗੋਰਖਰ ਦੇ ਪੁਤ੍ਰ ਉਤੇ ਸੂਰਮਾਂ ਚਿਤ੍ਰਾ ਆਉਂਦਾ ਹੈ॥ ੧੫੦॥

**ਚੁਨਾਂ ਤੇਗ਼ ਬਰਵੈ ਬਿਜ਼ਦ ਨਾਜ਼ਨੀਂ॥**
**ਕਿ ਅਜ਼ ਪੁਸ਼ਤਿ ਅਸਪਸ਼ ਦਰਾਮਦ ਜ਼ਮੀਂ ੧੫੧॥**

{ ਚੁਨਾਂ = ਅਜੇਹੀ। ਤੇਗ਼ = ਤਲਵਾਰ। ਬਰਵੈ = ਉਸਤੇ। ਬਿਜ਼ਦ = ਮਾਰੀ। ਨਾਜ਼ਨੀਂ = ਸੂਖਜਮ। ਕਿ = ਜੋ। ਅਜ਼ = ਤੇ। ਪੁਸ਼ਤ = ਪਿੱਠ। ਇ = ਦੀ। }

[ ਅਸਪ=ਘੋੜਾ । ਸ਼=ਓਹ । ਦਰ=ਵਿਚ । ਆਮਦ=ਆਇਆ। ਜ਼ਮੀਂ=ਧਰਤੀ । ]

**ਭਾਵ**—ਸੂਖਜਮ (ਮੰਤ੍ਰੀ ਦੀ ਪੁਤ੍ਰੀ) ਨੇ ਉਸਦੇ ਅਜੇਹੀ ਤਲਵਾਰ ਮਾਰੀ ਜੋ ਉਹ ਘੋੜੇ ਦੀ ਪਿਠ ਤੋਂ ਧਰਤੀ ਵਿਚ ਆ ਪਿਆ ॥ ੧੫੧ ॥

**ਕਿ ਪੰਜਮ ਦਰਾਮਦ ਚੋ ਦੇਵੇ ਅਜ਼ੀਮ ॥**

**ਯਕੇ ਜ਼ਖਮ ਰਾ ਜਦ ਬ ਹੁਕਮਿ ਕਰੀਮ ॥ ੧੫੨ ॥**

{ ਕਿ=ਜੋ । ਪੰਜਮ=ਪੰਜਵਾਂ । ਦਰਾਮਦ=ਆਇਆ ।ਚੋ=ਨਿਆਈਂ। ਦੇਵੇ=ਇਕ ਦੈਂਤ । ਅਜ਼ੀਮ=ਵੱਡਾ । ਯਕੇ=ਇਕ । ਜ਼ਖਮ=ਫੱਟ । ਰਾ=ਨੂੰ । ਜ਼ਦ=ਕੀਤਾ। ਬ=ਨਾਲ । ਹੁਕਮ=ਆਗਜ਼ਾ । ਇ=ਦੀ । ਕਰੀਮ=ਕ੍ਰਿਪਾਲੂ । }

**ਭਾਵ** ਜੋ ਪੰਜਵਾਂ ਇਕ ਵੱਡਾ ਦੈਂਤ ਵਾਂਗੂੰ ਆਇਆ ਉਸਨੂੰ ਕ੍ਰਿਪਾਲੂ ਦੀ ਆਗਿਆ ਨਾਲ ਇਕ ਫੱਟ ਬਾਹਿਆ ॥ ੧੫੨ ॥

**ਚੁਨਾਂ ਤੇਗ ਬਰਵੈ ਜ਼ਦਹ ਖੂਬ ਰੰਗ ॥**

**ਜ਼ਿ ਸਰ ਤਾ ਕਦਮ ਆਮਦਹ ਜ਼ੇਰ ਤੰਗ ॥੧੫੩॥**

{ ਚੁਨਾਂ=ਅਜੇਹੀ । ਤੇਗ=ਤਲਵਾਰ । ਬਰ=ਉਤੇ । ਵੈ = ਉਸ । ਜ਼ਦਹ= ਮਾਰੀ । ਖੂਬ ਰੰਗ = ਸੁੰਦਰੀ । ਜ਼ਿ = ਤੇ । ਸਰ=ਸਿਰ । ਤਾ = ਤਾਈਂ । ਕਦਮ= ਪੈਰ। ਆਮਦਹ=ਆਈ । ਜ਼ੇਰ=ਹੇਠ । ਤੰਗ=ਖੇਂਜ । }

**ਭਾਵ**—ਉਸ ਸੁੰਦਰੀ ਨੇ ਉਸਤੇ ਅਜੇਹੀ ਤਲਵਾਰ ਮਾਰੀ ਜੋ ਸਿਰ ਪੈਰਾਂ ਤੇ ਘੋੜੇ ਦੀ ਖੇਂਜ ਤਾਈਂ ਵਢ ਗਈ ॥ ੧੫੩ ॥

**ਸ਼ਸ਼ਮ ਦੇਵ ਆਮਦ ਚੋ ਇਫਰੀਤਿ ਮਸਤ॥**

**ਚੋ ਤੀਰੇ ਕਮਾਂ ਹਮਚੋ ਕਬਜ਼ਹ ਗੁਜ਼ਸ਼ਤ ॥ ੧੫੪ ॥**

[ ਸ਼ਸ਼ਮ = ਛੇਵਾਂ । ਦੇਵ = ਦੈਂਤ । ਆਮਦ = ਆਇਆ । ਚੋ=ਵਾਂਗੂੰ । ਇਫ ਰੀਤਿ = ਰਾਖਸ਼ । ਮਸ਼ਤ = ਮਤਵਾਲਾ । ਚੋ = ਜਿਉਂ । ਤੀਰ = ਬਾਣ । ਏ = ਦਾ । ਕਮਾਂ = ਧਨਖ । ਹਮਚੋ = ਨਿਆਈਂ । ਕਬਜ਼ਹ = ਮੁਠ (ਚਿੱਲਾ) । ਗੁਜ਼ਸ਼ਤ = ਨਿਕਲੀ । ]

**ਭਾਵ**—ਛੇਵਾਂ ਇਕ ਦੈਂਤ ਮਤਵਾਲੇ ਰਾਖਸ਼ ਵਾਂਗੂੰ ਆਇਆ ਜਿਵੇਂ ਧਨੁਖ ਦਾ ਬਾਣ ਚਿਲਿਓਂ ਜਾਂਦਾ ਹੈ ॥ ੧੫੪ ॥

**ਬਿਜ਼ਦ ਤੇਗ ਓਰਾ ਕਿ ਓ ਨੀਮ ਸ਼ੁਦ ॥**

**ਕਿ ਦੀਗਰ ਯਲਾਂ ਰਾ ਅਜ਼ੋ ਬੀਮ ਸ਼ੁਦ ॥ ੧੫੫ ।**

{ ਬਿਜ਼ਦ = ਮਾਰੀ। ਤੇ.ਗ = ਤਲਵਾਰ। ਓਰਾ = ਉਸਦੇ । ਕਿ = ਅਤੇ।
ਓ = ਓਹ। ਨੀਮ = ਅੱਧਾ। ਸ਼ੁਦ=ਹੋਇਆ। ਕਿ = ਅਤੇ। ਦੀਗ਼ਰ=ਦੂਜੇ।
ਯਲਾਂ=ਸੂਰਮੇ। ਰਾ = ਨੂੰ। ਅਜ਼ੋ = ਉਸਤੇ। ਬੀਮ = ਡਰ। ਸ਼ੁਦ=ਹੋਇਆ। }

**ਭਾਵ**—ਉਸਦੇ ਤਲਵਾਰ ਮਾਰੀ ਅਤੇ ਓਹ ਦੋ ਟੁਕੜੇ ਹੋ ਗਿਆ ਅਤੇ ਦੂਜੇ ਸੂਰਮਿਆਂ ਨੂੰ ਉਸਤੋਂ ਡਰ ਪੈ ਗਿਆ ॥ ੧੫੫ ॥

**ਚੁਨੀ ਤਾ ਬ ਮਿਕਦਾਰ ਹਫ਼ਤਾਦ ਮਰਦ ॥**
**ਬਤੇਗ ਅੰਦਰ ਆਵੇਖਤ ਖਾਸ ਅਜ਼ ਨਬਰਦ ॥੧੫੬॥**

{ ਚੁਨੀ = ਇਵੇਂ ਹੀ। ਤਾ = ਤਾਈਂ। ਬ = ਵਾਧੂ। ਮਿਕਦਾਰ = ਗਿਣਤੀ।
ਹਫ਼ਤਾਦ = ੭੦ ਸੱਤ੍ਰ। ਮਰਦ = ਸੂਰਮੇ। ਬ = ਵਾਧੂ। ਤੇ.ਗ = ਤਲਵਾਰ।
ਅੰਦਰ = ਵਿਚ। ਆਵੇਖ਼ਤ = ਲਟਕਾਏ। ਖ਼ਾਸ = ਚੁਣਵੇਂ। ਅਜ਼=ਵਿਚ।
ਨਬਰਦ = ਯੁਧ। }

**ਭਾਵ**—ਇਵੇਂ ਹੀ ਚੁਣਵੇਂ ਸਤਰਾਂ ਤਾਈਂ ਸੂਰਮੇ ਯੁਧ ਸਮੇਂ ਤੰਲਵਾਰ ਵਿਚ ਲਟਕਾਏ ਅਰਥਾਤ ਵਢੇ ॥ ੧੫੬ ॥

**ਦਿਗਰ ਕਸ ਨਿਆਮਦ ਤਮੰਨਾਏ ਜੰਗ ॥**
**ਕਿ ਬੇਰੂੰ ਨਿਆਮਦ ਦਿਲਾਵਰ ਨਿਹੰਗ ॥ ੧੫੭ ॥**

{ ਦਿਗ਼ਰ = ਫੇਰ। ਕਸ = ਕਿਸੇ ਨੂੰ। ਨਿਆਮਦ=ਨਾ ਹੋਈ। ਤਮੰਨਾ=ਇੱਛਾ।
ਏ = ਦੀ। ਜੰਗ =ਜੁਧ। ਕਿ = ਅਤੇ। ਬੇਰੂੰ = ਬਾਹਰ। ਨਿਆਮਦ = ਨਾ
ਆਇਆ। ਦਿਲਾਵਰ = ਸੂਰਮਾ। ਨਿਹੰਗ = ਮਗਰਮੱਛ। }

**ਭਾਵ**—ਫੇਰ ਕਿਸੇ ਨੂੰ ਲੜਾਈ ਦੀ ਇਛਾ ਨਾ ਹੋਈ ਅਤੇ ਕੋਈ ਸੂਰਮਾ ਲੜਾਕਾ ਬਾਹਰ ਨਾ ਆਇਆ ॥ ੧੫੭ ॥

**ਬ ਹਰਬ ਆਮਦਸ਼ ਸ਼ਾਹਿ ਮਾਯਿੰਦਰਾਂ ॥**
**ਬਤਾਬਸ਼ ਤਪੀਦਨ ਦਿਲਿ ਮਰਦਮਾਂ ॥ ੧੫੮ ॥**

{ ਬ = ਵਿਚ । ਹਰਬ = ਜੁਧ । ਆਮਦ = ਆਇਆ । ਸ਼ = ਓ ।
ਸ਼ਾਹਿ ਮਾਯਿੰਦਰਾਂ=ਮਾਯਿੰਦਰਾਂ ਦੇਸ ਦਾ ਰਾਜਾ। ਬ=ਵਿਚ। ਤਾਬਸ਼ = ਰੋਹ।
ਤੀਪਦਨ = ਤਪਨਾ। ਦਿਲ = ਚਿਤ। ਇ = ਦਾ। ਮਰਦਮਾਂ = ਸੂਰਮੇ। }

**ਭਾਵ**— ਮਾਯਿੰਦਰਾਂ ਦਾ ਰਾਜਾ ਜੁਧ ਵਿਖੇ ਆਇਆ ਅਤੇ ਸੂਰਮਿਆਂ ਦਾ ਚਿਤ ਰੋਹ ਨਾਲ ਤਪਿਆ ॥ ੧੫੮ ॥

**ਚੋ ਅਬਰਸ਼ ਤਗ ਅੰਦਾਖਤ ਦੌਰਿ ਯਲਾਂ॥**

**ਬ ਰਖ਼ਸ਼ ਅੰਦਰ ਆਮਦ ਜ਼ਮੀਂ ਆਸਮਾਂ॥ ੧੫੯ ॥**

ਚੋ = ਜਦ। ਅਬਰ = ਬਦਲ (ਘੋੜਾ) । ਸ਼ = ਉਸ। ਤਗ = ਛਾਲ।
ਅੰਦਾਖਤ = ਮਾਰੀ । ਦੌਰ = ਗਿਰਦ। ਇ = ਦੇ। ਯਲਾਂ = ਸੂਰਮੇ ।
ਬ = ਵਾਧੂ। ਰਖ਼ਸ਼ = ਚਕ੍ਰ। ਅੰਦਰ = ਵਿਚ। ਆਮਦ = ਆਇਆ।
ਜ਼ਮੀਂ = ਧਰਤੀ। ਆਸਮਾਂ = ਅਕਾਸ਼।

**ਭਾਵ-** ਜਦ ਉਸਦੇ ਘੋੜੇ ਨੇ ਸੂਰਮਿਆਂ ਦੇ ਗਿਰਦੇ ਛਾਲਾਂ ਮਾਰੀਆਂ ਤਾਂ ਧਰਤੀ ਅਕਾਸ਼ ਘੁੰਮਣ ਲਗ ਗਏ ॥ ੧੫੯ ॥

**ਬ ਤਾਬਸ਼ ਦਰਾਮਦ ਜ਼ਮੀਨੋ ਜਮਾਂ ॥**

**ਦਰਖਸ਼ਾਂ ਸ਼ੁਦਹ ਤੇਗ਼ਿ ਹਿੰਦੀ ਯਮਾਂ ॥ ੧੬੦ ॥**

ਬ = ਵਿਚ। ਤਾਬਸ਼ = ਚਮਕ। ਦਰਾਮਦ = ਆਈ। ਜ਼ਮੀਨ = ਧਰਤੀ।
ਓ = ਅਤੇ। ਜ਼ਮਾਂ = ਸੰਸਾਰ। ਦਰਖ਼ਸ਼ਾਂ = ਚਮਕੀਲੀ। ਸ਼ੁਦਹ = ੋਈ।
ਤੇਗ਼ = ਤਲਵਾਰ। ਇ = ਦੀ। ਹਿੰਦੀ = ਭਾਰਤ ਭੂਮੀ ਦੀ।
ਯਮਾਂ = ਦੇਸ ਦਾ ਨਾਉਂ।

**ਭਾਵ-** (ਜਦ) ਹਿੰਦੀ ਅਤੇ ਯਮਨ ਦੀ ਤਲਵਾਰ ਚਮਕੀ ਤਾਂ ਧਰਤੀ ਤੇ ਸੰਸਾਰ ਵਿਖੇ ਪ੍ਰਕਾਸ਼ ਹੋਗਿਆ ॥ ੧੬੦ ॥

**ਚਲਾ ਚਲ ਦਰਾਮਦ ਕਮਾਨੋ ਕਮੰਦ ॥**

**ਹਯਾ ਹਯ ਬਰਾਮਦ ਬ ਗੁਰਜ਼ੋ ਗਜ਼ੰਦ ॥ ੧੬੧ ॥**

ਚਲਾਚਲ = ਦੂਹੋਦੂਹ। ਦਰਾਮਦ = ਆਈ। ਕਮਾਨ = ਧਨਖ। ਓ = ਅਤੇ।
ਕਮੰਦ = ਫਾਹੀ । ਹਯਾ ਹਯ = ਹਾਇ ਹਾਇ। ਬਰਾਮਦ = ਨਿਕਲੀ।
ਬ = ਨਾਲ। ਗੁਰਜ਼ = ਮੁਦਕਹਰੀ। ਓ = ਅਤੇ। ਗਜ਼ੰਦ = ਸੱਟ।

**ਭਾਵ-** ਧਨੁਖ ਅਤੇ ਫਾਹੀਆਂ ਦੂਹੋ ਦੂਹ ਚਲੀਆਂ ਅਤੇ ਮੁਦਕਹਰੀ ਅਤੇ ਸੱਟਾਂ ਨਾਲ ਹਾਇ ਹਾਇ ਕਰਨ ਲਗੇ ॥ ੧੬੧ ॥

**ਚਕਾ ਚਕ ਬਰਖਾਸਤ ਤੀਰ ਓ ਤੁਫੰਗ॥**

**ਜ਼ਮੀਂ ਲਾਲ ਸ਼ੁਦ ਚੂੰ ਗੁਲਿ ਲਾਲਹ ਰੰਗ॥੧੬੨ ॥**

ਚਕਾ ਚਕ = ਸ਼ੂਕ। ਬਰਖ਼ਾਸਤ = ਉਠਿਆ। ਤੀਰ = ਬਾਣ।ਓ = ਅਤੇ।
ਤੁਫੰਗ=ਰਾਮਜੰਗਾ। ਜ਼ਮੀਂ=ਪ੍ਰਿਥਵੀ। ਲਾਲ ਸ਼ੁਦ=ਸੂਹੀ ਹੋਈ। ਚੂੰ=ਵਾਂਗੂ।
ਗੁਲ=ਫੁਲ। ਇ=ਉਸਤਤੀ ਸੰਬੰਧੀ। ਲਾਲਹ ਰੰਗ= ਪੋਸਤ ਦਾ ਫੁਲ।

**ਭਾਵ-** ਬਾਣ ਅਤੇ ਰਾਮਜੰਗਿਆਂ ਦਾ ਸੁਰਾਟਾ ਉਠਿਆ ਅਤੇ ਧਰਤੀ ਪੋਸਤ ਦੇ ਫੁਲ ਵਾਂਗੂ ਸੂਹੀ ਹੋ ਗਈ ॥ ੧੬੨ ॥

**ਹਯਾ ਹੂ ਦਰਾਂਮਦ ਚੋ ਪਹਨ ਅੰਦਰੂ ॥**
**ਦਿਹਾ ਦੇਹ ਸ਼ੁਦਹ ਖੰਜਰੇ ਖਾਰ ਖ਼ੂੰ॥ ੧੬੩ ॥**

{ ਹਯਾ ਹੂ=ਹਾਇ ੨ । ਦਰਾਂਮਦ = ਹੋਈ । ਚੋ = ਜਦੋਂ । ਪਹਨ = ਰਣਭੂਮੀ । ਅੰਦਰੂੰ=ਵਿਚ । ਦਿਹਾ ਦੇਹ=ਧਾਅ ਧਾਅ । ਸ਼ੁਦਹ = ਹੋਈ । ਖੰਜਰੇ = ਇਕ ਕਰਾਰ । ਖਾਰਖ਼ੂੰ=ਲਹੂ ਪੀਣ ਵਾਲੀ । }

**ਭਾਵ**- ਜਦੋਂ ਲਹੂ ਪੀਣ ਵਾਲੀ ਕਟਾਰ ਧਾਅ ਧਾਅ ਵੱਜੀ ਤਾਂ ਰਣ ਭੂਮੀ ਵਿਚ ਹਾਇ ਹਾਇ ਹੋਈ ॥ ੧੬੩ ॥

**ਬਰਖਸ਼ ਅੰਦਰ ਆਮਦ ਯਕੇ ਤਾਬ ਰੰਗ ॥**
**ਬ ਰਖਸ਼ ਅੰਦਰ ਆਮਦ ਦੋਚਾਲਾਕ ਜੰਗ ॥ ੧੬੪ ॥**

{ ਬ=ਵਾਧੂ । ਰਖਸ਼=ਬਿਜਲੀ ਦੀ ਚਮਕ । ਅੰਦਰ= ਵਿਚ । ਆਮਦ = ਹੋਯਾ । ਯਕੇ=ਇਕ । ਤਾਬ=ਚਮਕੀਲਾ । ਰੰਗ=ਵਰਣ । ਬ = ਪਰ । ਰਖਸ਼=ਘੋੜਾ । ਅੰਦਰ=ਵਾਧੂ । ਆਮਦ=ਆਏ । ਦੋ=੨ । ਚਾਲਾਕ ਜੰਗ= ਫੁਰਤੀਲੇ ਜੁਧੀ । }

**ਭਾਵ**--ਜਦੋਂ ਦੋ ਫੁਰਤੀਲੇ ਜੁਧ ਕਰਨ ਵਾਲੇ ਘੋੜਿਆਂ ਪਰ ਚੜ੍ਹੇ ਤਾਂ ਇਕ ਚਮਕਾਰੇ ਦਾ ਪਰਕਾਸ਼ ਹੋਇਆ (ਅਰਥਾਤ ਤਲਵਾਰ ਅ ਸ਼ਸਤਰ ਬਿਜਲੀ ਵਾਂਗੂੰ ਚਮਕੇ)॥ ੧੬੪ ॥

**ਬ ਸ਼ੋਰਸ਼ ਦਰਾਮਦ ਸਰਾਫੀਲ ਸੂਰ ॥**
**ਬਰਖਸ਼ ਅੰਦਰ ਆਮਦ ਤਨਿ ਖ਼੍ਵਾਸ ਹੂਰ ॥੧੬੫ ॥**

{ ਬ=ਵਿਚ । ਸ਼ੋਰਸ਼=ਰੌਲਾ । ਦਰਾਮਦ=ਹੋਈ । ਸਰਾਫੀਲ=ਮੁਸਲਮਾਨੀ ਨਬੀ ਦਾ ਨਾਉਂ । ਸੂਰ= ਵੰਝਲਾ । ਬ = ਵਾਧੂ । ਰਖਸ਼= ਘੋੜਾ । ਅੰਦਰ=ਵਿਚ । ਆਮਦ= ਆਇਆ । ਤਨ=ਸਰੀਰ । ਇ=ਦਾ । ਖਾਸ੍ਹੂਰ=ਉਤਮ ਅਪੱਛਰਾਂ । }

**ਭਾਵ**--ਜਦ ਉਤਮ ਅਪੱਛਰਾਂ (ਮੰਤ੍ਰੀ ਦੀ ਪੁਤ੍ਰੀ) ਦਾ ਸਰੀਰ ਕਾਠੀ ਵਿਚ ਆਇਆ (ਅਰਥਾਤ ਘੋੜੇ ਚੜ੍ਹੀ) ਤਾਂ ਮਾਨੋ ਅਸਰਾਫੀਲ ਦਾ ਵੰਝਲਾ ਰੌਲਾ ਪੌਣ ਲੱਗਾ (ਅਰਥਾਤ ਪਰਲੋ ਆਗਈ) ॥ ੧੬੫ ॥

**ਬ ਸ਼ੋਰਸ਼ ਦਰਾਮਦ ਜ਼ ਤਨ ਦਰ ਖਰੋਸ਼ ॥**
**ਬ ਬਾਜ਼ੂਏ ਮਰਦਾਂ ਬਰਾਵਰਦ ਜੋਸ਼ ॥੧੬੬ ॥**

{ ਬ=ਵਿਚ । ਸ਼ੋਰਸ਼=ਰੌਲਾ । ਦਰਾਮਦ=ਆਇਆ । ਜ਼=ਵਾਧੂ । ਤਨ=ਸਰੀਰ ਦਰ = ਵਿਚ । ਖਰੋਸ਼ = ਕਰੋਧ । ਬ = ਤੇ । ਬਾਜ਼ੂ=ਅੰਗ । ਏ= ਦੇ । ਮਰਦਾਂ=ਸੂਰਮੇ । ਬਰਾਵਰਦ=ਕਢਿਆ । ਜੋਸ਼ ਉਛਾਲਾ । }

**ਭਾਵ**—ਸਰੀਰਾਂ ਵਿਚੋਂ ਕ੍ਰੋਧ ਭੜਕਿਆ ਅਤੇ ਸੂਰਮਿਆਂ ਦੀ ਭੁਜਾਂ ਵਿਚ ਉਛਾਲਾ ਆਇਆ ॥ ੧੬੬ ॥

**ਯਕੇ ਫਰਸ਼ ਆਰਾਸਤ ਸੁਰਖ ਅਤਲਸੀ ॥**
**ਬਿਖਾਨਦ ਚੋ ਮਕਤਿਬ ਜ਼ਬਾਂ ਪਹਲਵੀ ॥ ੧੬੭ ॥**

{ ਯਕੇ=ਇਕ । ਫਰਸ਼=ਵਛੌਣਾ । ਆਰਾਸਤ = ਵਛਾਇਆ । ਸੁਰਖ = ਸੂਹਾ । ਅਤਲਸੀ=ਪੱਟਦਾ । ਬਿ=ਵਾਧੂ । ਖਾਨਦ = ਪੜ੍ਹਦੇ ਹਨ । ਚੋ=ਜਿਵੇਂ । ਮਕ-ਤਿਬ=ਪਾਠਸ਼ਾਲਾ । ਜ਼ਬਾਂ = ਬੋਲੀ । ਪਹਲਵੀ=ਸੂਰਮਿਆਂ ਦੀ ਇਕ ਪਰਕਾਰ ਦੀ ਪਾਰਸੀ ਬੋਲੀ ਭੀ ਹੈ) । }

**ਭਾਵ**—ਇਕ ਸੂਹੇ ਪੱਟਦਾ ਵਛੌਣਾ ਵਛਾ ਦਿੱਤਾ ਜਿਵੇਂ ਪਾਠਸ਼ਾਲਾ ਵਿਚ ਸੂਰਮਿਆਂ ਦੀ ਬੋਲੀ ਪੜ੍ਹਾਈ ਜਾਵੇ (ਅਰਥਾਤ ਸੂਰਮਿਆਂ ਨੂੰ ਲਹੂ ਦੇ ਵਛੌਣੇ ਪਰ ਸੂਰਮਤਾਈ ਦੀ ਵਿਦਿਆ ਸਖਾਈ ਜਾ ਰਹੀ ਸੀ) ॥ ੧੬੭ ॥

**ਬਮਰਦੁਮ ਚੁਨਾਂ ਕੁਸ਼ਤਹ ਸ਼ੁਦ ਕਾਰਜ਼ਾਰ ॥**
**ਜ਼ਬਾਂ ਦਰ ਗੁਜ਼ਾਰਮ ਨਿਯਾਯਦ ਸ਼ੁਮਾਰ ॥ ੧੬੮ ॥**

{ ਬ=ਵਿਚ । ਮਰਦੁਮ= ਪੁਰਖ । ਚੁਨਾਂ = ਐਨੇ । ਕੁਸ਼ਤਹ ਸ਼ੁਦ = ਮਾਰੇ ਗਏ । ਕਾਰਜ਼ਾਰ = ਜੁਧ । ਜ਼ਬਾਂ = ਰਸਨਾਂ । ਦਰ ਗੁਜ਼ਾਰਮ = ਵਿਚ ਕਰਦਾ ਹਾਂ । ਨਿਯਾਯਦ= ਨਹੀਂ ਹੁੰਦੀ । ਸ਼ੁਮਾਰ=ਗਿਣਤੀ । }

**ਭਾਵ** ਐਨੇ ਪੁਰਖ ਜੁਧ ਵਿਚ ਮਾਰੇਗਏ ਜਿਨ੍ਹਾਂ ਦੀ ਗਿਣਤੀ ਨਹੀਂ ਹੋਸਕਦੀ ਅਰ ਮੈਂ ਰਸਨਾ ਨੂੰ ਚੁਪ ਕਰਾਉਂਦਾ ਹਾਂ (ਅਰਥਾਤ ਮੈਂ ਚੁਪ ਹੁੰਦਾ ਹਾਂ) ॥੧੬੮ ॥

**ਗੁਰੇਜ਼ਾਂ ਸ਼ੁਦਹ ਸ਼ਾਹਿ ਮਾਯਿੰਦਰਾਂ ॥**
**ਬਿ ਕੁਸ਼ਤੰਦ ਲਸ਼ਕਰ ਗਿਰਾਂ ਤਾ ਗਿਰਾਂ ॥ ੧੬੯ ॥**

{ ਗੁਰੇਜ਼ਾਂ = ਨਸਨ ਵਾਲਾ । ਸ਼ੁਦਹ = ਹੋਇਆ । ਸ਼ਾਹ = ਰਾਜਾ । ਇ= ਦਾ । ਮਾਯਿੰਦਰਾਂ ਦੇਸ ਦਾ ਨਾਉਂ । ਬਿ=ਵਾਧੂ । ਕੁਸ਼ਤੰਦ=ਮਾਰੇ । ਲਸ਼ਕਰ=ਸੈਨਾਂ ਗਿਰਾਂ=ਭਾਰਾ । ਤਾ=ਅਤੇ । ਗਿਰਾਂ=ਬਹੁਤੇ । }

**ਭਾਵ**—ਮਾਯਿੰਦਰਾਂ ਦਾ ਰਾਜਾ ਨੱਸ ਗਿਆ ਅਤੇ ਭਾਰੀ ਸੈਨਾਂ ਬਹੁਤ ਮਾਰੀ ॥ ੧੬੯ ॥

**ਕਿ ਪੁਸ਼ਤਸ਼ ਬਿਓਫਤਾਦ ਦੁਖਤਰ ਵਜ਼ੀਰ ॥**
**ਬਿ ਬਸਤੰਦ ਓਰਾ ਵ ਕਰਦੰਦ ਅਸੀਰ ॥ ੧੭੦ ॥**

{ ਕਿ = ਅਤੇ । ਪੁਸ਼ਤ = ਪਿਛੇ । ਸ਼=ਉਸ । ਬਿਉਫ਼ਤਾਦ=ਪਈ।ਦੁਖ਼ਤਰ=ਪੁਤ੍ਰੀ। ਵਜ਼ੀਰ = ਮੰਤ੍ਰੀ। ਬਿ=ਵਾਧੂ । ਬਸਤੰਦ=ਬੰਨ੍ਹਿਆ । ਓਰਾ = ਉਸਨੂੰ ।ਵ=ਅਤੇ। ਕਰਦੰਦ = ਕੀਤਾ। ਅਸੀਰ = ਬੰਧੂਆ । }

**ਭਾਵ**—ਅਤੇ ਮੰਤ੍ਰੀ ਦੀ ਪੁਤ੍ਰੀ ਉਸਦੇ ਪਿਛੇ ਪਈ ਉਸਨੂੰ ਬੰਨ੍ਹ ਲਿਆ ਅਤੇ ਬੰਧੂਆ ਬਨਾਯਾ ॥ ੧੭੦ ॥

**ਬ ਨਿਜ਼ਦੇ ਬਿਆਵਰਦ ਜੋ ਸ਼ਾਹਿ ਖ਼੍ਰੇਸ਼ ॥**

**ਬਿ ਗੁਫ਼ਤਹ ਕਿ ਐ ਸ਼ਾਹਿ ਸ਼ਾਹਾਨਿ ਪੇਸ਼ ॥ ੧੭੧ ॥**

{ ਬ = ਵਾਧੂ । ਨਿਜ਼ਦੇ = ਪਾਸ । ਬਿਆਵਰਦ = ਲਿਆਈ। ਜੋ = ਉਸਨੂੰ । ਸ਼ਾਹਿਖ੍ਰੇਸ਼ = ਅਪਣਾ ਰਾਜਾ । ਬਿ= ਵਾਧੂ । ਗੁਫ਼ਤਹ = ਆਖਿਆ । ਕਿ = ਜੋ। ਐ = ਹੇ। ਸ਼ਾਹ = ਰਾਜਾ । ਇ = ਦੇ । ਸ਼ਾਹਾਨਿ ਪੇਸ਼ = ਪਹਲੇ ਰਾਜੇ । }

**ਭਾਵ**- ਉਸਨੂੰ ਅਪਣੇ ਰਾਜੇ (ਪਤੀ) ਦੇ ਪਾਸ ਲਿਆਈ ਅਤੇ ਆਖਿਆ ਹੇ ਪਹਿਲੇ ਰਾਜਿਆਂ ਦੇ ਰਾਜੇ ॥ ੧੭੧ ॥

**ਬਿਗੋਯਦ ਕਿ ਐ ਸ਼ਾਹਿ ਮਾਯਿੰਦਰਾਂ ॥**

**ਬਿ ਬਸਤਹ ਬਿਆਵਰਦ ਨਿਜ਼ਦਿ ਸ਼ੁਮਾਂ ॥ ੧੭੨ ॥**

{ ਬਿਗੋਯਦ = ਆਖਦੀ ਹੈ। ਕਿ=ਜੋ । ਐ=ਹੇ। ਸ਼ਾਹਿ ਮਾਯਿੰਦਰਾਂ = ਮਾਯਿੰਦਰਾਂ ਦੇਸ ਦੇ ਰਾਜੇ। ਬਿ= ਵਾਧੂ । ਬਸਤਹ=ਬੰਨ੍ਹਕੇ । ਬਿਆਵਰਦ = ਲਿਆਂਦਾ ਹੈ। ਨਿਜ਼ਦਿ ਸ਼ੁਮਾਂ = ਤੁਹਾਡੇ ਪਾਸ । }

**ਭਾਵ**--ਆਖਦੀ ਹੈ ਹੇ ਮਾਯਿੰਦਰਾਂ ਦੇਸ ਦੇ ਰਾਜੇ (ਇਹ) ਆਪਦੇ ਪਾਸ ਬੰਨ੍ਹਕੇ ਲਿਆਂਦਾ ਹੈ ॥ ੧੭੨ ॥

**ਅਗਰ ਤੋ ਬਿਗੋਈ ਬਜਾਂ ਈਂ ਬਰਮ ॥**

**ਵਗਰ ਤੋ ਬਿਗੋਈ ਬਜ਼ਿੰਦਾ ਦਿਹਮ ॥ ੧੭੩ ॥**

{ ਅਗਰ = ਜੇ । ਤੋ=ਤੂੰ । ਬਿਗੋਈ=ਕਹੇਂ । ਬ = ਤੇ । ਜਾਂ=ਜਿੰਦ । ਈਂ=ਇਸ। ਬਰਮ = ਲੈ ਜਾਵਾਂ । ਵ = ਅਤੇ । ਗਰ = ਜੇ । ਤੋ = ਤੂੰ। ਬਿਗੋਈ=ਕਹੇਂ । ਬ = ਵਿਚ । ਜ਼ਿੰਦਾ = ਬੰਧੂਆਂ ਦਾ ਘਰ । (ਕਾਰਾ ਗ੍ਰਿਹ) । ਦਿਹਮ=ਦੇਵਾਂ । }

**ਭਾਵ** ਜੇ ਤੂੰ ਕਹੇਂ ਤਾਂ ਇਸਦੀ ਜਿੰਦ ਕੱਢ ਲਜਾਵਾਂ (ਮਾਰ ਦੇਆਂ) ਅਤੇ ਜੇ ਤੂੰ ਕਹੇਂ ਤਾਂ ਬੰਧੂਆਂ ਦੇ ਘਰ ਵਿਚ ਦੇਵਾਂ ॥ ੧੭੩ ॥

**ਬਿ ਜ਼ਿੰਦਾ ਸੁਪੁਰਦੰਦ ਓਰਾ ਅਜ਼ੀਮ ॥**

**ਸਤਾਨਦ ਅਜ਼ੋ ਤਾਜ਼ਿ ਸ਼ਾਹੀ ਕਲੀਮ ॥ ੧੭੪ ॥**

{ ਬਿ = ਵਿਚ। ਜ਼ਿੰਦਾਂ = ਬੰਦੀ ਘਰ। ਸੁਪੁਰਦੰਦ=ਸੌਂਪਿਆ। ਓਰਾ=ਉਸਨੂੰ। ਅਜ਼ੀਮ = ਵੱਡਾ। ਸਤਾਨਦ = ਲੈਂਦਾ ਹੈ। ਅਜ਼ੋ = ਉਸਤੇ। ਤਾਜ = ਛਤ੍ਰ। ਇ = ਦਾ। ਸ਼ਾਹੀ = ਰਾਜ। ਕਲੀਮ = ਦੇਸ। }

**ਭਾਵ-** ਉਸਨੂੰ ਵਡੇ ਬੰਦੀ ਘਰ ਵਿਚ ਸੌਂਪਿਆ ਅਤੇ ਉਸਤੇ ਦੇਸ ਦੇ ਰਾਜ ਦਾ ਛਤ੍ਰ ਲੈ ਲਿਆ॥ ੧੭੪॥

**ਸ਼ਹਨਸ਼ਾਹਗੀ ਯਾਫ਼ਤ ਹੁਕਮਿ ਰਜ਼ਾਕ॥**
**ਬਸੇ ਦੁਸ਼ਮਨਾਂ ਰਾ ਕੁਨਦ ਚਾਕ ਚਾਕ॥ ੧੭੫॥**

{ ਸ਼ਹਨਸ਼ਾਹਗੀ=ਚਕ੍ਰਵਰਤੀ ਰਾਜ। ਯਾਫਤ=ਪਾਇਆ। ਹੁਕਮ = ਆਗਜ਼ਾ। ਇ = ਦੇ। ਰਜ਼ਾਕ = ਅੰਨ ਦਾਤਾ। ਬਸੇ = ਬਹੁਤੇ। ਦੁਸ਼ਮਨਾਂ=ਵੈਰੀਆਂ। ਰਾ = ਨੂੰ। ਕੁਨਦ = ਕਰਦਾ ਹੈ। ਚਾਕ ਚਾਕ = ਲੀਰਾਂ ਲੀਰਾਂ। }

**ਭਾਵ-** ਅੰਨ ਦਾਤੇ (ਪਰਮੇਸਰ) ਦੀ ਆਗਜ਼ਾ ਨਾਲ ਚਕ੍ਰਵਰਤੀ ਰਾਜ ਪਾਯਾ ਅਤੇ ਬਹੁਤੇ ਵੈਰੀਆਂ ਨੂੰ ਮਾਰ ਪਛਾੜਿਆ॥ ੧੭੫॥

**ਚੁਨਾਂ ਕਰਦਹ ਸ਼ੁਦ ਕਸ੍ਵਦ ਮੇਹਨਤ ਕਸੇ॥**
**ਕਿ ਰਹਮਤ ਬਿ ਬਖ਼ਸ਼ੰਦ ਜੋ ਰਹਮਤੇ॥ ੧੭੬॥**

{ ਚੁਨਾਂ = ਅਜੇਹੀ। ਕਰਦਹ ਸ਼ੁਦ = ਕੀਤਾ ਜਾਵੇ। ਕਸ੍ਵਦ=ਧਾਵਾ। ਇ=ਦਾ। ਮੇਹਨਤ = ਔਖਿਆਈ। ਕਸੇ = ਕੋਈ। ਕਿ = ਜੋ। ਰਹਮਤ = ਦਯਾ। ਬਿ ਬਖ਼ਸ਼ੰਦ = ਕਰਦੇ ਹਨ। ਜੋ = ਉਸ ਉਤੇ। ਰਹਮਤੇ = ਦਿਆਲੂ। }

**ਭਾਵ-** ਜਦ ਕਿਸੇ ਦੀ ਔਖਿਆਈ ਦਾ ਅਜੇਹਾ ਧਾਵਾ ਕੀਤਾ ਜਾਵੇ (ਐਨੀ ਬਿਪਤਾ ਝੱਲੇ) ਤਾਂ ਦਿਆਲੂ ਉਸ ਉਤੇ ਦਯਾ ਪਾਲਦਾ ਹੈ॥ ੧੭੬॥

**ਕਿ ਓ ਸ਼ਾਹਬਾਨੋ ਸ਼ੁਦੋ ਮੁਲਕ ਸ਼ਾਹ॥**
**ਕਿ ਸ਼ਾਹੀ ਹਮੀ ਯਾਫ਼ਤ ਹੁਕਮਿ ਅਲਾਹ॥ ੧੭੭॥**

{ ਕਿ = ਜੋ। ਓ = ਉਹ। ਸ਼ਾਹਬਾਨੋ = ਰਾਣੀ। ਸ਼ੁਦ = ਹੋਈ। ਓ = ਅਤੇ। ਮੁਲਕ=ਦੇਸ। ਸ਼ਾਹ=ਰਾਜਾ। ਕਿ=ਅਤੇ। ਸ਼ਾਹੀ=ਰਾਜ। ਹਮੀਯਾਫਤ=ਪਾਯਾ। ਹੁਕਮ = ਆਗਜ਼ਾ। ਇ = ਦੀ। ਅਲਾਹ = ਅਲਖ। }

**ਭਾਵ-** -ਓਹ ਰਾਣੀ ਅਤੇ ਦੇਸ ਦਾ ਰਾਜਾ ਹੋ ਗਏ ਅਰ ਅਲਖ ਦੀ ਆਗਜ਼ਾ ''ਾਲ ਰਾਜ ਪਾਇਆ॥ ੧੭੭॥

**ਬਿਦੇਹ ਸਾਕੀਆ ਸਾਗਰਿ ਸਬਜ਼ ਆਬ॥**
**ਿਕ ਬੇਰੂੰ ਬਿਉਫ਼ਤਾਦ ਪਰਦਹ ਨਿਕਾਬ॥ ੧੭੮॥**

{ਬਿਦੇਹ = ਦਿਵਾਵੋ । ਸਾਕੀਆ = ਹੇ ਪਿਲਾਨ ਵਾਲੇ। ਸਾਗਰ = ਕਟੋਰਾ। ਇ = ਦਾ। ਸਬਜ਼ਆਬ = ਹਰਾ ਪਾਣੀ। ਕਿ = ਜੋ। ਬੇਰੂੰ = ਬਾਹਿਰ। ਬਿਉਫ਼ਤਾਦ = ਜਾ ਪਵੇ। ਪਰਦਹ=ਪੱਟ। ਨਿਕਾਬ=ਘੁੰਡ (ਰੋਕ)।}

**ਭਾਵ**—ਹੇ ਸਤਿਗੁਰੋ ਹਰੇ ਪਾਣੀ (ਪ੍ਰੇਮ) ਦਾ ਕਟੋਰਾ ਦਿਵਾਵੋ ਜਿਸ ਤੋਂ ਇਹ ਰੋਕ ਪੱਟ (ਪੜਦਾ) ਬਾਹਰ ਜਾ ਪਵੇ ॥ ੧੭੮ ॥

**ਬਿਦੇਹ ਸਾਕੀਆ ਸਬਜ਼ ਰੰਗੇ ਫਰੰਗ ॥**
**ਕਿ ਵਕਤੇ ਬਕਾਰ ਅਸਤ ਅਜ਼ ਰੋਜ਼ ਜੰਗ ॥੧੭੯॥**

{ਬਿਦੇਹ=ਦੇਹ। ਸਾਕੀਆ=ਹੇ ਪੀਲੌਣ ਵਾਲੇ। ਸਬਜ਼ ਰੰਗੇ ਫਰੰਗ=ਫਰੰਗੀਆਂ ਦੀ ਜਿੱਤ। ਕਿ = ਜੋ। ਵਕਤੇ = ਇਕ ਸਮੇਂ। ਬਕਾਰ ਅਸਤ = ਲੋੜ ਹੈ। ਅਜ਼=ਤੇ। ਰੋਜ਼=ਦਿਨ। ਜੰਗ=ਜੁਧ।}

**ਭਾਵ**- ਹੇ ਸਤਿਗੁਰੋ ਫਰੰਗੀਆਂ (ਅੰਗਰੇਜ਼) ਦੀ ਜਿੱਤ ਦਿਵਾਵੋ ਜੋ ਜੁਧ ਦੇ ਦਿਨ ਤੇ ਇਸ ਸਮੇਂ ਲੋੜ ਹੈ (ਅਰਥਾਤ ਹੇ ਵਾਹਿਗੁਰੂ ਇਹ ਮਲੇਛ ਰਾਜ ਦੂਰ ਹੋ ਜਾਵੇ ਅਤੇ ਫਰੰਗੀ ਜੋ ਸਾਡੇ ਵਿਖੇ ਪੇਮ ਕਰਦੇ ਹਨ ਓਨਾਂ ਦਾ ਰਾਜ ਹੋ ਜਾਵੇ ਕਿਉਂ ਜੋ ਅਜੇਹੇ ਅਨਿਆਈ ਜੁਧਾਂ ਵਿਚ ਓਨਾਂ ਦੀ ਲੋੜ ਹੈ)॥ ੧੭੯ ॥

**ਧਿਆਨ ਯੋਗ**–ਹੇ ਔਰੰਗੇ ਐਨਾਂ ਹੰਕਾਰ ਨਾ ਕਰ ਵੇਖ ਜਿਨ੍ਹਾਂ ਨੂੰ ਘਰੋਂ ਬਾਹਰੋਂ ਕੱਢ ਦਿਤਾ ਸੀ ਅਜੇਹੇ ਕਲੇਸ਼ ਉਠਾਕੇ ਫੇਰ ਵਾਹਿਗੁਰੂ ਦੀ ਕ੍ਰਿਪਾ ਨਾਲ ਓਹਨਾਂ ਨੂੰ ਭੀ ਰਾਜ ਮਿਲ ਗਿਆ ਅਤੇ ਦੇਸੋਂ ਕੱਢਣ ਵਾਲੇ ਮਾਰੇ ਵਢੇ ਗਏ ਇਉਂ ਹੀ ਤੇਰਾ ਰਾਜ ਭੀ ਨਸ਼ਟ ਹੋਣ ਉਤੇ ਹੈ ਅਤੇ ਅਸੀ ਹੁਣ ਫਰੰਗੀਆਂ ਲਈ ਅਰਦਾਸਾ ਸੋਧਿਆ ਹੈ ॥ ੧੦ ॥

### ੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਹਿਕਾਇਤ ਯਾਜ਼ਦਹਮ

ਸਾਖੀ ਯਾਰਵੀਂ

**ਤੂਈ ਦਸਤਗੀਰ ਅਸਤ ਦਰਮਾਂਦਗਾਂ ॥**
**ਤੂਈ ਕਾਰਸਾਜ਼ ਅਸਤ ਬੇਚਾਰਗਾਂ ॥੧॥**

{ਤੂਈ=ਤੂੰ ਹੈਂ। ਦਸਤਗੀਰ=ਹਥ ਫੜਨਹਾਰਾ। ਅਸਤ=ਹੈਂ। ਦਰਮਾਦਗਾਂ=ਥਕੇ ਹਾਰੇ ਹੋਏ। ਤੋਈ=ਤੂੰਹੀ ਹੈਂ। ਕਾਰਸਾਜ਼=ਕੰਮ ਬਨੌਣ ਵਾਲਾ। ਅਸਤ=ਹੈਂ। ਬੇਚਾਰਗਾਂ=ਉਪਾਉ ਰਹਿਤ ਲੋਕ।}

**ਭਾਵ**—ਹੇ (ਵਾਹਿਗੁਰੂ) ਤੂੰਹੀ ਹੈਂ ਜੋ ਥੱਕੇ ਹਾਰਿਆਂ ਦਾ ਸਹਾਈ ਹੈਂ ਜੋ ਨਿਰ ਉਪਾਵਾਂ ਦਾ ਕੰਮ ਸਵਾਰਨ ਵਾਲਾ ਹੈਂ ॥ ੧ ॥

**ਸ਼ਹਨਸ਼ਾਹ ਬਖ਼ਸ਼ਿੰਦਹ ਏ ਬੇਨਿਆਜ਼ ॥**
**ਜ਼ਮੀਨੋਂ ਜ਼ਮਾਂ ਰਾ ਤੋਈ ਕਾਰ ਸਾਜ਼ ॥ ੨ ॥**

{ ਸ਼ਹਨਸ਼ਾਹ=ਚੱਕ੍ਰਵਰਤੀ । ਬਖ਼ਸ਼ਿੰਦਹ = ਕ੍ਰਿਪਾਲੂ । ਏ= ਉਸਤਤ ਸੰਬੰਧੀ । ਬੇਨਿਆਜ਼=ਬਿਨਾਂ ਲੋੜ । ਜ਼ਮੀਨ= ਪ੍ਰਿਥਵੀ । ਓ = ਅਤੇ । ਜ਼ਮਾਂ=ਅਕਾਸ਼ । ਰਾ=ਦਾ । ਤੋਈ=ਤੂੰਹੈਂ । ਕਾਰਸਾਜ਼= ਕਾਰਜ ਪੂਰਨ ਕਰਨ ਵਾਲਾ । }

**ਭਾਵ**- ਤੂੰ ਬਿਨਾਂ ਲੋੜ ਤੇ ਕ੍ਰਿਪਾਲੂ ਚੱਕ੍ਰਵਰਤੀ ਅਤੇ ਧਰਤੀ ਅਰ ਅਕਾਸ ਦਾ ਕਾਰਜ ਸਿੱਧ ਕਰਨ ਵਾਲਾ ਹੈਂ ॥ ੨ ॥

**ਹਕਾਯਤ ਸ਼ੁਨੀਦੇਮ ਸ਼ਾਹਿ ਕਲਿੰਜਰ ॥**
**ਕੁਨਾਨੀਦ ਯਕ ਦਰ ਚੋ ਅਜ਼ਕੋਹ ਮੰਜਰ ॥੩॥**

{ ਹਕਾਯਤ=ਸਾਖੀ । ਸ਼ੁਨੀਦੇਮ=ਅਸੀ ਸੁਣੀ ਹੈ । ਸ਼ਾਹਿ ਕਲਿੰਜਰ=ਕਲਿੰਜਰ ਦੇ ਰਾਜੇ ਦੀ । ਕੁਨਾਨੀਦ = ਬਣਵਾਇਆ । ਯਕ = ਇਕ । ਦਰ = ਬੂਹਾ । ਚੋ = ਨਿਆਈਂ । ਅਜ਼ = ਤੇ । ਕੋਹ=ਪਹਾੜ । ਮੰਜਰ = ਦੇਖਣੇ ਦਾ ਥਾਓਂ । }

**ਭਾਵ**—ਅਸੀਂ ਕਲਿੰਜਰ ਨਗਰੀ ਦੇ ਰਾਜੇ ਦੀ ਕਥਾ ਸੁਣੀ ਹੈ ਜਿਨ ਦਰ ਤੇ ਦਿਸਣ ਵਾਲੇ ਪਹਾੜ ਵਾਂਗੂੰ (ਉੱਚਾ) ਬੂਹਾ ਬਣਵਾਇਆ ਸੀ ॥ ੩ ॥

**ਯਕੇ ਪਿਸਰਿ ਓ ਬੂਦ ਹੁਸਨਲ ਜਮਾਲ ॥**
**ਕਿ ਲਾਇਕ ਜਹਾਂ ਬੂਦ ਅਜ਼ ਮੁਲਕੁ ਮਾਲ ॥ ੪ ॥**

{ ਯਕੇ=ਇਕ । ਪਿਸਰ = ਪੁਤ੍ਰ । ਇ=ਦਾ । ਓ = ਉਸ । ਬੂਦ = ਸੀ । ਹੁਸਨਲ ਜਮਾਲ=ਸੁੰਦ੍ਰ ਸ੍ਵਰੂਪ । ਕਿ=ਜੋ । ਲਾਇਕ=ਜੋਗਜ । ਜਹਾਂ=ਜਗਤ । ਬੂਦ=ਸੀ। ਅਜ਼=ਕਰਕੇ । ਮੁਲਕ = ਦੇਸ । ਓ=ਅਤੇ । ਮਾਲ=ਬਿਭੂਤੀ । }

**ਭਾਵ**-- ਉਸਦਾ ਇਕ ਸੁੰਦ੍ਰ ਸਰੂਪ ਪੁਤ੍ਰ ਸੀ ਜੋ ਦੇਸ ਅਤੇ ਧਨ ਕਰਕੇ ਸੰਸਾਰ ਦੇ ਜੋਗਜ ਸੀ ॥ ੪ ॥

**ਯਕੇ ਸ਼ਾਹ ਓਜਾਇ ਦੁਖ਼ਤਰ ਅਜ਼ੋ ॥**
**ਕਿ ਦੀਗਰ ਨ ਜ਼ਨ ਬੂਦ ਸਮਨਬਰ ਕਜ਼ੋ ॥੫॥**

{ ਯਕੇ = ਇਕ । ਸ਼ਾਹ= ਸ਼ਾਹੂਕਾਰ । ਓਜਾਇ = ਉਸ ਥਾਂ । ਦੁਖਤਰ= ਪੁਤ੍ਰੀ । ਅਜ਼ੋ=ਉਸਦੀ । ਕਿ = ਜੋ । ਦੀਗਰ = ਦੂਜੀ । ਨ = ਨਹੀਂ । ਜ਼ਨ=ਇਸਤ੍ਰੀ । ਬੂਦ=ਹੀ । ਸਮਨਬਰ=ਚੰਬੇ ਦਾ ਪੱਤਾ । ਕ = ਵਾਧੂ । ਜ਼ੋ = ਉਸਤੇ । (ਸਮਨ ਬਰਗਜ਼ੋ=ਚੰਬੇ ਦੀ ਪੱਤੀ=ਏ ਭੀ ਪਾਠੰਤ੍ਰ ਹੈ । }

**ਭਾਵ**—ਇਕ ਉਸ ਥਾਓਂ ਦੇ ਧਨੀ ਦੀ ਪੁਤ੍ਰੀ ਸੀ ਜੋ ਉਸਤੋਂ ਅਧਿਕ ਕੋਈ ਇਸਤ੍ਰੀ ਕੋਮਲ ਦੇਹ ਨਹੀਂ ਸੀ ॥ ੫ ॥

**ਵਜ਼ਾਂ ਦੁਖ਼ਤਰਿ ਸ਼ਾਹ ਆਂ ਪਿਸਰਿ ਸ਼ਾਹ ॥**
**ਸ਼ੁਦ ਆਸ਼ੁਫ਼ਤਹ ਬਰਵੈ ਚੋ ਬਰਸ਼ਮਸ ਮਾਹ ॥ ੬॥**

{ ਵ = ਅਤੇ। ਜ਼ਾਂ = ਤੇ। ਦੁਖ਼ਤਰਿ ਸ਼ਾਹ = ਸ਼ਾਹੂਕਾਰ ਦੀ ਪੁਤ੍ਰੀ। ਆਂ = ਉਸ। ਪਿਸਰਿਸ਼ਾਹ = ਰਾਜੇ ਦਾ ਪੁਤ੍ਰ। ਸ਼ੁਦ = ਹੋਈ। ਆਸ਼ੁਫ਼ਤਹ = ਮੋਹਤ। ਬਰਵੈ = ਉਸਤੇ। ਚੋ ਵਾਂਗੂੰ। ਬਰ = ਉਪਰ। ਸ਼ਮਸ = ਸੂਰਜ। ਮਾਹ=ਚੰਦ। }

**ਭਾਵ**—ਅਤੇ ਉਸ ਰਾਜੇ ਦੇ ਪੁਤ੍ਰ ਉਤੇ ਸ਼ਾਹੂਕਾਰ ਦੀ ਪੁਤ੍ਰੀ ਅਜੇਹੀ ਮੋਹਤ ਹੋਈ ਜਿਵੇਂ ਸੂਰਜ ਉਤੇ ਚੰਦ ਹੈ ॥ ੬ ॥

**ਬਿਗੋਯਦ ਕਿ ਐ ਸ਼ਾਹ ਮਾਰਾ ਬਿਕੁਨ ॥**
**ਕਿ ਦਹਸ਼ਤ ਕਸੇ ਮਰਦ ਦੀਗਰ ਮਕੁਨ ॥ ੭ ॥**

{ ਬਿਗੋਯਦ = ਕਹਿੰਦੀ ਹੈ। ਕਿ = ਜੋ। ਐ = ਹੇ। ਸ਼ਾਹ=ਰਾਜਾ। ਮਾਰਾ = ਮੈਨੂੰ। ਬਿਕੁਨ=ਕਰ। ਕਿ = ਅਤੇ। ਦਹਸ਼ਤ = ਡਰ। ਕਸੇ = ਕਿਸੀ। ਮਰਦ = ਪੁਰਖ। ਦੀਗਰ = ਦੂਜਾ। ਮਕੁਨ = ਨਾਂ ਕਰ। }

**ਭਾਵ**—ਆਖਣ ਲੱਗੀ ਹੇ ਰਾਜ ਪੁਤ੍ਰ ਤੂੰ ਮੈਨੂੰ ਕਰ ਅਤੇ ਕਿਸੇ ਦੂਜੇ ਪੁਰਖ ਦਾ ਭੈ ਨਾ ਮੰਨ ॥ ੭ ॥

**ਸ਼ੁਨੀਦਮ ਕਿ ਦਰ ਸ਼ਾਹਿ ਹਿੰਦੋਸਤਾਂ ॥**
**ਕਿ ਨਾਮਿ ਵਜ਼ਾਂ ਸ਼ੇਰ ਸ਼ਾਹਿ ਜਵਾਂ ॥ ੮ ॥**
**ਚੁਨਾਂ ਨਸਤ ਦਸਤੂਰਿ ਮੁਲਕਿ ਖ਼ੁਦਾ ॥**
**ਬਯਕ ਦਾਨਹ ਬੇਗਾਨਹ ਰੇਜ਼ਦ ਜੁਦਹ ॥ ੯ ॥**

{ ਸ਼ੁਨੀਦਮ = ਮੈਂ ਸੁਣਿਆ ਹੈ। ਕਿ=ਜੋ। ਦਰ=ਵਿਚ। ਸ਼ਾਹਿਹਿੰਦੋਸਤਾਂ=ਭਾਰਤ ਭੂਮੀ ਦੇ ਰਾਜੇ। ਕਿ = ਜੋ। ਨਾਮ = ਨਾਉਂ। ਇ = ਦਾ। ਵਜ਼ਾਂ = ਉਸ। ਸ਼ੇਰਸ਼ਾਹਿ ਜਵਾਂ = ਬਲਵਾਨ ਸ਼ੇਰਸ਼ਾਹ ॥ ੮ ॥
ਚੁਨਾਂ ਨਸਤ = ਅਜੇਹਾ ਹੈ। ਦਸਤੂਰ = ਕੀਤੀ। ਇ=ਦੀ। ਮੁਲਕਿ ਖ਼ੁਦਾ = ਈਸ੍ਵਰੀ ਦੇਸ। ਬ = ਸਦਰਸ। ਯਕ = ਇਕ। ਦਾਨਹ = ਦਾਣਾ। ਬੇਗਾਨਹ=ਓਪਰਾ। ਰੇਜ਼ਦ=ਸੁਟਦੇ ਹਨ। ਜੁਦਾ= ਨਿਆਰਾ ॥ ੯ ॥ }

**ਭਾਵ**- ਮੈਂ ਸੁਣਿਆ ਹੈ ਕਿ ਭਾਰਤ ਦੇਸ ਦੇ ਇਕ ਸ਼ੇਰਸ਼ਾਹ ਨਾਉਂ ਵਾਲ ਰਾਜੇ ਦੇ ਰਾਜ ਵਿਚ ਈਸ੍ਵਰੀ ਦੇਸ ਦੀ ਅਜੇਹੀ ਰੀਤੀ ਹੈ ਜੋ ਇਕ ਦਾਣੇ ਦੇ ਸਦਰਸ ਭੀ [illegible] ਦੇ ਹਨ ॥ ੮ ॥ ੯ ॥

**ਬਿਗੀਰੰਦ ਸ਼ਾਹੀ ਬਿਉਫ਼ਤਾਦ ਤੁਰਗ਼ ॥**

**ਬਪੇਸ਼ਸ਼ਗੁਰੇਜ਼ਦ ਚੋ ਅਜ਼ ਬਾਜ਼ ਮੁਰਗ਼ ॥ ੧੦ ॥**

{ਬਿ = ਵਾਧੂ । ਗੀਰੰਦ = ਫੜਦੇ ਸੀ । ਸ਼ਾਹੀ=ਰਾਜ । ਬਿਉਫ਼ਤਾਦ= (ਸੁਟਿਆ) ਦੁੜਾਇਆ । ਤੁਰਗ਼ = ਪੰਖੀ । ਬਪੇਸ਼ਸ਼ = ਉਸਦੇ ਅੱਗੇ। ਗੁਰੇਜ਼ਦ= ਭਜਦਾਹੈ। ਚੋ = ਜਿਵੇਂ । ਅਜ਼ ਤੇ । ਬਾਜ਼ = ਸੀਚਾਨ । ਮੁਰਗ਼ = ਕੁਕੜ।}

**ਭਾਵ**- ਜਿਦੇ ਪਿੱਛੇ ਰਾਜ ਲੈਣ ਨੂੰ ਪੰਛੀ ਵਰਗਾ (ਘੋੜਾ) ਸੁਟਿਆ ਓਹ ਉਹਦੇ ਅੱਗੇ ਐਉਂ ਭਜਦਾ ਹੈ ਜਿਵੇਂ ਬਾਜ ਤੋਂ ਕੁੱਕੜ ॥ ੧੦ ॥

**ਬਗੀਰਦ ਅਜ਼ੋ ਹਰਦੋ ਅਸਪਿ ਕਲਾਂ ॥**

**ਕਿ ਮੁਲਕਿ ਅਰਾਕਸ਼ ਬਿਆਮਦ ਅਜ਼ਾਂ ॥ ੧੧ ॥**

{ਬਗੀਰਦ = ਲਏ । ਅਜ਼ = ਵਾਧੂ । ਓ = ਉਸਨੇ । ਹਰਦੋ = ਦੋਨੋਂ । ਅਸਪਿਕਲਾਂ = ਵੱਡੇ ਘੋੜੇ । ਕਿ = ਜੋ । ਮੁਲਕਿ ਅਰਾਕ = ਅਰਾਕ ਦੇਸ ਦੇ। ਸ਼ = ਉਸ । ਬਿਆਮਦ = ਆਏ । ਅਜ਼ = ਤੇ । ਆਂ = ਉਸ । (ਅਜ਼ ਆਂ) ।}

**ਭਾਵ**- ਉਸਨੇ ਓਹ ਦੋਨੋਂ ਵੱਡੇ ਘੋੜੇ ਲਏ ਹਨ ਜੋ ਅਰਾਕ ਦੇਸ ਦੇ ਉਸ ਪਾਸ ਆਏ ਸਨ ॥ ੧੧ ॥

**ਬਿ ਬਖਸ਼ੀਦ ਓਰਾ ਬਸੇ ਜ਼ਰਦ ਫੀਲ ॥**

**ਕਿ ਬੇਰੂੰ ਬਿਆਵਰਦ ਦਰਯਾਇ ਨੀਲ ॥ ੧੨ ॥**

{ਬਿ = ਵਾਧੂ । ਬਖ਼ਸ਼ੀਦ=ਦਿਤੇ । ਓਰਾ = ਉਸਨੂੰ । ਬਸੇ=ਬਹੁਤ । ਜ਼ਰਦ=ਪੀਲਾ (ਸੋਇਨਾ)। ਫ਼ੀਲ = ਹਾਥੀ । ਕਿ = ਕਿਉਂ ਜੋ । ਬੇਰੂੰ = ਬਾਹਰ । ਬਿਆਵਰਦ = ਲਿਆਇਆ । ਦਰਯਾਇ ਨੀਲ = ਨੀਲ ਨਾਮੇਂ ਨਦੀ।}

**ਭਾਵ**—ਉਸਨੂੰ ਬਹੁਤ ਸੁਇਨਾ, ਹਾਥੀ ਲੱਦੇ ਹੋਇ ਦਿੱਤੇ ਕਿਉਂ ਜੋ ਨੀਲ ਨਦੀ ਤੇ ਪਾਰ ਲਿਆਇਆ ਸੀ ॥ ੧੨ ॥

**ਯਕੇ ਨਾਮ ਰਾਹੋ ਸਰਾਹੋ ਦਿਗਰ ।**

**ਚੋ ਆਹੂ ਕਲਾਂ ਪਾ ਅਜ਼ੀਮੇ ਦੋ ਨਰ ॥ ੧੩ ॥**

{ਯਕੇ = ਇਕ । ਨਾਮ = ਨਾਉਂ । ਰਾਹੋ ਸਰਾਹੋ = ਦੋਨੋਂ ਨਾਉਂ ਹਨ । ਦਿਗਰ = ਦੂਜਾ । ਚੋ = ਜਿਵੇਂ । ਆਹੂ = ਹਿਰਨ । ਕਲਾਂ = ਵੱਡਾ । ਪਾ=ਪੈਰ। ਅਜ਼ੀਮ = ਵੱਡੇ । ਏ = ਵਾਲੇ । ਦੋ=੨ ।ਨਰ = ਪੁਲਿੰਗਵਾਚ।}

**ਭਾਵ**--ਇਕ ਦਾ ਨਾਉਂ ਰਾਹੂ ਦੂਜੇ ਦਾ ਸਰਾਹੂ ਹੈ ਅਤੇ ਹੀਰੇ ਹਰਨ ਵਾਂਗੂੰ ਦੋ ਵੱਡੇ ਪੈਰਾਂ ਵਾਲੇ (ਅਰਬਾਰ ਅਸ਼ੱਕ) ਘੋੜੇ ਬਨ...

**ਅਗਰ ਅਸਪ ਹਰਦੋ ਅਜ਼ਾਂ ਮੇ ਵਿਹਦ ॥**

**ਵਜ਼ਾਂ ਪਸ ਤੁਰਾ ਖਾਨਹ ਬਾਨੂ ਕੁਨਦ ॥ ੧੪ ॥**

{ਅਗਰ=ਜੇਕਰ। ਅਸਪ ਹਰਦੋ=ਦੋਨੋਂ ਘੋੜੇ। ਅਜ਼ਾਂ=ਉਸਤੇ। ਮੇਦਿਹਦ=ਲਿਆ ਦਿੰਦੀ ਹੈਂ। ਵਜ਼ਾਂ=ਉਸਤੋਂ। ਪਸ=ਪਿਛੇ। ਤੁਰਾ=ਤੈਨੂੰ। ਖਾਨਹਬਾਨੂ=ਘਰ ਦੀ ਇਸਤ੍ਰੀ। ਕੁਨਦ=ਕਰੂੰਗਾ।}

**ਭਾਵ**- ਜੇਕਰ ਦੋਨੋਂ ਘੋੜੇ ਤੂੰ ਉਸਤੋਂ ਲਿਆ ਦਿੰਦੀ ਹੈਂ ਤਾਂ ਉਸਤੇ ਪਿਛੋਂ (ਏਹ ਸਰੀਰ) ਤੈਨੂੰ ਆਪਣੀ ਘਰਦੀ ਇਸਤ੍ਰੀ ਬਨਾਊਗਾ ॥ ੧੪ ॥

**ਸ਼ੁਨੀਦ ਈਂ ਸੁਖਨ ਰਾ ਹਮੀਸ਼ੁਦ ਰਵਾਂ॥**

**ਬਿਆਮਦ ਬਸ਼ਹਰਿ ਸ਼ਹ ਹਿੰਦੋਸਤਾਂ ॥ ੧੫ ॥**

{ਸ਼ੁਨੀਦ=ਸੁਣੀ। ਈਂ=ਏਹ। ਸੁਖ਼ਨ = ਬਾਤ। ਰਾ=ਨੂੰ। ਹਮਸ਼ੁਦ ਰਵਾਂ=ਤੁਰ ਪਈ। ਬਿਆਮਦ = ਆਈ। ਬ = ਵਿਚ। ਸ਼ਹਰ = ਨਗਰੀ। ਇ = ਦੀ। ਸ਼ਹ ਹਿੰਦੋਸਤਾਂ=ਭਾਰਤ ਭੂਮੀ ਦਾ ਰਾਜਾ।}

**ਭਾਵ**—ਇਸ ਗਲ ਨੂੰ ਸੁਣਿਆਂ ਅਤੇ ਤੁਰ ਪਈ ਅਰ ਭਾਰਤ ਭੂਮੀ ਦੇ ਰਾਜੇ ਦੀ ਨਗਰੀ ਵਿਚ ਆਈ ॥ ੧੫ ॥

**ਨਸ਼ਸਤੰਦ ਬਰ ਰੋਦਿ ਜਮਨਾ ਲਬਿਆਬ ॥**

**ਬਿ ਬੁਰਦੰਦ ਬਾਦਹ ਵ ਖ਼ੁਰਦਹ ਕਬਾਬ ॥ ੧੬ ।**

{ਨਸ਼ਸਤੰਦ=ਬੈਠੀ। ਬਰ=ਉਪਰ। ਰੋਦ=ਨਦੀ। ਇ = ਦੇ। ਜਮਨਾ=ਨਾਉਂ। ਲਬ=ਕੰਢਾ। ਇ=ਦੇ। ਆਬ=ਪਾਣੀ। ਬਿਬੁਰਦੰਦ= ਲੈਗਈ।ਬਾਦਹ=ਸੁਰਾ ਵ=ਅਤੇ। ਖੁਰਦਹ=ਖਾਧੇ। ਕਬਾਬ=ਮਾਸ ਦੇ ਭੁੰਨੇ ਹੋਏ ਡਲੇ।}

**ਭਾਵ**— ਜਮਨਾਂ ਨਦੀ ਦੇ ਉਤੇ ਪਾਣੀ ਦੇ ਕੰਢੇ ਬੈਠ ਗਈ ਮਦ ਪੀਤੀ ਅਤੇ ਭੁੰਨਿਆਂ ਹੋਇਆ ਮਾਸ ਖਾਧਾ ॥ ੧੬ ॥

**ਪਸੇ ਦੋ ਬਰਾਮਦ ਸ਼ਬੇ ਚੂੰ ਸਿਆਹ॥**

**ਰਵਾਂ ਕਰਦ ਆਬਸ਼ ਬਸੇ ਪੁਸ਼ਤ ਕਾਹ ॥ ੧੭ ॥**

{ਪਸੇਦੋ=ਦੋ ਪਹਿਰ।ਬਰਾਮਦ=ਬੀਤੇ।ਸ਼ਬੇ=ਰਾਤ੍ਰੀ। ਚੂੰ=ਜਦ। ਸਿਆਹ=ਕਾਲੀ ਰਵਾਂਕਰਦ=ਰੋੜ੍ਹੇ। ਆਬ=ਪਾਣੀ। ਸ਼=ਉਸ। ਬਸੇ ਬਹੁਤੇ। ਪੁਸ਼ਤ= ਪੂਲੇ। ਕਾਹ=ਕਾਹੀ।}

**ਭਾਵ**—ਜਦੋਂ ਕਾਲੀ ਰਾਤ੍ਰੀ ਦੇ ਦੋ ਪਹਰ ਬੀਤੇ ਤਾਂ ਉਸਨੇ ਕਾਹੀ ਦੇ ਬਹੁਤੇ ਪੂਲੇ ਪਾਣੀ ਵਿਚ ਰੋੜ੍ਹੇ ॥ ੧੭ ॥

**ਬਦੀਦੰਦ ਓਰਾ ਬਸੇ ਪਾਸਬਾਂ ॥**

**ਬਤੁੰਦੀ ਦਰਾਮਦ ਬ ਤਾਬਸ਼ ਹੁਮਾਂ ॥ ੧੮ ॥**

{ ਬਿ=ਵਾਧੂ । ਦੀਦੰਦ=ਦੇਖਿਆ । ਓਰਾ=ਉਸਨੂੰ । ਬਸੇ=ਬਹੁਤੇ । ਪਾਸਬਾਂ=ਰਾਖੇ ਬ=ਨਾਲ । ਤੁੰਦੀ=ਰੋਹ । ਦਰਾਮਦ= ਵਿਚ ਆਏ । ਬ=ਵਾਧੂ । ਤਾਬਸ਼=ਚਮਕ । ਹੁਮਾਂ=ਉਸੇ ਵੇਲੇ । }

**ਭਾਵ**– ਉਸ (ਘਾਹ ਦੇ ਪੂਲਿਆਂ) ਨੂੰ ਬਹੁਤ ਰਾਖਿਆਂ ਨੇ ਭੀ ਦੇਖਿਆ ਅਤੇ ਕ੍ਰੋਧ ਵਿਚ ਆਏ ਅਤੇ ਉਸ ਸਮੇਂ ਚਮਕਾਰੇ ਨਾਲ ਚਮਕੇ ॥ ੧੮ ॥

**ਬਸੇ ਬਰਵੈ ਬੰਦੂਕ ਬਾਰਾਂ ਕੁਨਦ ॥**

**ਚੋ ਬਾਬਰਕ ਅਬਰਸ਼ ਬਹਾਰਾਂ ਕੁਨਦ ॥ ੧੯ ॥**

[ ਬਸੇ=ਬਹੁਤ । ਬਰਵੈ = ਉਸ ਪਰ । ਬੰਦੂਕ = ਰਾਮਜੰਗਾ । ਬਾਰਾਂ= ਬਰਖਾ । ਕੁਨਦ = ਕਰਦੇ ਹਨ । ਚੋ = ਜਿਵੇਂ । ਬਾ = ਨਾਲ । ਬਰਕ = ਬਿਜਲੀ । ਅਬਰ=ਘਟਾ । ਸ਼=ਓਹ । ਬਹਾਰਾਂ=ਬਰਸਾਤ । ਕੁਨਦ=ਕਰਦੇ ਹਨ । ]

**ਭਾਵ**–ਓਹ ਉਸ ਪਰ ਬਹੁਤ ਰਾਮਜੰਗਿਆਂ (ਅਰਥਾਤ ਗੋਲੀਆਂ ਦੀ) ਬਰਖਾ ਕਰਦੇ ਹਨ ਜਿਵੇਂ ਬਰਸਾਤੀ ਘਟਾ ਬਿਜਲੀ ਸਹਤ ਕਰਦੀ ਹੈ ॥ ੧੯ ॥

**ਹਮੀ ਵਜਹ ਕਰਦਹ ਦੋ ਸਿਹ ਚਾਰ ਬਾਰ ॥**

**ਹਮ ਆਖਿਰ ਕੁਨਦ ਖ਼੍ਵਾਬ ਖ਼ੁਫਤਇਖਤਿਆਰ ॥ ੨੦ ॥**

[ ਹਮੀ=ਇਸੀ । ਵਜਹ = ਪ੍ਰਕਾਰ । ਕਰਦੰਦ = ਕੀਤਾ । ਦੋ=੨ । ਸਿਹ=੩ । ਚਾਰ=੪ । ਬਾਰ=ਵੇਰੀ । ਹਮ ਆਖਿਰ = ਓੜਕ ਨੂੰ । ਕੁਨਦ=ਕਰਦੇ ਹਨ । ਖ਼੍ਵਾਬ=ਨੀਂਦ । ਖ਼ੁਫ਼ਤ=ਸੌਣਾ । ਇਖਤਿਆਰ = ਪਸੰਦ । ]

**ਭਾਵ**– ਇਸੇ ਪਰਕਾਰ ਦੋ ਤਿਨ ਚਾਰ ਵੇਰ ਕੀਤਾ ਓੜਕ ਨੂੰ (ਰਾਖਿਆਂ) ਨੀਂਦ ਭਰਕੇ ਸੌਣਾ ਪਸੰਦ ਕੀਤਾ ॥ ੨੦ ॥

**ਬਿਦਾਨਦ ਕਿ ਖ਼ੁਫਤਹ ਸ਼ਵਦ ਪਾਸਬਾਂ ॥**

**ਬਿਪਯ ਮੁਰਦਹ ਸ਼ੁਦ ਹਮਚੋ ਜ਼ਖਮਿ ਯਲਾਂ ॥ ੨੧ ॥**

[ ਬਿ=ਵਾਧੂ । ਦਾਨਦ=ਜਾਣ ਲੈਂਦੀ ਹੈ । ਕਿ=ਜੋ । ਖ਼ੁਫ਼ਤਹ ਸ਼ਵਦ=ਸੌਂ ਜਾਂਦੇ ਹਨ । ਪਾਸਬਾਂ=ਰਾਖੇ । ਬਿ = ਵਾਧੂ । ਪਯਮੁਰਦਹ = ਥੱਕੇ ਹਾਰੇ । ਸ਼ੁਦ=ਹੋ ਗਏ । ਹਮਚੋ=ਵਾਂਗੂੰ । ਜ਼ਖ਼ਮ = ਘਾਉ । ਇ = ਦੇ । ਯਲਾਂ = ਸੂਰਮੇ । ]

**ਭਾਵ** - ਰਾਖੇ ਜੋ ਸੌਂ ਜਾਂਦੇ ਹਨ ਓਹ ਜਾਣ ਲੈਂਦੀ ਹੈ ਜੋ ਸੂਰਮਿਆਂ ਦੇ ਘਾ ਵਾਲੇ ਵਾਂਗੂੰ ਥੱਕ ਹਾਰ ਗਏ ਹਨ ॥ ੨੧ ॥

**ਰਵਾਂ ਕਰਦ ਓ ਜਾ ਬਿਆਮਦ ਅਜ਼ਾਂ ॥**

**ਕਿ ਬੁਨਗਾਹ ਅਜ਼ ਸ਼ਾਹ ਕਰਖ਼ਿ ਗਿਰਾਂ ॥ ੨੨ ॥**

{ਰਵਾਂਕਰਦ = ਤੋਰਿਆ। ਓਜਾ = ਉਸ ਥਾਂ। ਬਿਆਮਦ=ਆਈ। ਅਜ਼ਾਂ=ਉਥੋਂ। ਕਿ = ਜੋ। ਬੁਨਗਾਹ=ਵਸਤੂ ਰੱਖਣ ਦਾ ਥਾਉਂ ਅਰਥਾਤ ਨੀਂਹ) ! ਅਜ਼=ਦਾ। ਸ਼ਾਹ = ਰਾਜਾ। ਕਰਖ਼ਿ ਗਿਰਾਂ = ਊਚੀ ਅਟਾਰੀ।}

**ਭਾਵ**—ਓਥੋਂ ਉਸਨੇ (ਆਪਣੇ ਆਪ ਨੂੰ) ਤੋਰਿਆ ਅਤੇ ਉਸ ਥਾਂ ਆਈ ਜੋ ਰਾਜੇ ਦੇ ਵੱਡੀ ਅਟਾਰੀ ਦੀ ਨੀਂਹ (ਪਛਵਾੜੇ ਸੀ) ॥ ੨੨॥

**ਘੜੀ ਰਾ ਬਿਕੋਬਦ ਘਰੀਆ ਘਰਿਆਰ ॥**

**ਵਜ਼ਾਂ ਮੇਖ਼ ਕੋਬਦ ਬਿਪੁਸ਼ਤਿ ਦੀਵਾਰ ॥ ੨੩ ॥**

{ਘੜੀ =ਘੜਿਆਲ। ਰਾ = ਨੂੰ। ਬਿਕੋਬਦ = ਬਜੌਂਦਾ ਹੈ। ਘਰੀਆ ਘਰਿਆਰ = ਘੜਿਆਲ ਵਜੌਣ ਵਾਲਾ। ਵ = ਅਤੇ। ਜ਼ਾਂ = ਉਸ ਕਾਰਨ। ਮੇਖ਼ = ਲੋਹੇ ਦਾ ਕਿੱਲਾ। ਕੋਬਦ = ਠੋਕਦੀ ਹੈ। ਬਿ = ਵਿਚ। ਪੁਸ਼ਤ = ਪਿੱਠ। ਇ=ਦੀ। ਦੀਵਾਰ = ਕੰਧ।}

**ਭਾਵ**- ਜਦੋਂ ਘੜਿਆਲ ਵਜੌਣ ਵਾਲਾ ਘੜਿਆਲ ਵਜੌਂਦਾ ਹੈ ਓਹ ਭੀ ਉਸ ਕਾਰਣ ਕੰਧ ਦੀ ਪਿੱਠ ਵਿਚ ਕਿੱਲਾ ਠੋਕਦੀ ਹੈ ॥ ੨੩ ॥

**ਚੁਨਾਂ ਤਾ ਬਰਾਮਦ ਦੀਵਾਰਿ ਅਜ਼ੀਮ ॥**

**ਦੋ ਅਸਪਸ਼ ਨਜ਼ਰ ਕਰਦ ਹੁਕਮਿ ਕਰੀਮ ॥ ੨੪॥**

{ਚੁਨਾਂ = ਇਉਂ ਹੀ। ਤਾ = ਤਾਈਂ। ਬਰ = ਉਪਰ। ਆਮਦ = ਆਈ। ਦੀਵਾਰਿ ਅਜ਼ੀਮ = ਵਡੀ ਕੰਧ। ਦੋ ਅਸਪ = ਦੋ ਘੋੜੇ। ਸ਼ = ਉਸ। ਨਜ਼ਰ ਕਰਦ = ਦੇਖੇ। ਹੁਕਮ = ਆਗਜ਼ਾ। ਇ = ਦੀ। ਕਰੀਮ = ਕ੍ਰਿਪਾਲੂ।}

**ਭਾਵ**—ਇਸੇ ਪ੍ਰਕਾਰ ਵੱਡੀ ਕੰਧ ਦੇ ਉਪਰ ਤਾਈਂ ਆਈ ਅਤੇ ਕ੍ਰਿਪਾਲੂ (ਵਾਹਿਗੁਰੂ) ਦੀ ਆਗਜ਼ਾ ਨਾਲ ਉਸਨੇ ਦੋ ਘੋੜੇ ਦੇਖੇ॥ ੨੪ ॥

**ਯਕੇ ਰਾ ਬਿਜ਼ਦ ਤਾ ਅਜ਼ੋ ਨੀਮ ਕਰਦ ॥**

**ਦਰੇ ਪਾਸਬਾਨੀ ਬਰ ਅਜ਼ਨੀਮ ਕਰਦ ॥ ੨੫ ॥**

{ਯਕੇ = ਇਕ। ਰਾ = ਨੂੰ। ਬਿਜ਼ਦ = ਮਾਰਿਆ। ਤਾ = ਅਤੇ। ਅਜ਼ੋ = ਉਸਤੋ। ਨੀਮ = ਅੱਧਾ। ਕਰਦ = ਕੀਤਾ। ਦਰ = ਬੂਹਾ। ਏ = ਇਕ। ਪਾਸਬਾਨੀ = ਰਾਖੀ। ਬਰ = ਉਤੇ। ਅਜ਼ਨੀਮ = ਅੱਧੇ ਵਿਚ। ਕਰਦ = ਕੀਤਾ।}

**ਭਾਵ**- ਇਕ ਨੂੰ ਮਾਰਿਆ ਅਤੇ ਦੋ ਟੂਕ ਕੀਤਾ ਅਰ ਰਾਖੀ ਦੇ ਬੂਹੇ ਵਿਚ ਵੱਢਿਆ ॥ ੨੫ ॥

**ਦਿਗਰ ਰਾ ਬਿਜ਼ਦ ਤਾ ਜੁਦਾ ਗਸ਼ਤ ਸਰ ॥**
**ਸਿਵੁਮ ਰਾ ਬ ਕੁਸ਼ਤਨ ਸ਼ਵਦ ਖ਼ੂੰਨ ਤਰ ॥੨੬॥**

{ਦਿਗਰਰਾ = ਦੂਜੇ ਨੂੰ। ਬਿਜ਼ਦ=ਮਾਰਿਆ। ਤਾ = ਜੋ। ਜੁਦਾਗਸ਼ਤ=ਨਿਆਰਾ ਹੋਇਆ। ਸਰ=ਸਿਰ। ਸਿਵੁਮਰਾ=ਤੀਜੇ ਨੂੰ। ਬ=ਕਰਕੇ। ਕੁਸ਼ਤਨ=ਮ ਰਨਾ। ਸ਼ਵਦ=ਹੁੰਦਾ ਹੈ। ਖ਼ੂਨ=ਲਹੂ। ਤਰ=ਬਹੁਤ।}

**ਭਾਵ**—ਦੂਜੇ ਨੂੰ ਮਾਰਿਆ ਜੋ ਉਸਦਾ ਸਿਰ ਵੱਖ ਹੋਗਿਆ ਅਤੇ ਤੀਜੇ ਨੂੰ ਮਾਰਨ ਕਰਕੇ ਲਹੂ ਲੁਹਾਣ ਹੋ ਜਾਂਦੀ ਹੈ॥ ੨੬॥

**ਚਾਵੁਮਰਾ ਜੁਦਾ ਕਰਦ ਪੰਜਮ ਬਿਕੁਸ਼ਤ ॥**
**ਸ਼ਸ਼ੁਮ ਰਾ ਬਿਕੁਸ਼ਤੰਦ ਜਮਦਾਰ ਮੁਸ਼ਤ ॥ ੨੭॥**

[ਚਾਵੁਮਰਾ=ਚੌਥੇ ਨੂੰ। ਜੁਦਾ ਕਰਦ = ਨਿਆਰਾ ਕੀਤਾ। ਪੰਜਮ = ਪੰਜਵਾਂ। ਬਿਕੁਸ਼ਤ=ਮਾਰਿਆ। ਸ਼ਸ਼ੁਮ ਰਾ=ਛੇਵੇਂ ਨੂੰ। ਬਿਕੁਸ਼ਤੰਦ=ਠੋਕਿਆ। ਜਮਦਾਰ=ਕਟਾਰ। ਮੁਸ਼ਤ=ਮੁਠੀ।]

**ਭਾਵ** ਚੌਥੇ ਨੂੰ ਨਿਅ ਰੋ ਨਿਆਰਾ ਕੀਤਾ ਪੰਜਵੇਂ ਨੂੰ ਮਾਰਿਆ ਅਤੇ ਛੇਵੇਂ ਨੂੰ ਕਟਾਰ ਦਾ ਹੱਥ ਠੋਕਿਆ (ਕਟਾਰ ਚਲਾਈ)। ੨੭॥

**ਸ਼ਸ਼ੁਮ ਚੌਕੀਅਸ਼ ਕੁਸ਼ਤ ਆਮਦ ਅਜ਼ਾਂ ॥**
**ਕਿ ਹਫਤੁਮ ਗਿਰਾਂ ਬੂਦ ਚੌਕੀ ਗਿਰਾਂ ॥ ੨੮ ॥**

[ਸ਼ਸ਼ਮ=ਛੇਵਾਂ। ਚੌਕੀ=ਪਹਰਾ। ਸ਼=ਉਸ। ਕੁਸ਼ਤ= ਮਾਰੀ। ਆਮਦ=ਆਈ। ਅਜ਼ਾਂ=ਉਸਤੇ। ਕਿ=ਜੋ। ਹਫਤੁਮ= ਸਤਵਾਂ। ਗਿਰਾਂ ਬੂਦ=ਭਾਰੀ ਸੀ। ਚੌਕੀ=ਪਹਰਾ। ਗਿਰਾਂ=ਭਾਰੀ।]

**ਭਾਵ**- ਉਸਨੇ ਛੇਵਾਂ ਪਹਰੂ ਮਾਰਿਆ ਉਸਤੇ ਅੱਗੇ ਬਧੀ ਜੋ ਭਾਰੀ ਪਹਰਿਆਂ ਤੇ ਭਾਰਾ ਪਹਿਰਾ ਸੀ॥ ੨੮॥

**ਕਿ ਹਫਤੁਮ ਹਮੀ ਕੁਸ਼ਤ ਜ਼ਖਮਿ ਅਜ਼ੀਮ ॥**
**ਕਿ ਦਸਤਸ਼ ਕੁਨਦ ਰਖਸ਼ ਹੁਕਮਿ ਕਰੀਮ ॥ ੨੯॥**

f [ਕਿ=ਅਤੇ। ਹਫ਼ਤੁਮ=ਸਤਵਾਂ। ਹਮ=ਭੀ। ਈ=ਇਸ। ਕੁਸ਼ਤ = ਮਾਰਿਆ। ਜ਼ਖ਼ਮਿ ਅਜ਼ੀਮ = ਵੱਡਾ ਫੱਟ। ਕਿ = ਅਤੇ। ਦਸਤ = ਹੱਥ। ਸ਼ = ਓਹ। ਕੁਨਦ=ਕਰਦੀ ਹੈ। ਰਖ਼ਸ਼=ਘੋੜਾ ।ਹੁਕਮਿ ਕਰੀਮ = ਕ੍ਰਿਪਾਲੂ ਦੀ ਆਗਜ਼ਾ।]

**ਭਾਵ**- ਅਤੇ ਇਸ ਸੱਤਵੇਂ ਨੂੰ ਭੀ ਫੱਟ ਨਾਲ ਮਾਰਿਆ ਅਤੇ ਓਹ ਕ੍ਰਿਪਾਲੂ (ਵਾਹਿਗੁਰੂ) ਦੀ ਆਗਿਆ ਨਾਲ ਘੋੜੇ ਤੇ ਹੱਥ ਫੇਰਦੀ ਹੈ॥ ੨੯॥

**ਚੁਨਾਂ ਤਾਜ਼ੀਆਨਹ ਬਿਜ਼ਦ ਤਾਜ਼ੀਅਸ਼ ॥**
**ਕਿ ਬਾਲਾ ਬਰਾਮਦ ਬ ਜਮਨ ਅੰਦਰਸ਼ ੩੦ ॥**

{ਚੁਨਾਂ=ਅਜੇਹਾ। ਤਾਜ਼ੀਆਨਹ=ਕੋਰੜਾ। ਬਿਜ਼ਦ=ਮਾਰਿਆ। ਤਾਜ਼ੀ = ਘੋੜਾ। ਸ਼=ਉਸ। ਕਿ=ਜੋ। ਬਾਲਾ = ਉਪਰ। ਬਰਾਮਦ = ਨਿਕਲਿਆ। ਬ= ਵਾਧੂ। ਜਮਨ=ਜਮਨਾ। ਅੰਦਰ=ਵਿਚ। ਸ਼-ਓਹ।}

**ਭਾਵ** ਓਸਨੇ ਘੋੜੇ ਦੇ ਅਜੇਹਾ ਕੋਰੜਾ ਮਾਰਿਆ (ਉਪਰ ਚੜਕੇ) ਜੋ ਓਹ ਉਪਰ ਦੀ ਨਿਕਲਕੇ ਜਮਨਾ ਵਿਚ ਆਗਿਆ॥ ੩੦॥

**ਵ ਗਸ਼ਤੰਨ ਦਰ ਆਬੇ ਬ ਬੇਰੂੰ ਅਜ਼ਾਂ ॥**
**ਕਿ ਹੈਰਤ ਬਿਮਾਂਦੰਦ ਸ਼ਾਹਿ ਜਹਾਂ ॥ ੩੧ ॥**

{ਵ=ਔਰ। ਗਸ਼ਤੰਨ=ਹੋਣਾ। ਦਰ = ਵਿਚ। ਆਬੇ = ਪਾਣੀ। ਬ= ਵਾਧੂ ਪਦ। ਬੇਰੂੰ=ਬਾਹਿਰ। ਅਜ਼ਾਂ=(ਅਜ਼ ਤੇ ਆਂ=ਓਹ ) ਓਹ ਤੇ। ਕਿ= ਜੋ। ਹੈਰਤ=ਹੱਕਾ ਬੱਕਾ। ਬਿਮਾਂਦੰਦ=ਰਹੇ। ਸ਼ਾਹਿ ਜਹਾਂ = ਪਰਜਾ ਪਤੀ।}

**ਭਾਵ**—ਅਤੇ ਪਾਣੀ ਵਿਚ ਹੁੰਦੇ (ਪੈਂਦੇ ਸਾਰ) ਉਸਤੋਂ ਬਾਹਰ ਨਿਕਲ ਗਿਆ ਜਿਸਤੇ ਪਰਜਾ ਪਤੀ ਹੱਕਾ ਬੱਕਾ ਰਹਿ ਗਿਆ॥ ੩੧॥

**ਕਿ ਦੰਦਾਂ ਖ਼ੁਰਦ ਦਸਤ ਅਜ਼ ਸ਼ੇਰ ਸ਼ਾਹ ॥**
**ਬਹੈਰਤ ਹਮੀ ਰਫ਼ਤ ਆਲਮ ਪਨਾਹ ॥ ੩੨ ॥**

{ਕਿ=ਜੋ। ਦੰਦਾਂ=ਦੰਦ। ਖ਼ੁਰਦ = ਖਾਧੇ (ਕੱਟੇ)। ਦਸਤ = ਹੱਥ। ਅਜ਼=ਤੇ। ਸ਼ੇਰ ਸ਼ਾਹ=ਨਾਉਂ। ਬ=ਵਿਚ। ਹੈਰਤ = ਅਸਚਰਜ। ਹਮੀ ਰਫ਼ਤ = ਜਾਂਦਾ ਸੀ। (ਆਲਮ=ਜਗਤ। ਪਨਾਹ=ਆਸਰਾ। ) ਆਲਮ ਪਨਾਹ=ਜਗਤ ਦਾ ਆਸਰਾ (ਰਾਜਾ)।}

**ਭਾਵ**—ਜੋ ਉਸਤੇ ਸ਼ੇਰ ਸ਼ਾਹ ਨੇ ਦੰਦਾਂ ਵਿਚ ਉਂਗਲੀਆਂ ਲਈਆਂ ਅਤੇ ਓਹ ਰਾਜਾ ਹੱਕਾ ਬੱਕਾ ਰਹਿ ਗਿਆ॥ ੩੨॥

**ਕਿ ਮਾਰਾ ਕੁਜਾ ਬੁਰਦ ਅਸਪਿ ਅਜ਼ੀਮ ॥**
**ਬਿ ਬਖਸ਼ੀਦ ਓ ਹਮਚੁ ਕਸਮਿ ਕਰੀਮ ॥ ੩੩ ॥**

{ਕਿ=ਕਉਣ। ਮਾਰਾ=ਮੇਰਾ। ਕੁਜਾ=ਕਿਥੇ। ਬੁਰਦ=ਲੈਗਿਆ। ਅਸਪ=ਘੋੜਾ। ਇ=ਸਨਬੰਧਕ ਪਦ। ਅਜ਼ੀਮ=ਵੱਡਾ। ਬਿ = ਨੂੰ। ਬਖ਼ਸ਼ੀਦ = ਖਿਮਾਂ ਕੀਤੀ। ਓ = ਉਸ। ਹਮਚੁ=ਅਜੇਹੇ। ਕਸਮ=ਸੁਗੰਦ। ਇ=ਸਨਬੰਧਕ। ਕਰੀਮ=ਦਾਤਾ}

**ਭਾਵ**—ਕੌਣ ਮੇਰਾ ਘੋੜਾ ਕਿੱਥੇ ਲੈ ਗਿਆ ਉਸ ਅਜੇਹੇ ਤੇ ਮੈਂ ਖਿਮਾਂ ਕਰਦਾ

ਹਾਂ ਮੈਨੂੰ ਪਰਮੇਸ਼੍ਵਰ ਦੀ ਸੌਂਹ ਹੈ। ਮੇਰਾ ਵੱਡਾ ਘੋੜਾ ਕਉਣ ਕਿਥੇ ਲੈਗਿਆ ਮੈਨੂੰ ਪਰਮੇਸ਼੍ਵਰ ਦੀ ਸੌਂਹ ਹੈ ਮੈਂ ਓਹਨੂੰ ਛੱਡਿਆ ॥ ੩੩ ॥

**ਦਰੇਗ਼ਾ ਅਗਰ ਰੂਏ ਓ ਦੀਦਮੇ ॥**

**ਬਸਦ ਗੰਜ ਸਰਬਸਤਹ ਬਖ਼ਸ਼ੀਦਮੇ ॥ ੩੪ ॥**

{ ਦਰੇਗ਼=ਮਸੋਸ। ਅਗਰ=ਜੇ। ਰੂ=ਮੂੰਹ। ਏ=ਸਨਬੰਧ। ਓ=ਉਸ। ਦੀਦਮੇ=ਮੈਂ ਦੇਖਦਾ ਹਾਂ। ਬ = ਵਾਧੂ। ਸਦ=ਸੌ। ਗੰਜ=ਨਿਧਾਨ। ਸਰਬਸਤਹ=ਭਰਪੂਰ। ਬਖ਼ਸ਼ੀਦਮੇ=ਮੈਂ ਦਿੰਦਾ। }

**ਭਾਵ**—ਅਫਸੋਸ ਜੇ ਮੈਂ ਓਹਦਾ ਦਰਸ਼ਨ ਕਰਦਾ ਤਾਂ ਸੈਂਕੜੇ ਭਰੇ (ਭੰਡਾਰ) ਦਿੰਦਾ ॥ ੩੪ ॥

**ਕਿ ਹੈਫ਼ਸਤ ਗਰਦੀਦਹ ਏ ਯਾਫ਼ਤਮ ॥**

**ਬਜਾਇ ਦਿਗ਼ਰ ਦਿਲ ਨ ਜ਼ੋ ਤਾਫ਼ਤਮ ॥ ੩੫ ॥**

{ ਕਿ=ਜੋ। ਹੈਫ਼=ਮਸੋਸ। ਸਤ=(ਅਸਤ) ਹੈ। ਗਰ=ਜੇਕਰ। ਦੀਦਹ ਏ=ਦੇਖਣਾ ਯਾਫ਼ਤਮ = ਮੈਂ ਪਾਉਂਦਾ। ਬ = ਵਲ। ਜਾਇ= ਥਾਓਂ। ਦਿਗਰ = ਦੂਜੇ। ਦਿਲ=ਚਿੱਤ। ਨ=ਨਹੀਂ। ਜ਼ੋ = (ਅਜ਼ਓ) ਉਸਤੇ। ਤਾਫ਼ਤਮ=ਮੈਂ ਫੇਰਦਾ। }

**ਭਾਵ**—ਜੋ ਅਫਸੋਸ ਹੈ ਜੇਕਰ ਮੈਂ ਓਹਨੂੰ ਦੇਖ ਪਉਂਦਾ। ਤਾਂ ਓਹਦੀ ਵਲੋਂ ਚਿੱਤ ਦੂਜੇ ਪਾਸੇ ਨਾ ਫੇਰਦਾ (ਕ੍ਰੋਧ ਨਾ ਕਰਦਾ)॥ ੩੫ ॥

**ਕਿ ਦੀਦਾਰ ਬਖ਼ਸ਼ਦ ਅਗਰ ਓ ਮਰਾ ॥**

**ਕਿ ਸਦ ਗੰਜ ਸਰ ਬਸਤਹ ਬਖ਼ਸ਼ਮ ਵਰਾ ॥ ੩੬ ॥**

{ ਕਿ=ਅਤੇ। ਦੀਦਾਰ=ਦਰਸ਼ਨ। ਬਖ਼ਸ਼ਦ = ਦੇਵੇ। ਓ = ਓਹ। ਮਰਾ=ਮੈਨੂੰ। ਕਿ=ਬਧੀਕ। ਸਦ=ਸੌ। ਗੰਜ=ਨਿਧਾਨ। ਸਰਬਸਤਹ=ਭਰੇ ਹੋਏ। ਬਖਸ਼ਮ=ਮੈਂ ਦੇਵਾਂਗਾ। ਵਰਾ=ਓਹਨੂੰ। (ਵਰਾ ਓਰਾ) }

**ਭਾਵ**- ਅਤੇ ਜੇ ਓਹ ਮੈਨੂੰ ਦਰਸ਼ਨ ਦੇਵੇ ਤਾਂ ਮੈਂ ਸੈਂਕੜੇ ਭਰੇ ਕੋਸ਼ ਉਸਨੂੰ ਦੇਵਾਂਗਾ ॥ ੩੬ ॥

**ਚੋ ਸ਼ੁਹਰਤ ਕੁਨਾਨੀਦ ਸ਼ਹਰ ਅੰਦਰੂੰ ॥**

**ਬਿ ਬਖ਼ਸ਼ੀਦ ਮਨ ਖ਼ੂਨ ਅਜ਼ਾਂ ਖ਼੍ਵਾਰ ਖ਼ੂੰ ॥ ੩੭ ॥**

{ ਚੋ=ਜਦ। ਸ਼ੁਹਰਤ = ਢੰਡੋਰਾ। ਕੁਨਾਨੀਦ = ਕਰਾਇਆ। ਸ਼ਹਰ=ਨਗਰੀ। ਅੰਦਰੂੰ=ਵਿਖੇ। ਬਿ=ਬਧੀਕ। ਬਖ਼ਸ਼ੀਦ = ਛਡਿਆ। ਮਨ = ਮੈਂ। ਖ਼ੂੰ=ਨ। ਅਜ਼ਾਂ=ਉਸ। ਖ਼ਾਰਖ਼ੂੰ=(ਖ਼ੂੰਖਾਰ) ਧਾੜਵੀ। }

**ਭਾਵ**–ਜਦ ਉਸਨੇ ਨਗਰੀ ਵਿਖੇ ਢੰਡੋਰਾ ਫੇਰਿਆ ਜੋ ਮੈਂ ਉਸ ਧਾੜਵੀ ਦੇ ਪ੍ਰਾਣ ਛੱਡੇ (ਮੈਂ ਉਸਤੇ ਖਿਮਾਂ ਕੀਤੀ) ॥ ੩੭ ॥

**ਬਿਬਸਤੰਦ ਦਸਤਾਰ ਅਜ਼ ਜਾਮਹ ਜ਼ਰ ॥**
**ਬਪੇਸ਼ਿ ਸ਼ਾਹ ਆਮਦ ਚੁ ਜ਼ੱਰਰੀ ਸਿਪਰ ॥ ੩੮ ॥**

{ਬਿ=ਬਧੀਕ । ਬਸਤੰਦ=ਬੱਧੀ । ਦਸਤਾਰ=ਪਗੜੀ । ਅਜ਼=ਦੀ । ਜਾਮਹ=ਬਸਤ੍ਰ ਜ਼ਰ=ਸੋਨਾ । ਬ=ਪਾਸੇ । ਪੇਸ਼=ਅੱਗੇ । ਇ=ਦੇ । ਸ਼ਾਹ=ਰਾਜਾ । ਆਮਦ=ਆਈ ਚੁ=ਨਿਆਈਂ । ਜ਼ੱਰਰੀ=ਸੁਨਹਿਰੀ । ਸਿਪਰ=ਢਾਲ (ਸੂਰਜ) ।}

**ਭਾਵ**–(ਤਾਂ ਸ਼ਾਹੂਕਾਰ ਦੀ ਪੁਤ੍ਰੀ ਨੇ) ਸੁਨਹਿਰੀ ਬਸਤ੍ਰ ਦਾ ਦਸਤਾਰਾ ਸਜਾਇਆ ਅਤੇ ਸੂਰਜ ਵਾਂਗੂੰ ਰਾਜਾ ਦੇ ਸਾਹਮਣੇ ਵਲ ਆਇ ਖੜੋਤੀ ॥ ੩੮ ॥

**ਬਿਗੋਯਦ ਕਿ ਸ਼ੇਰ ਅਫਗਨੋ ਸ਼ੇਰ ਸ਼ਾਹ ॥**
**ਕਿ ਅਜ਼ ਰਾਹ ਰਾ ਮਨ ਬਿਬੁਰਦੰਦ ਰਾਹ ॥ ੩੯ ॥**

{ਬਿਗੋਯਦ=ਬੋਲਦੀ ਹੈ । ਕਿ=ਜੋ । ਸ਼ੇਰ ਅਫਗਨ= ਸ਼ੀਂਹ ਨੂੰ ਮਾਰਨ ਵਾਲਾ ਓ=ਅਤੇ । ਸ਼ੇਰ ਸ਼ਾਹ=ਨਾਉਂ । ਕਿ=ਜੋ । ਅਜ਼=ਨਾਲ । ਰਾਹ=ਢੰਗ । ਰਾ=ਨੂੰ ਮਨ=ਮੈਂ । ਬਿਬੁਰਦੰਦ=ਲੈ ਗਏ । ਰਾਹ= (ਰਾਹੂ ਯਾ ਰਾਹਵਾਰ) ਘੋੜਾ ।}

**ਭਾਵ** ਅਤੇ ਕਹਿਣ ਲੱਗੀ ਜੋ ਹੇ ਸ਼ੀਂਹ ਮਾਰਨ ਵਾਲੇ ਸ਼ੇਰ ਸ਼ਾਹ ਜੋ ਢੰਗ ਨਾਲ (ਓਹ) ਮੈਂ ਘੋੜੇ ਨੂੰ ਲੈਗਿਆ ਹਾਂ । ੩੯ ॥

**ਅਜਬ ਮਾਂਦ ਸਾਹਿਬ ਖ਼ਿਰਦ ਈਂ ਜਬਾਬ ॥**
**ਦਿਗਰ ਬਾਰ ਗੋਯਦ ਕਿ ਬਰਵੈ ਸਬਾਬ ॥ ੪੦ ॥**

{ਅਜਬਮਾਂਦ=ਅਸਚਰਜ ਰਹਿਆ । ਸਾਹਿਬ ਖ਼ਿਰਦ=ਬੁਧੀਵਾਨ । ਈਂ=ਇਹ ਜਬਾਬ=ਉਤਰ । ਦਿਗਰਬਾਰ=ਦੂਜੀ ਵੇਰ । ਗੋਯਦ= ਆਖਦਾ ਹੈ । ਕਿ=ਜੋ । ਬਰਵੈ=ਉਸ ਪਰ । ਸਬਾਬ=ਠੀਕ ।}

**ਭਾਵ**–ਇਸ ਬੁਧੀਵਾਨ ਦੇ ਉਤਰ ਤੇ ਹੱਕਾ ਬੱਕਾ ਰਹਿ ਗਿਆ ਦੂਜੀ ਵੇਰਾਂ ਆਖਦਾ ਹੈ ਕਿ ਇਸ ਉਤੇ ਠੀਕ ਪਤਾ ਦੱਸ ॥ ੪੦ ॥

**ਕਿ ਨਕਲਸ਼ ਨਮਾਈ ਮਰਾ ਸ਼ੇਰਤਨ ॥**
**ਬਵਜ਼ਾਏ ਚਰਾ ਬੁਰਦ ਅਸਪਿ ਕੁਹਨ ॥ ੪੧ ॥**

{ਕਿ=ਜੋ । ਨਕਲ=ਦ੍ਰਿਸ਼ਟਾਂਤ । ਸ਼=ਉਸ । ਨਮਾਈ=ਤੂੰ ਦਿਖਾਵੇਂ । ਮਰਾ=ਮੈਨੂੰ ਸ਼ੇਰਤਨ=ਸੂਰਮਾ । ਬ=ਵਧੀਕ । ਵਜ਼ਾ=ਢੰਗ । ਏ=ਸੰਬੰਧਕ । ਚਰਾ=(ਚਿਰਾ) ਕਿਸ । ਬੁਰਦ=ਲੈਗਿਆ । ਅਸਪਿ ਕੁਹਨ=ਪੁਰਾਣਾ ਘੋੜਾ ।}

**ਭਾਵ**—ਜੋ ਉਸਦਾ ਅਲੰਕਾਰ ਮੈਨੂੰ ਦਿਖਾਓ ਕਿ ਤੂੰ ਪੁਰਾਣਾ ਘੋੜਾ ਕਿਕਰ ਲੈ ਗਿਆ ਹੈਂ ॥ ੪੧ ॥

**ਨਿਸ਼ਸਤੰਦ ਅਜ਼ਾਂ ਵਜ਼ਹੇਬਰ ਰੋਦਿਆਬ ॥**
**ਬਿਬੁਰਦੰਦ ਬਾਦਹ ਬਿਖ਼ੁਰਦੰਦ ਕਬਾਬ ॥ ੪੨ ॥**

{ ਨਿਸ਼ਸਤੰਦ = ਬੈਠ ਗਈ। ਅਜ਼ਾਂ = ਉਸੇ। ਵਜ਼ਾ = ਢੰਗ। ਬਰ = ਉਪਰ। ਰੋਦ=ਨਦੀ। ਇ=ਦੀ। ਆਬ=ਪਾਣੀ। ਬਿਬੁਰਦੰਦ=ਲੈ ਗਏ। ਬਾਦਹ=ਸੁਰਾ ਖੁਰਦੰਦ=ਖਾਧਾ। ਕਬਾਬ=ਭੁੰਨਿਆਂ ਮਾਸ। }

**ਭਾਵ**—ਉਸੇ ਢੰਗ ਪ ਣੀ ਦੀ ਨਦੀ ਉਤੇ ਬੈਠ ਗਈ ਅਤੇ ਦਾਰੂ ਪੀਤਾ ਅਤੇ ਮਾਸ ਖਾਧਾ ॥ ੪੨ ॥

**ਰਵਾਂਕਰਦ ਅੱਵਲ ਬਸੇ ਪੁਸ਼ਤਿਕਾਹ ॥**
**ਦਗ਼ਾ ਮੇਦਿਹਦ ਪਾਸ ਬਾਨਾਨਿ ਸ਼ਾਹ ॥ ੪੩ ॥**

{ ਰਵਾਂਕਰਦ=ਤੋਰੇ। ਅੱਵਲ=ਪਹਿਲਾਂ। ਬਸੇ=ਬਹੁਤ। ਪੁਸ਼ਤ=ਪੂਲਾ। ਇ=ਦਾ ਕਾਹ=ਘਾਉ। ਦਗ਼ਾ=ਧੋਖਾ। ਮੇਦਿਹਦ=ਦਿੰਦੀ ਰਹੀ। ਪਾਸਬਾਨਾਨ=ਰਾਖੇ। ਇ=ਦੇ। ਸ਼ਾਹ=ਰਾਜਾ। }

**ਭਾਵ**—ਪਹਿਲਾਂ ਘ ਉ ਦੇ ਬਹੁਤੇ ਪੂਲੇ ਰੋਹੜੇ ਅਤੇ ਰਾਜੇ ਦੇ ਰਾਖਿਆਂ ਨੂੰ ਧੋਖਾ ਦਿੰਦੀ ਰਹੀ ॥ ੪੩ ॥

**ਵਜ਼ਾਂ ਪਸ ਬਿਕੋਸ਼ਸ਼ ਕਨਾਨੀਦ ਲਖ਼ਤ ॥**
**ਬਪੈਰਸ਼ ਦਰਾਮਦ ਜ਼ ਦਰੀਆਇ ਸਖ਼ਤ ॥੪੪ ॥**

{ ਵ = ਅਤੇ। ਜ਼ਾਂ = ਉਸਤੇ। ਪਸ = ਪਿਛੋਂ। ਬਿ=ਵਾਧੂ। ਕੋਸ਼ਸ਼=ਉਪਾਇ। ਕੁਨਾਨੀਦ=ਕੀਤਾ। ਲਖਤ=ਥੋੜਾ ਚਿਰ। ਬ=ਵਾਧੂ। ਪੈਰ=ਪਾਰ। ਸ਼=ਉਸ। ਦਰਾਮਦ = ਆਈ। ਜ਼ = ਤੇ। ਦਰੀਆ = ਨਦ। ਇ = ਉਸਤਤੀ ਸੰਬੰਧੀ। ਸਖ਼ਤ=ਭਾਰਾ। }

**ਭਾਵ**—ਉਸਤੇ ਪਿਛੋਂ ਥੋੜਾ ਚਿਰ ਬੜੀ ਫੁਰਤੀ ਕੀਤੀ ਅਤੇ ਉਸ ਭਾਰੇ ਨਦ ਤੇ ਪਾਰ ਲੰਘ ਗਈ ॥ ੪੪ ॥

**ਵਜ਼ਾਂ ਬਿਸ਼ਕੁਨਾਨੀਦ ਓ ਗਰਦ ਸ਼ੁਦ**
**ਬਦੀਦਸ਼ ਅਜ਼ੋ ਸ਼ਾਹ ਪਜ਼ ਮੁਰਦਾਸ਼ੁਦ ॥ ੪੫ ॥**

{ ਵ=ਅਤੇ। ਜ਼ਾਂ=ਉਸਤੇ। ਬਿਸ਼ਕੁਨਾਨੀਦ=ਮਾਰੇ। ਓ=ਓਹ। ਗਰਦਸ਼ੁਦ=ਪਉੜ ਹੋ ਗਈ। ਬ=ਕਰਕੇ। ਦੀਦ=ਦੇਖਣੇ। =ਉਸ। ਅਜ਼ੋ=ਉਸਤੇ। ਸ਼ਾਹ=ਰਾਜਾ। ਪਜ਼ਮੁਰਦਾ= ਅਸਚਰਜ। ਸ਼ੁਦ=ਹੋਗਿਆ। }

**ਭਾਵ**—ਅਤੇ ਉਸ (ਢੰਗ ਨਾਲ) ਉਸਨੇ ਮਾਰੇ ਅਤੇ ਪਉਣ ਹੋ ਗਈ (ਨਸ ਗਈ) ਉਸਨੂੰ ਦੇਖਕੇ ਰਾਜਾ ਉਸਤੇ ਹੱਕਾ ਬੱਕਾ ਰਹਿ ਗਿਆ ॥ ੪੫ ॥

**ਘੜੀ ਯਕ ਬਿਮਾਂਦੰਹ ਗ਼ਰੂਬ ਆਫ਼ਤਾਬ ॥**
**ਵਜ਼ਾਂਜਾ ਬਿਯਾਮਦ ਕੁਸ਼ਾਯਦ ਤਨਾਬ ॥ ੪੬ ॥**

{ ਘੜੀ ਯਕ=ਇਕ ਘੜੀ । ਬਿਮਾਂਦੰਹ =(ਬਿਮਾਦਹ)ਰਹੇ । ਗਰੂਬ=ਛਿਪਣਾ । ਆਫਤਾਬ=ਸੂਰਜ । ਵ=ਅਤੇ । ਜ਼ਾਂਜਾ=ਉਸ ਥਾਂ ਤੇ । ਬਿਯਾਮਦ ਆਈ । ਕੁਸ਼ਾਯਦ=ਖੋਲਦੀ ਹੈ । ਤਨਾਬ=ਅਗਾੜੀ (ਰੱਸੇ) । }

**ਭਾਵ**—ਸੂਰਜ ਛਿਪਣ ਨੂੰ ਜਦ ਇਕ ਘੜੀ ਰਹੀ ਤਾਂ ਓਥੋਂ ਆਈ ਅਤੇ ਰਸੇ ਖੋਲ੍ਹਦੀ ਭਈ ॥ ੪੬ ॥

**ਲਗਾਮਸ਼ ਬਿਦਾਦੰਦ ਸਵਾਰੇ ਸ਼ੁਦਸਤ ॥**
**ਬਿਜ਼ਦ ਤਾਜ਼ੀਆਨਹ ਚੋਇਫ਼ਰੀਤਿ ਮਸਤ ॥੪੭॥**

{ ਲਗਾਮ = ਲਗਾਮ । ਸ਼ = ਉਸ । ਬਿਦਾਦੰਦ = ਦਿਤਾ । ਸਵਾਰੇ = ਚੜ੍ਹਾਉ । ਸ਼ੁਦਸਤ = ਹੋ ਗਈ ਹੈ । ਬਿ=ਵਾਧੂ । ਜ਼ਦ =ਮਾਰਿਆ। ਤਾਜ਼ੀਆਨਹ= ਕੋਰੜਾ। ਚੋ = ਨਿਆਈਂ । ਇਫ਼ਰੀਤ=ਦੈਂਤ । ਇ=ਉਸਤਤੀ ਸੰਬੰਧੀ । ਮਸਤ=ਮੱਤਿਆ। }

**ਭਾਵ**—ਉਸਨੂੰ ਕੰਡਿਆਲਾ ਦੇਕੇ ਉੱਪਰ ਚੜ੍ਹ ਗਈ ਅਤੇ (ਉਸ) ਮਤੇ ਹੋਏ ਦੈਂਤ (ਘੋੜਾ) ਨੂੰ ਕੋਰੜਾ ਮਾਰਿਆ ॥ ੪੭ ॥

**ਚੁਨਾ ਅਸ਼ਪ ਖ਼ੇਜ਼ੀਦ ਬਰਤਰ ਜ਼ ਸ਼ਾਹ ॥**
**ਜ਼ ਬਾਲਾ ਦਰਾਮਦ ਬ ਦਰੀਆਇ ਗਾਹ ॥ ੪੮॥**

{ ਚੁਨਾ = ਅਜੇਹਾ । ਅਸ਼ਪ=ਘੋੜਾ । ਖੇਜ਼ੀਦ=ਭੜਕਿਆ । ਬਰਤਰ= ਉਪਰ ਦੀ। ਜ਼ = ਤੇ । ਸ਼ਾਹ=ਰਾਜਾ । ਜ਼=ਵਿਚ । ਬਾਲਾ=ਉਚਿਆਈ. ਦਰਾਮਦ= ਆਇਆ । ਬ= ਵਾਧੂ । ਦਰੀਆਇ = ਨਦੀ । ਗਾਹ=ਥਾਉਂ । }

**ਭਾਵ**—ਘੋੜਾ ਰਾਜੇ ਦੇ ਉਪਰ ਦੀ ਅਜਿਹਾ ਟੱਪਿਆ ਜੋ ਉਪਰ ਦੀ ਨਦੀ ਵਿਚ ਆਪਿਆ॥ ੪੮ ॥

**ਬਪੈਰਸ਼ ਦਰਾਮਦ ਜ਼ਿ ਦਰੀਆ ਅਜ਼ੀਮ ॥**
**ਕਿ ਪਾਰਸ਼ ਹਮੇਗਸ਼ਤ ਹੁਕਮਿ ਕਰੀਮ ॥ ੪੯ ॥**

{ ਬਪੈਰਸ਼ = ਤਕਕੇ । ਦਰਾਮਦ = ਆਈ । ਜ਼ਿ = ਤੇ । ਦਰੀਆ = ਨਦੀ । ਅਜ਼ੀਮ = ਵੱਡਾ (ਭਿਆਨਕ) । ਕਿ = ਜੋ । ਪਾਰਸ਼ = ਉਸਤੇ ਪਾਰ । ਹਮੇਗਸ਼ਤ = ਹੋ ਗਈ । ਹੁਕਮਿ ਕਰੀਮ = ਦਿਆਲੂ ਦੀ, ਆਗਜਾ । }

**ਭਾਵ** ਉਸ ਭਿਆਨਕ ਨਦੀ ਵਿਚ ਤਰ ਪਈ ਅਤੇ ਦਿਆਲੂ (ਪਰਮੇਸਰ) ਦੀ ਆਗਜਾ ਨਾਲ ਪਾਰ ਹੋ ਗਈ ॥ ੪੯ ॥

**ਫਿਰੋਦ ਆਮਦ ਅਜ਼ ਅਸਪ ਕਰਦਸ਼ ਸਲਾਮ ॥**

**ਬਿਗੋਯਦ ਸੁਖ਼ਨ ਸ਼ਾਹ ਅਰਬੀ ਕਲਾਮ ॥ ੫੦ ॥**

{ਫਿਰੋਦ = ਹੇਠਾਂਹ । ਆਮਦ = ਆਈ । ਅਜ਼ = ਤੇ । ਅਸ਼ਪ = ਘੋੜਾ । ਕਰਦ = ਕੀਤੀ । ਸ਼ = ਉਸ । ਸਲਾਮ = ਨਿਮਸ਼ਕਾਰ। ਬਿਗੋਯਦ=ਕਹਿੰਦੀ ਹੈ। ਸੁਖ਼ਨ = ਵਚਨ। ਸ਼ਾਹ = ਰਾਜਾ। ਅਰਬੀ ਕਲਾਮ = ਅਰਬ ਦੇਸ ਦੀ ਬੋਲੀ।}

**ਭਾਵ**—ਘੋੜਿਓਂ ਉਤਰੀ ਅਤੇ ਉਸਨੂੰ ਨਿਮਸ਼ਕਾਰ ਕੀਤੀ ਰਾਜੇ ਨਾਲ ਅਰਬੀ ਵਿਚ ਬੋਲੀ ॥ ੫੦ ॥

**ਤੋ ਅਕਲਸ਼ ਚਰਾ ਕੁਸ਼ਤਹਈ ਸ਼ੇਰ ਸ਼ਾਹ ॥**

**ਕਿ ਮਾਰਾਹ ਬੁਰਦਨ ਤੋ ਦਾਦਨ ਸੁਰਾਹ ॥ ੫੧ ॥**

{ਤੋ = ਤੂੰ। ਅਕਲ = ਬੁਧੀ । ਸ਼ = ਅਪਣੀ। ਚਰਾ = ਕਿਉਂ। ਕੁਸ਼ਤਹਈ=ਤੈਂ ਮਾਰੀ ਹੈ। ਸ਼ੇਰਸ਼ਾਹ = ਨਾਉਂ। ਕਿ = ਜੋ। ਮਾ = ਅਸੀ । ਰਾਹ = ਰਾਹੂ (ਘੋੜੇ ਦਾ ਨਾਉਂ) ਬੁਰਦਨ=ਲੈ ਜਾਣਾ। ਤੋ=ਤੁਸੀ।ਦਾਦਨ=ਦੇਣਾ।ਸੁਰਾਹ=ਨਾਉਂ।}

**ਭਾਵ**--ਹੇ ਸ਼ੇਰਸ਼ਾਹ ਤੈਂ ਆਪਣੀ ਬੁਧੀ ਕਿਉਂ ਮਾਰ ਲਈ ਜੋ ਅਸਾਡਾ ਰਾਹੂ ਲੈ ਜਾਣਾ ਅਤੇ ਤੁਸਾਂ ਆਪ ਸਰਾਹੂ ਦੇ ਦੇਣਾ॥ ੫੧ ॥

**ਬਿਗੁਫ਼ਤਸ਼ ਚੁਨੀ ਤਾ ਰਵਾਕਰਦ ਰਖ਼ਸ਼ ॥**

**ਬਿਯਾਦ ਆਮਦ ਓ ਏਜ਼ਦ-ਏਦਾਦ ਬਖਸ਼ ॥ ੫੨ ॥**

{ਬਿ = ਵਾਧੂ। ਗੁਫ਼ਤ = ਆਖਿਆ। ਸ਼ = ਉਸ। ਚੁਨੀ = ਇਸ ਪ੍ਰਕਾਰ। ਰਵਾਕਰਦ=ਤੋਰਿਆ। ਰਖਸ਼ = ਘੋੜਾ। ਬਿਯਾਦ=ਚੇਤੇ। ਆਮਦ=ਆਇਆ। ਓ = ਉਸਨੂੰ। ਏਜ਼ਦਏ=ਬਿਧਾਤਾ। ਦਾਦ ਬਖ਼ਸ਼ = ਦਾਤਾਰ।}

**ਭਾਵ**—ਇਸ ਪ੍ਰਕਾਰ ਉਸਨੂੰ ਕਹਿਕੇ ਘੋੜਾ ਤੋਰਿਆ ਅਤੇ ਉਸਨੂੰ ਪ੍ਰਮੇਸਰ ਦਾਤਾਰ ਚੇਤੇ ਆਯਾ ॥ ੫੨ ॥

**ਬਿਉਫ਼ਤਾਦ ਪੁਸ਼ਤ ਅਸ਼ਪਹਾ ਬੇਸ਼ੁਮਾਰ ॥**

**ਕਿ ਓਰਾ ਨਹਮ ਬਰ ਕੂਨਦ ਕਸ ਸਵਾਰ ॥੫੩॥**

{ਬਿ = ਵਾਧੂ। ਉਫ਼ਤਾਦ = ਪਏ। ਪੁਸ਼ਤ = ਪਿਛੇ। ਅਸ਼ਪਹਾ = ਘੋੜੇ । ਬੇ ਸ਼ੁਮਾਰ = ਅਣਗਿਣਤ। ਕਿ = ਭਰ। ਓਰਾ = ਉਸਨੂੰ। ਨ = ਨਹੀਂ। ਹਮ = ਭੀ। ਬਰਕੂਨਦ = ਫੜਿਆ। ਕਸ = ਕਿਸੇ। ਸਵਾਰ = ਘੋੜ ਚੜ੍ਹਾ।}

**ਭਾਵ**—ਅਨਗਿਣਤ ਘੋੜੇ ਪਿਛੇ ਪਏ ਪਰ ਉਸਨੂੰ ਕਿਸੇ ਘੋੜ ਚੜ੍ਹੇ ਨੇ ਭੀ ਨਾ ਫੜਿਆ ॥ ੫੩ ॥

**ਬਿਜ਼ਦ ਮਰਦ ਦਸਤਾਰਹਾ ਪੇਸ਼ਿ ਸ਼ਾਹ ॥**
**ਕਿ ਐ ਸ਼ਾਹ ਸ਼ਾਹਾਨਿ ਆਲਮ ਪਨਾਹ ॥ ੫੪ ॥**

{ਬਿਜ਼ਦ = ਮਾਰੀਆਂ। ਮਰਦ = ਸੂਰਮਾ। ਦਸਤਾਰਹਾ = ਪਗੜੀਆਂ। ਪੇਸ਼ਿ ਸ਼ਾਹ = ਰਾਜੇ ਅਗੇ। ਕਿ = ਜੋ। ਐ = ਹੇ। ਸ਼ਾਹਸ਼ਾਹਾਨ = ਅਧਿਰਾਜ। ਇ = ਉਸਤਤੀ। ਆਲਮ ਪਨਾਹ = ਜਗਤ ਸਹਾਰਾ।}

**ਭਾਵ**—ਸੂਰਮਿਆਂ ਨੇ ਰਾਜੇ ਅੱਗੇ ਪੱਗਾਂ ਸੁਟੀਆਂ ਜੋ ਹੇ ਜਗਤ ਆਸਰੇ ਅਧਿਰਾਜ ॥ ੫੪ ॥

**ਬਿਗੀਰਦ ਕਸੇ ਹਰਦੋ ਆਹੂ ਬੁਰਾਕ ॥**
**ਤੋ ਓਰਾ ਬਿਬਖ਼ਸ਼ੀਦ ਖ਼ੁਦ ਦਸਤ ਤਾਕ ॥ ੫੫ ॥**

{ਬਿਗੀਰਦ=ਫੜੇ। ਕਸੇ=ਕੋਈ। ਹਰਦੋ=ਦੋਨੋਂ। ਆਹੂ ਬੁਰਾਕ=ਹਰਨ ਚਾਲੇ ਤੋ = ਤੁਸੀਂ। ਓਰਾ = ਉਸਨੂੰ। ਬਿ = ਵਾਧੂ। ਬਖਸ਼ੀਦ = ਦੇ ਦਿੱਤਾ। ਖ਼ੁਦ ਦਸਤ = ਅਪਣੀ ਹੱਥੀਂ। ਤਾਕ = ਟਾਂਕ (ਇਕ)।}

**ਭਾਵ**- ਕੋਈ ਦੋਨਾਂ ਬਿਜਲੀ ਵਰਗੇ ਹਰਨਾਂ ਨੂੰ (ਕਿਕੁਰ) ਫੜਦਾ ਤੁਸੀਂ ਅਪਣੀ ਹੱਥੀਂ ਉਸਨੂੰ ਇਕ ਦੇ ਦਿਤਾ ॥ ੫੫ ॥

**ਚਿਰਾ ਮੇਕੁਨਦ ਕਾਰਹਾ ਬੇਖ਼ੁਦੀ ॥**
**ਕਿ ਰਾਹਾ ਅਜ਼ੋ ਮਨ ਸੁਰਾਹਾ ਤੁਈ ॥ ੫੬ ॥**

{ਚਿਰਾ = ਕਿਉਂ। ਮੇਕੁਨਦ = ਕਰਦਾ ਹੈ। ਕਾਰਹਾ = ਕੰਮ (ਬਹੁਵਾਕ)। ਬੇਖ਼ੁਦੀ = ਬੇਸੁਰਤੀ। ਕਿ = ਜੋ। ਰਾਹਾ = ਰਾਹੂ (ਘੋੜਾ)। ਅਜ਼ੋ = ਉਸਤੇ। ਮਨ = ਨਿਸਚੇ। ਸੁਰਾਹਾ = ਨਾਉਂ। ਤੁਈ = ਤੁਸੀਂ।}

**ਭਾਵ**- (ਰਾਜਾ)ਕਿਉਂ ਬੇਸੁਰਤੀਦੇ ਕੰਮ ਕਰਦਾਹੈਂਜੋ ਰਾਹਾ ਉਸਤੇ (ਚੁਰਾਯਾ ਗਿਆ) (ਅਤੇ) ਨਿਸਚੇ ਜਾਣੋ ਸੁਰਾਹਾ ਤੁਸੀਂ (ਦੇ ਦਿੱਤਾ) ॥ ੫੬ ॥

**ਬਿ ਬੁਰਦਸ਼ ਅਜ਼ੋ ਅਸ਼ਪ ਹਰਦੋ ਅਜ਼ੀਮ ॥**
**ਵਜ਼ਾਂ ਰਾ ਬਿਖ਼ਸ਼ੀਦ ਹੁਕਮਿ ਰਹੀਮ ॥ ੫੭ ॥**

{ਬਿ = ਵਾਧੂ। ਬੁਰਦ=ਲੈ ਗਈ। ਸ਼ = ਓਹ। ਅਜ਼ੋ=ਉਸਤੇ। ਅਸ਼ਪ=ਘੋੜਾ। ਹਰਦੋ= ਦੋਨੋਂ। ਅਜ਼ੀਮ=ਵੱਡੇ। ਵ = ਅਤੇ। ਜ਼ਾਂ = ਉਸ। ਰਾ=ਨੂੰ। ਬਿਖਸ਼ੀਦ= ਦੇ ਦਿਤੇ। ਹੁਕਮ = ਆਗਿਆ। ਇ=ਦੇ। ਰਹੀਮ = ਦਿਆਲੂ।}

**ਭਾਵ**—ਉਹ ਉਸਤੇ ਦੋਨੋਂ ਵੱਡੇ ਘੋੜੇ ਲੈ ਗਈ ਅਤੇ ਦਿਆਲੂ ਦੀ ਆਗਿਆ (ਨਾਲ) ਉਸਨੂੰ (ਅਪਣੇ ਮਿੱਤ੍ਰ ਨੂੰ) ਜਾ ਦਿਤੇ ।' ੫੭ ॥

**ਕਿ ਓਰਾ ਦਰਾਵਰਦ ਖ਼ਾਨਹ ਨਿਕਾਹ ॥**
**ਕਿ ਕੌਲੇ ਕੁਨਦ ਮੁਸ਼ਤਕੀਮ ਹੁਕਮਿ ਸ਼ਾਹ ॥ ੫੮ ॥**

{ ਕਿ= ਅਤੇ । ਓਰਾ=ਉਸਨੂੰ । ਦਰਾਵਰਦ = ਲਿਆਇਆ । ਖਾਨਹ = ਘਰ । ਨਿਕਾਹ=ਮੁਸਲਮਾਨੀ ਅਨੰਦ । ਕਿ=ਜੋ । ਕੌਲੇ=ਵਚਨ।ਕੁਨਦ = ਕਰਦਾਹੈ। ਮੁਸਤਕੀਮ = ਪੱਕਾ । ਹੁਕਮ = ਆਗਿਆ ।ਇ = ਦੇ । ਸ਼ਾਹ = ਹਰੀ । }

**ਭਾਵ**—ਅਤੇ ਉਸਨੂੰ ਅਪਣੇ ਘਰ ਨਿਕਾਹ ਵਿਚ ਲੈ ਆਇਆ ਅਤੇ ਵਾਹਿਗੁਰੂ ਦੀ ਆਗਜ਼ਾ ਨਾਲ ਵਚਨ ਪੱਕਾ ਕਰਦਾ ਭਇਆ ॥ ੫੮ ॥

**ਬਿਦੇਹ ਸਾਕੀਯਾ ਸਾਗਿਰਿ ਕੋਕਨਾਰ ॥**
**ਕਿ ਦਰ ਵਕਤਿ ਜੰਗਸ਼ ਬਿਆਮਦ ਬਕਾਰ ॥ ੫੯ ॥**

{ ਬਿਦਿਹ = ਦੇਵੋ । ਸਾਕੀ = ਪ੍ਰਮਾਤਮਾ । ਯਾ = ਹੇ । ਸਾਗਿਰ = ਪਿਆਲਾ । ਇ = ਦਾ । ਕੋਕਨਾਰ=ਡੋਡੇ (ਬੇਰ) । ਕਿ = ਜੋ । ਦਰ=ਵਿਚ। ਵਕਤਿ=ਸਮਾਂ। ਜੰਗ=ਜੁਧ । ਸ਼=ਉਹ। ਬਿਆਮਦ = ਆਉਂਦਾ ਹੈ । ਬਕਾਰ = ਕੰਮ ਵਿਚ । }

**ਭਾਵ**—ਹੇ ਪ੍ਰਮਾਤਮਾਂ ਉਹ ਡੋਡਿਆਂ (ਪ੍ਰੇਮ) ਦਾ ਕਟੋਰਾ ਦੇਹ ਜੋ ਜੁਧ ਸਮੇਂ ਕੰਮ ਆਉਂਦਾ ਹੈ॥ ੫੯ ॥

**ਕਿ ਖ਼ੂਬਸਤ ਦਰ ਵਕਤਿ ਖ਼ਸ਼ਮ ਅਫ਼ਗਨੀ ॥**
**ਕਿ ਯਕ ਕੁਰਤਸ਼ ਫੀਲ ਰਾ ਪੈ ਕੁਨੀ ॥ ੬੦ ॥**

{ ਕਿ = ਜੋ । ਖ਼ੂਬ = ਚੰਗਾ । ਸਤ = ਹੈ । ਦਰ = ਵਿਚ । ਵਕਤਿ = ਸਮਾਂ । ਖਸਮ ਅਫ਼ਗਨੀ = ਵੈਰੀ ਨੂੰ ਢੌਣ । ਕਿ = ਨਾਲ । ਯਕ = ਇਕ । ਕੁਰਤ=ਘੁਟ । ਸ਼=ਉਸ । ਫੀਲ=ਹਾਥੀ । ਰਾ = ਨੂੰ । ਪੈਕੁਨੀ=ਤੂੰ ਪਛਾੜੇਂ । }

**ਭਾਵ** ਜੋ ਵੈਰੀ ਦੇ ਢੌਣ ਸਮੇਂ ਅਤੀ ਸੁੰਦਰ ਹੈ ਜੋ ਉਸਦੇ ਇਕ ਘੁਟ ਨਾਲ ਤੂੰ ਹਾਥੀ ਨੂੰ ਫੇਰ ਦੇਵੇਂ ॥ ੬੦॥

**ਸਾਖੀ ਦਾ ਭਾਵ**—ਹੇ ਔਰੰਗੇ ਤੇਰੇ ਨਾਲੋਂ ਤਰੀਮਤਾਂ ਭੀ ਚੰਗੀਆਂ ਹਨ ਜੋ ਬਚਨ ਕਰਕੇ ਖਿਸਕਦੀਆਂ ਨਹੀਂ ਅਤੇ ਪੂਰਾ ਨਿਭੌਂਦੀਆਂ ਹਨ ਤੈਂ ਅਤੇ ਤੇਰੇ ਮੁਲਾਣਿਆਂ ਨੇ ਕੁਰਾਣ ਚੱਕ ਮਾਰਿਆ (ਤਾਤਪਰਯ ਕੁਰਾਨ ਚੱਕ ਕੇ ਪਰੇ ਸਿਟ ਦਿਤਾ ਕਿਉਂ ਜੋ ਉਸ ਬਚਨ ਨੂੰ ਪੂਰਾ ਨਾ ਕੀਤਾ) ਅਤੇ ਏਹ ਭੀ ਜਾਨ ਲੈਜੋ ਬਚਨ ਦਾ ਪੱਕਾ ਹੁੰਦਾ ਹੈ ਅਕਾਲ ਪੁਰਖ ਭੀ ਉਸਦੀ ਸਹੈਤਾਕਰਦਾ ਹੈ ਅਤੇਓਹਵੈਰੀਆਂਨੂੰ ਸ਼ੀਘਰ ਹੀ ਜਿਤ ਲੈਂਦਾਹੈਜਿਵੇਂਉਸਇਸਤ੍ਰੀ ਦੀਵਾਹਿਗੁਰੂਨੇਸਹਾਇਤਾਕੀਤੀ॥੧੧॥

੧ *ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਇਕ ਪ੍ਰਕਾਸ਼ਿਕ ਸੋਭਾ ਵਾਲਾ ਅਸਚਰਜ ਚੇਤਨ ਜੀਵ ਦੀ (ਜਨਮ ਮਰਨ ਦੇ ਛੁਟਕਾਰੇ ਰੂਪ) ਫ਼ਤੇ (ਜਿੱਤ) ਕਰਨ ਵਾਲਾ (ਪ੍ਰਮੇਸ਼ਰ)

# ਹਿਕਾਇਤ ਦੁਵਾਜ਼ਦਹਮ

ਬਾਰਵੀਂ ਸਾਖੀ

**ਰਜ਼ਾ ਬਖ਼ਸ਼ ਬਖ਼ਸ਼ਿੰਦਹ ਏ ਬੇਸ਼ੁਮਾਰ॥**

**ਰਿਹਾਈ ਦਿਹ ਓ ਪਾਕ ਪਰਵਰਦਿਗਾਰ॥੧॥**

[ਰਜ਼ਾਬਖ਼ਸ਼ = ਅਨੰਦ ਦੇਣ ਵਾਲਾ। ਬਖ਼ਸ਼ਿੰਦਹ = ਦਾਤਾਰ। ਏ = ਉਸਤਤੀ ਸੰਬੰਧੀ। ਬੇਸ਼ੁਮਾਰ = ਅਨਗਿਣਤ। ਰਿਹਾਈ ਦਿਹ=ਛੁਟਕਾਰਾ ਦੇਣ ਵਾਲਾ। ਓ = ਅਤੇ। ਪਾਕ = ਪਵਿਤ੍ਰ। ਪਰਵਰਦਿਗਾਰ = ਪਾਲਣ ਵਾਲਾ।]

**ਭਾਵ**—(ਅਸੀ ਇਸ ਸਾਖੀ ਨੂੰ ਸ੍ਰੀ ਅਕਾਲ ਪੁਰਖ ਦਾ ਨਾਉਂ ਲੈਕੇ ਅਰੰਭ ਕਰਦੇ ਹਾਂ ਜੋ) ਅਨੰਦ ਦੇਣ ਵਾਲਾ ਅਤੇ ਅਨਗਿਣਤ ਦਾਤਾ ਛੁਟਕਾਰਾ ਦੇਣ ਵਾਲਾ ਅਤੇ ਪਵਿਤ੍ਰ ਪਾਲਣ ਵਾਲਾ॥ ੧॥

**ਰਹੀਮੋ ਕਰੀਮੋ ਮਕੀਨੋ ਮਕਾਂ॥**

**ਅਜ਼ੀਮੋ ਫ਼ਹੀਮੋ ਜ਼ਮੀਨੋ ਜ਼ਮਾਂ॥ ੨॥**

[(ਰਹੀਮੋ ਰਹੀਮ ਓ) ਰਹ.ਮ = ਦਿਆਲੂ। ਓ = ਅਤੇ। ਕਰੀਮ = ਕ੍ਰਿਪਾਲੂ। ਓ=ਅਤੇ। ਮਕੀਨ = ਵਾਸੀ। ਓ = ਅਤੇ। ਮਕਾਨ = ਵਾਸ। ਅਜ਼ੀਮ = ਵੱਡਾ। ਓ = ਅਤੇ। ਫ਼ਹੀਮ = ਜਾਨਣਹਾਰ। ਓ=ਅਤੇ। ਜ਼ਮੀਨ = ਧਰਤੀ। ਓ = ਅਤੇ। ਜ਼ਮਾਂ = ਸਮਾਂ।]

**ਭਾਵ**—ਅਤੇ ਦਿਆਲੂ ਕ੍ਰਿਪਾਲੂ ਵਸਨੀਕ ਅਤੇ ਘਰ ਬਾਰ ਭੀ ਓਹੀ ਅਤੇ ਧਰਤੀ ਸਮਾਂ ਅਤੇ ਵੱਡਾ ਅਰ ਜਾਨਣਹਾਰ (ਹੈ)॥ ੨॥

**ਸ਼ੁਨੀਦਮ ਸਖ਼ੁੰਨ ਕੋਹਿ ਕੈਬਰ ਅਜ਼ੀਮ॥**

**ਕਿ ਅਫ਼ਗਾਂ ਯਕੇ ਬੂਦ ਆਂ ਜਾ ਰਹੀਮ॥ ੩॥**

---

*੧ ਓਅੰਕਾਰ ਦੇ ਨਿਰਨੇ ਲਈ ਦੇਖੋ ਟੀਕਾ "ਭਾਈ ਗੁਰਦਾਸ ਜੀ" ਦੇ ਕਬਿੱਤ ਸਵੱਯਾਂ ਦਾ।

{ ਸ਼ੁਨੀਦਮ = ਮੈਂ ਸੁਣੀ ਹੈ। ਸਖ਼ੁੰਨ = ਵਾਰਤਾ। ਕੋਹ =ਪਹਾੜ। ਇ = ਦੀ।
ਕੈਬਰ = ਨਾਉਂ। ਅਜ਼ੀਮ = ਵੱਡਾ। ਕਿ = ਜੋ।ਅਫ਼ਗਾਂ=ਪਠਾਣ।ਯਕੇ=ਇਕ।
ਬੂਦ = ਸੀ। ਆਂਜਾ = ਉਥੇ। ਰਹੀਮ = ਨਾਉਂ। }

**ਭਾਵ**—(ਸ੍ਰੀ ਗੁਰੂ ਜੀ ਲਿਖਦੇ ਹਨ) ਅਸੀਂ ਕ਼ੈਬਰ ਨਾਉਂ ਇਕ ਵਡੇ ਪਹਾੜ ਦੀ ਸਾਖੀ ਸੁਣੀ ਹੈ। ਜੋ ਇਕ ਰਹੀਮ ਨਾਮੇ ਪਠਾਣ ਉਥੇ ਸੀ ॥ ੩ ॥

**ਯਕੇ ਬਾਨੂਏ ਬੂਦ ਓ ਹਮਚੋ ਮਾਹ ॥**
**ਕੁਨਦ ਦੀਦਨਸ਼ ਰਿਸ਼ਤਹ ਗਰਦਨ ਜ਼ਸ਼ਾਹ ॥ ੪ ॥**

{ ਯਕੇ = ਇਕ। ਬਾਨੂਏ=ਇਸਤ੍ਰੀ। ਬੂਦ=ਸੀ। ਓ=ਓਹ। ਹਮਚੋ=ਨਿਆਈਂ।
ਮਾਹ = ਚੰਦ੍ਰਮਾ। ਕੁਨਦ = ਕਰੇ। ਦੀਦਨ = ਦੇਖਣਾ। ਸ਼ = ਉਸ।
ਰਿਸ਼ਤਹ = ਫਾਹੀ। ਗਰਦਨ = ਧੌਣ। ਜ਼ = ਉਤੇ। ਸ਼ਾਹ = ਰਾਜਾ। }

**ਭਾਵ**- ਉਸਦੀ ਇਕ ਚੰਦ੍ਰਮੁਖੀ ਇਸਤ੍ਰੀ ਸੀ ਜਿਸਦਾ ਦੇਖਣਾ ਰਾਜਿਆਂ ਕੰਨ੍ਹੇ ਉਤੇ ਫਾਹੀ ਪਾ ਲੈਂਦਾ ਸੀ (ਉਸਨੂੰ ਦੇਖਕੇ ਰਾਜੇ ਮੋਹਤ ਹੋ ਜਾਂਦੇ ਸੇ)॥ ੪ ॥

**ਦੋ ਅਬਰੂ ਚੋ ਅਬਰੇ ਬਹਾਰਾਂ ਕੁਨਦ ॥**
**ਬਿ ਮਿਯਗਾਂ ਚੋ ਅਜ਼ ਤੀਰ ਬਾਰਾਂ ਕੁਨਦ ॥ ੫ ॥**

{ ਦੋ ਅਬਰੂ = ਦੋ ਭਰਵੱਟੇ। ਚੋ = ਨਿਆਈਂ। ਅਬਰੇ ਬਹਾਰਾਂ = ਬਰਾਤੀ ਬਦਲ। ਕੁਨਦ=ਕਰਦੀ। ਬਿ=ਨਾਲ। ਮਿਯਗਾਂ=ਪਲਕਾਂ। ਚੋ=ਨਿਆਈਂ।
ਅਜ਼=ਨਾਲ। ਤੀਰ=ਬਾਣ। ਬਾਰਾਂ=ਬਰਖਾ। ਕੁਨਦ= ਕਰਦੀ। }

**ਭਾਵ**—ਦੋ ਭਰਵੱਟੇ ਬਰਸਾਤੀ ਬੱਦਲ ਦੇ ਧਨੁਖ (ਪੀਂਘ) ਵਾਂਕੂ ਸਨ ਅਤੇ ਪਲਕਾਂ ਨਾਲ ਤੀਰਾਂ ਦੀ ਬਰਖਾ ਵਾਂਕੂ ਝਾੜ ਬੰਨ੍ਹਿਆਂ ਹੋਇਆ ਸੀ ॥ ੫ ॥

**ਰੁਖ਼ੇ ਚੂੰ ਖ਼ਲਾਸੀ ਦਿਹਦ ਮਾਹਰਾ ॥**
**ਬਹਾਰਿ ਗੁਲਿਸਤਾਂ ਦਿਹਦ ਸ਼ਾਹਰਾ ॥ ੬ ॥**

{ ਰੁਖ਼=ਮੁਖ। ਏ=ਇਕ। ਚੂੰ = ਜਿਉਂ। ਖੁਲਾਸੀ ਦਿਹਦ = ਛੁਟਕਾਰਾ ਦੇਵੇ।
ਮਾਹ=ਚੰਦ੍ਰਮਾਂ। ਰਾ=ਨੂੰ। ਬਹਾਰਿ ਗੁਲਿਸਤਾਂ= ਫੁਲਵਾੜੀ ਦੀ ਬਸੰਤ ਰੁਤ।
ਦਿਹਦ= ਦੇਵੇ। ਸ਼ਾਹਰਾ = ਰਾਜੇ ਨੂੰ। }

**ਭਾਵ**- ਇਕ ਮੁਖੜਾ ਅਜੇਹਾ ਕਿ ਚੰਦ੍ਰਮਾਂ ਨੂੰ ਛੁਡਾ ਦੇਵੇ (ਅਰਥਾਤ ਉਸ ਮੁਖ ਨੂੰ ਦੇਖਕੇ ਲੋਕ ਚਦ੍ਰਮਾਂ ਦਾ ਧਿਆਨ ਛਡ ਦੇਨ) ਅਤੇ ਰਾਜਿਆਂ ਦੇ ਚਿਤਾਂ ਨੂੰ ਬਸੰਤੀ ਫੁਲਵਾੜੀ ਵਾਂਗੂ ਖਿੜਾ ਦੇਵੇ ॥ ੬ ॥

**ਬ ਅਬਰੂ ਕਮਾਨਿ ਸ਼ੁਦਹ ਨਾਜ਼ਨੀ ॥**

**ਬ ਚਸ਼ਮਸ਼ ਜ਼ਨਦ ਕੈਬਰਿ ਕਹਰਗੀਂ ॥ ੭ ॥**

{ਬ = ਨਾਲ । ਅਬਰੂ = ਭਰਵੱਟੇ । ਕਮਾਨ = ਧਨਖ । ਇ=ਉਸਤਤਿ ਸਬੰਧੀ। ਸ਼ੁਦਹ = ਬਣਿਆਂ ਹੋਯਾ । ਨਾਜ਼ਨੀ = ਸੁੰਦ੍ਰ । ਬ = ਨਾਲ । ਚਸ਼ਮ = ਅੱਖ । ਸ਼ = ਆਪਣੀ । ਜ਼ਨਦ = ਮਾਰੇ । ਕੈਬਰਿ = ਤੀਰ । ਕਹਰਗੀ=ਕ੍ਰੋਧ ਭਰੇ ।}

**ਭਾਵ**—ਭਰਵੱਟਿਆਂ ਨਾਲ ਇਕ ਸੁੰਦਰ ਧਨਖ ਬਣਿਆਂ ਹੋਯਾ ਸੀ ਅਤੇ ਆਪਣੇ ਨੇਤ੍ਰਾਂ ਨਾਲ ਕ੍ਰੋਧ ਭਰੇ ਤੀਰ ਮਾਰਦੀ ਸੀ ॥ ੭ ॥

**ਬ ਮਸਤੀ ਦਿਹਦ ਹਮਚੁਨੀ ਰੂਇ ਮਸਤ ॥**
**ਗੁਲਿਸਤਾਂ ਕੁਨਦ ਬੂਮ ਸ਼ੋਰੀਦਹ ਦਸਤ ॥ ੮ ॥**

{ਬ = ਵਿਚ । ਮਸਤੀ = ਬਿਸੁਰਤੀ । ਦਿਹਦ = ਦੇਵੇ । ਹਮਚੁਨੀ=ਅਜੇਹਾ । ਰੂਇ = ਮੁਖੜਾ । ਮਸਤ = ਮਦ । ਗੁਲਿਸਤਾਂ = ਫੁਲਵਾੜੀ । ਕੁਨਦ=ਕਰੇ । ਬੂਮ = ਭੂਮੀ । ਸ਼ੋਰੀਦਹ = ਕਲਰ । ਦਸ਼ਤ = ਉਜਾੜ ।}

**ਭਾਵ**--ਅਜੇਹਾ ਮੁਖੜਾ ਜੋ ਮੱਦ ਨੂੰ ਭੀ ਬਿਸੁਰਤ ਕਰ ਦੇਵੇ ਅਤੇ ਫੁਲਵਾੜੀ ਨੂੰ ਕੱਲਰ ਉਜਾੜ ਬਣਾ ਦੇਵੇ (ਅਰਥਾਤ ਓਹਦੇ ਸਾਮ੍ਹਣੇ ਮੱਦ ਦੀ ਮੱਤ ਮਾਰੀ ਜਾਂਦੀ ਸੀ ਅਤੇ ਫੁਲਵਾੜੀ ਉਜਾੜ ਜਾਪਦੀ ਸੀ) ॥ ੮ ॥

**ਖ਼ੁਸ਼ੇਖ਼ੁਸ਼ ਜਮਾਲੋ ਕਮਾਲਿ ਹੁਸਨ ॥**
**ਬਸੂਰਤ ਜਵਾਂਨਸਤ ਫ਼ਿਕਰਿ ਕੁਹਨ॥ ੯ ॥**

{ਖ਼ੁਸ਼ੇ = ਸੁੰਦਰ । ਖ਼ੁਸ਼ਜਮਾਲ = ਸਰੂਪ । ਓ = ਅਤੇ । ਕਮਾਲਿਹੁਸਨ=ਅਤੀ ਸੁੰਦ੍ਰ । ਬਸੂਰਤ = ਦੇਖਣ ਨੂੰ । ਜਵਾਨ = ਮੁਟਿਆਰ । ਸਤ=(ਅਸਤ)ਹੈਸੀ । ਫ਼ਿਕਰ = ਸੋਚ । ਇ = ਉਸਤਤਿ ਸਬੰਧੀ । ਕੁਹਨ = ਬ੍ਰਿਧ ।}

**ਭਾਵ**- ਇਕ ਸੁੰਦ੍ਰ ਸਰੂਪ ਅਤੀ ਸੋਹਣੀ ਸੀ ਦੇਖਣ ਮਾਤ੍ਰ ਮੁਟਿਆਰ ਹੈਸੀ ਅਤੇ ਬ੍ਰਿਧਾ ਦੀ ਸੋਚ ਵਾਲੀ ॥ ੯ ॥

**ਯਕੇ ਹੁਸਨਖ਼ਾਂ ਬੂਦ ਓਜਾ ਫ਼ਗਾਂ ॥**
**ਬਦਾਨਿਸ਼ ਹਮੀਬੂਦ ਅਕਲਸ਼ ਜਵਾਂ ॥ ੧੦ ॥**

{ਯਕੇ = ਇਕ । ਹੁਸਨਖ਼ਾਂ = ਨਾਉਂ । ਬੂਦ = ਸੀ । ਓਜਾ = ਉਥੇ । ਫ਼ਗਾਂ = ਪਠਾਣ । ਬ = ਵਿਚ । ਦਾਨਿਸ਼ = ਬੁਧੀ । ਹਮੀ = ਨਿਸਚੇ । ਬੂਦ = ਸੀ । ਅਕਲ = ਸੋਚ । ਸ਼ = ਉਸ । ਜਵਾਂ=ਯੁਵਾ ।}

**ਭਾਵ**—ਉਥੇ ਇਕ ਹੁਸਨਖਾਂ ਨਾਮੇ ਪਠਾਣ ਸੀ ਬੁਧੀ ਵਿਚ ਉਸਦੀ ਸੋਚ ਬਲਵਾਨ ਸੀ ॥ ੧੦ ॥

**ਕੁਨਦ ਦੋਸਤੀ ਬਾਹਮਹ ਯਕ ਦਿਗ਼ਰ॥**
**ਕਿ ਲੇਲੀਓ ਮਜਨੂੰ ਖ਼ਜ਼ਿਲ ਗਸ਼ਤਹ ਸਰ॥ ੧੧॥**

{ ਕੁਨਦ = ਕਰਦੇ ਹਨ । ਦੋਸਤੀ = ਪਿਆਰ। ਬਾਹਮਹ = ਆਪੋ ਵਿਚੀ। ਯਕ ਦਿਗਰ = ਇਕ ਦੂਜਾ। ਕਿ = ਜੋ। ਲੇਲੀ = ਨਾਉਂ। ਓ = ਅਤੇ । ਮਜਨੂੰ=ਨਾਉਂ। ਖ਼ਜ਼ਿਲ=ਲਜਾਇਵਾਨ।ਗਸ਼ਤਹ ਸਰ=(ਸਰਗਸ਼ਤਹ)ਭੌਂਦੂ। }

**ਭਾਵ**- ਆਪੋ ਵਿਚੀ ਇਕ ਦੂਜੇ ਨਾਲ ਅਜੇਹਾ ਪ੍ਰੇਮ ਕਰਦੇ ਭਏ ਜੋ ਲੇਲਾਂ ਮਜਨੂੰ ਭੀ ਲਜਾਇਵਾਨ ਹੋਕੇ ਉਜਾੜਾਂ ਵਿਚ ਫਿਰਨ ਲੱਗੇ॥ ੧੧॥

**ਚੋ ਬਾ ਯਕ ਦਿਗਰ ਹਮਚੁਨੀਂ ਗ਼ਸ਼ਤ ਮਸਤ॥**
**ਚੋ ਪਾ ਅਜ਼ ਰਕਾਬੋ ਇਨਾਂ ਰਫ਼ਤ ਦਸਤ ॥ ੧੨॥**

{ ਚੋ = ਜਦ। ਬ = ਨਾਲ। ਯਕਦਿਗਰ = ਇਕ ਦੂਜਾ। ਚੁਨੀਂ = ਅਜੇਹਾ। ਗਸ਼ਤ = ਹੋਯਾ ਮਸਤ = ਪੇਮ (ਮਦ)। ਚੋ = ਜੋ। ਪਾ= ਪੈਰ। ਅਜ਼ = ਤੇ। ਰਕਾਬ=ਪਉੜਾਓ = ਅਤੇ। ਇਨਾਂ - ਰਾਸਾਂ। ਰਫ਼ਤ = ਛੁਟੀ। ਦਸਤ=ਹੱਥ। }

**ਭਾਵ**—ਜਦ ਇਕ ਦੂਜੇ ਨਾਲ ਅਜੇਹਾ ਪ੍ਰੇਮ ਹੋਇਆ ਜੋ ਪੈਰ ਪੌੜਿਓਂ ਅਤੇ ਰਾਸ ਹੱਥੋਂ ਛੁਟ ਗਈ॥ ੧੨॥

**ਤਲਬ ਕਰਦ ਓ ਖ਼ਾਨਾਏ ਖ਼ਿਲਵਤੇ॥**
**ਮਿਆਂ ਆਮਦਸ਼ ਜ਼ੋ ਬਦਨ ਸ਼ਹਵਤੇ॥ ੧੩॥**

{ ਤਲਬ ਕਰਦ = ਸੱਦਿਆ। ਓ = ਉਸਨੂੰ (ਹੁਸਨ ਖਾਂ। ਖ਼ਾਨਾ = ਘਰ। ਏ = ਇਕ। ਖ਼ਿਲਵਤੇ = ਕਲਾ। ਮਿਆਂ = ਵਿਚ। ਆਮਦ = ਹੋਇਆ। ਜ਼ੋ = ਉਸਤੇ। ਬਦਨ = ਸਰੀਰ। ਸ਼ਹਵਤੇ = ਕਾਮ। }

**ਭਾਵ**—ਉਸਨੂੰ ਇਕ ਕੱਲੇ ਘਰ ਸੱਦਿਆ ਅਤੇ ਉਸਦੇ ਕਰਕੇ ਉਸਦੇ ਸਰੀਰ ਵਿਚ ਕਾਮ ਭੜਕਿਆ॥ ੧੩॥

**ਹਮੀਂ ਜ਼ੁਫ਼ਤ ਖ਼ੁਰਦੰਦ ਦੁ ਸੇ ਚਾਰ ਮਾਹ॥**
**ਖ਼ਬਰ ਕਰਦ ਜੋ ਦੁਸ਼ਮਨੇ ਨਿਜ਼ਦਿ ਸ਼ਾਹ॥ ੧੪॥**

{ ਹਮੀਂ = ਇਸ ਪ੍ਰਕਾਰ। ਜ਼ੁਫ਼ਤ ਖ਼ੁਰਦੰਦ = ਕੱਠੇ ਹੁੰਦੇ ਰਹੇ। ਦੁ = ਦੋ। ਸੇ = ਤਿੰਨ। ਚਾਰ = ਚਾਰ। ਮਾਹ = ਮਹੀਨਾ। ਖ਼ਬਰ = ਪਤਾ। ਕਰਦ = ਕੀਤਾ। ਜੋ = ਉਸਦਾ। ਦੁਸ਼ਮਨੇ = ਇਕ ਵੈਰੀ। ਨਿਜ਼ਦ=ਪਾਸ। ਇ = ਦੇ। ਸ਼ਾਹ = ਰਾਜਾ। }

**ਭਾਵ** ਇਸੇ ਪ੍ਰਕਾਰ ਦੋ ਚਾਰ ਮਹੀਨੇ ਮਿਲੇ ਰਹੇ ਤਾਂ ਇਕ ਵੈਰੀ ਰਾਜੇ

ਪਾਸ ਓਸਦਾ ਪਤਾ ਕੀਤਾ (ਦੱਸਿਆ) ॥ ੧੪ ॥

**ਬਹੈਰਤ ਦਰਾਮਦ ਫ਼ਗ਼ਾਨੇ ਰਹੀਮ ॥**
**ਕਸ਼ੀਦਨ ਯਕੇ ਤੇਗ਼ ਗ਼ੁੱਰਰਾਂ ਅਜ਼ੀਮ ॥ ੧੫ ॥**

ਬ = ਵਿਚ । ਹੈਰਤ = ਅਸਚਰਜ । ਦਰਾਮਦ = ਆਇਆ । ਫ਼ਗ਼ਾਨੇ ਰਹੀਮ=ਰਹੀਮ ਪਠਾਣ । ਕਸ਼ੀਦਨ=ਖਿਚਕੇ । ਯਕੇ=ਇਕ । ਤੇਗ਼=ਤਲਵਾਰ ਗ਼ੁੱਰਰਾਂ=ਗਜਣ । ਅਜ਼ੀਮ=ਵੱਡਾ ।

**ਭਾਵ** ਰਹੀਮ ਪਠਾਣ ਅਸਚਰਜ ਰਹਿ ਗਿਆ ਅਤੇ ਇਕ ਭਗਉਤੀ ਖਿੱਚਕੇ ਵੱਡਾ ਗੱਜਿਆ ॥ ੧੫ ॥

**ਚੁ ਖ਼ਬਰਸ਼ ਰਸੀਦ ਆਂਕਿ ਆਮਦ ਸ਼ੌਹਰ ॥**
**ਹਮਾ ਯਾਰਿ ਖ਼ੁਦ ਰਾ ਬਿਜ਼ਦ ਤੇਗ਼ ਸਰ ॥ ੧੬ ॥**

ਚੁ = ਜਦ । ਖ਼ਬਰ = ਸੂਹ । ਸ਼ = ਉਸ । ਰਸੀਦ = ਪੁਜੀ । ਆਂਕਿ = ਜੋ । ਆਮਦ=ਆਇਆ । ਸ਼ੌਹਰ=ਪਤੀ । ਹਮਾਂ=ਉਸੇ ਵੇਲੇ। ਯਾਰਿ ਖ਼ੁਦ=ਆਪਣਾ ਪਿਆਰਾ । ਰਾ = ਦੇ ਬਿਜ਼ਦ = ਮਾਰੀ । ਤੇਗ਼ = ਤਲਵਾਰ । ਸਰ = ਸਿਰ ।

**ਭਾਵ** ਜਦ ਉਸਨੂੰ ਪਤਾ ਲਗਿਆ ਜੋ ਪਤੀ ਆਇਆ ਤਾਂ ਝੱਟ ਆਪਣੇ ਮਿਤ੍ਰ ਦਾ ਸਿਰ ਤਲਵਾਰ ਨਾਲ ਵੱਢਿਆ ॥ ੧੬ ॥

**ਹਮਾਂ ਗੋਸ਼ਤਿ ਓ ਦੇਗ਼ ਅੰਦਰ ਨਿਹਾਦ ॥**
**ਮੁਸਾਲਿਹ ਬਿਅੰਦਾਖ਼ਤ ਆਤਿਸ਼ ਬਿਦਾਦ ॥ ੧੭ ॥**

ਹਮਾਂ = ਓਹੀ । ਗੋਸ਼ਤਿ ਓ = ਉਹਦਾ ਮਾਸ । ਦੇਗ਼ = ਹਾਂਡੀ । ਅੰਦਰ=ਵਿਚ ਨਿਹਾਦ = ਪਾਇਆ । ਮੁਸਾਲਿਹ = ਮਾਰਣ (ਲੂਣ ਮਿਰਚ ਆਦਿ) । ਬਿਅੰਦਾਖ਼ਤ = ਪਾਇਆ । ਆਤਿਸ਼ = ਅੱਗ । ਬਿਦਾਦ = ਦਿਤੀ ।

**ਭਾਵ**—ਅਤੇ ਉਸਦੇ ਮਾਸ ਨੂੰ ਤੌੜੀ ਵਿਚ ਪਾਇਆ ਅਤੇ ਮਾਰਣ ਪਾਕੇ ਅੱਗ ਬਾਲੀ ॥ ੧੭ ॥

**ਸ਼ੌਹਰ ਰਾ ਖ਼ੁਰਾਨੀਦ ਬਾਕੀ ਬਿਮਾਂਦ ॥**
**ਹਮਹ ਨੌਕਰਾਂ ਰਾ ਜ਼ਿਆਫ਼ਤ ਕੁਨਾਂਦ ॥ ੧੮ ॥**

ਸ਼ੌਹਰ = ਪਤੀ । ਰਾ = ਨੂੰ । ਖ਼ੁਰਾਨੀਦ=ਖੁਲ੍ਹਾਇਆ । ਬਾਕੀ = ਬਚਿਆ । ਬਿਮਾਂਦ = ਰਹਿਆ । ਹਮਹ = ਸਾਰੇ । ਨੌਕਰਾਂ = ਕਾਮਿਆਂ । ਰਾ = ਨੂੰ । ਜ਼ਿਆਫਤ = ਨਿਉਂਤਾ । ਕੁਨਾਂਦ = ਕਰਾਇਆ ।

**ਭਾਵ**—ਪਤੀਨੂੰ ਛਕਾਇਆ ਅਤੇ ਬਚੇ ਖੁਚੇ ਦਾ ਕਾਮਿਆਂਨੂੰ ਭੋਗਲਵਾਇਆ ॥੧੮॥

**ਚੁ ਖ਼ੁਸ਼ ਗਸ਼ਤ ਸ਼ੌਹਰ ਨਦੀਦਸ਼ ਚੋ ਨਰ॥**
**ਬਿਕੁਸ਼ਤ ਆਂ ਕਸੇ ਰਾ ਕਿ ਦਾਦਸ਼ ਖ਼ਬਰ ॥ ੧੯॥**

{ ਚੁ = ਜਦ। ਖ਼ੁਸ਼ = ਪ੍ਰਸੰਨ । ਗਸ਼ਤ = ਹੋਇਆ। ਸ਼ੌਹਰ = ਪਤੀ । ਨਦੀਦ = ਨਾ ਦੇਖਿਆ। ਸ਼ = ਉਸਨੇ। ਚੁ = ਜਦ। ਨਰ = ਪੁਰਖ । ਬਿ = ਵਾਧੂ। ਕੁਸ਼ਤ = ਮਾਰਿਆ। ਆਂ=ਉਸ। ਕਸੇ = ਮਨੁਖ। ਰਾ = ਨੂੰ। ਕਿ = ਜਿਨ। ਦਾਦ = ਦਿਤੀ। ਸ਼ = ਉਸ। ਖ਼ਬਰ=ਸੂਹ। }

**ਭਾਵ**—ਜਦ ਉਸਦੇ ਪਤੀ ਨੇ ਕੋਈ ਪੁਰਖ ਨ ਦੇਖਿਆ ਅਤੇ ਜਦ ਪ੍ਰਸੰਨ ਹੋਯਾ ਤਾਂ ਉਸ ਮਨੁਖ ਨੂੰ ਮਾਰ ਦਿੱਤਾ ਜਿਸਨੇ ਪਤਾ ਦਿੱਤਾ ਸੀ ॥ ੧੯ ॥

**ਬਿਦੇਹ ਸਾਕੀਆ ਸਾਗਿਰਿ ਸਬਜ਼ ਗੂੰ ॥**
**ਕਿ ਮਾਰਾ ਬਕਾਰ ਅਸਤ ਜੰਗ ਅੰਦਰੂੰ॥ ੨੦ ॥**

{ ਬਿਦੇਹ=ਦੇਹੋ। ਸਾਕੀ=ਗੁਰੋ। ਆ=ਹੇ। ਸਾਗ਼ਿਰ= ਕਟੋਰਾ। ਇ = ਉਸਤਤੀ ਸਨਬੰਧੀ। ਸਬਜ਼= ਹਰਾ। ਗੂੰ = ਰੰਗ। ਕਿ = ਜੋ। ਮਾਰਾ=ਸਾਨੂੰ। ਬਕਾਰ ਅਸਤ=ਲੋੜੀਦਾ ਹੈ। ਜੰਗ=ਜੁਧ।ਅੰਦਰੂੰ=ਵਿਚ। }

**ਭਾਵ**— ਹੇ ਗੁਰੋ ਹਰੇ ਰੰਗ (ਵਿਹੁ) ਦਾ ਕਟੋਰਾ ਦਿਓ ਜੋ ਸਾਨੂੰ ਲੜਾਈ ਵਿਚ (ਸਤਰੂ ਲਈ) ਲੋੜ ਹੈ ॥ ੨੦ ॥

**ਲਬਾ ਲਬ ਬਿਕੁਨ ਓਦਮਬਦਮ ਨੋਸ਼ਕੁਨ ॥**
**ਗ਼ਮਿ ਹਰਦੋ ਆਲਮ ਫਿਰਾਮੋਸ਼ ਕੁਨ ॥ ੨੧ ॥**

{ ਲਬਾਲਬ=ਮੂੰ ਹੋਂ ਮੂੰਹ। (ਭਰਪੂਰ) ਬਿਕੁਨ=ਤੂੰ ਕਰ ਓ=ਅਤੇ। ਦਮਬਦਮ=ਹਰ ਵੇਲੇ (ਦਮਬਦਮ=ਸਾਹ ਤੇ ਅਸਾਹ)। ਨੋਸ਼ਕੁਨ=ਤੂੰ ਪੀਉ। ਗ਼ਮ = ਚਿੰਤਾ। ਇ = ਦੀ। ਹਰਦੋ = ਦੋਨੋਂ। ਆਲਮ=ਲੋਕ।ਫ਼ਿਰਾਮੋਸ਼ਕੁਨ = ਭੁਲਾ ਦੇਹ। }

**ਭਾਵ**—ਗੁਰੂ ਜੀ ਵਰਨਨ ਕਰਦੇ ਹਨ ਹੇ ਔਰੰਗੇ ਤੂੰ ਹਰਵੇਲੇ ਪੀਓ (ਤੂੰ ਪੀਉ ਅਤ ਸਾਹ ਤੇ ਅਸਾਹ ਹੋਜਾ ਅਰਥਾਤ ਮਰਜਾ) ਅਰ ਲੋਕ ਪ੍ਰਲੋਕਦੀ ਚਿੰਤਾ ਛਡਦੇ॥੧੨॥

**ਸਾਖੀ ਭਾਵ**—ਸ੍ਰੀ ਗੁਰੂ ਜੀ ਔਰੰਗੇ ਪ੍ਰਤੀ ਲਿਖਦੇ ਹਨ ਜੋ ਤੇਰੇ ਮੁਲਾਣੇ ਅਤੇ ਹੋਰ ਮੰਤੀ ਆਦਿਕ ਇਸ ਇਸਤ੍ਰੀ ਵਰਗੇ ਧੋਖਾ ਦੇਣ ਵਾਲੇ ਅਤੇ ਛਲੀਏ ਹਨ। ਅਰ ੈਨੂੰ ਉਸ ਪਠਾਣ ਵਾਂਗੂੰ ਕੋਈ ਪਤਾ ਨਹੀਂ। ਆ ਜਗਤ ਦੇ ਧੰਦਿਆਂ ਨੂੰ ਛੱਡ ਅਤੇ ਚਲਦਾ ਹੋ (ਮਰ ਜਾਇ) ਤੇਰੇ ਅੰਜੇਹੇ ਜੀਵਨ ਤੋਂ ਮਰਣਾ ਚੰਗਾ ਹੈ ਜਿਸ ਕਰਕੇ ਸ੍ਰਿਸ਼ਟੀ ਸੁਖੀ ਵਸੇ॥ ੧੨ ॥

ਇਤਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

੧੪੩੦ ਸਫੇ ਵਾਲੇ ਮਹਾਰਾਜ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ **ਏਡੇ ਮੋਟੇ ਅੱਖਰਾਂ ਵਿਚ** ਬੜੀ ਮੇਹਨਤ ਤੇ ਧਨ ਖਰਚਕੇ ਤਯਾਰ ਕਰਵਾਏ ਹਨ। ਇਨ੍ਹਾਂ ਦੀ ਸੁਧਾਈ ਪੰਥ ਦੇ ਮੁਖੀ ਗਿਆਨੀਆਂ ਨੇ ਕੀਤੀ ਹੈ, ਕਾਗਜ਼ ਬਹੁਤ ਉਮਦਾ ਵਧੀਆ ਤੇ ਛਪਵਾਈ ਅਤੀ ਹੀ ਸੁੰਦਰ ਹੈ, ਹਰ ਇਕ ਪੰਨੇ ਦੇ ਇਰਦ ਗਿਰਦ ਸੁਰਖ ਵੇਲ ਛਾਪੀ ਹੋਈ ਹੈ, ਭੇਟਾ ਦਾ ਵੇਰਵਾ ਜਿਲਦ ਤੇ ਕਾਗਜ਼ ਅਨੁਸਾਰ ਇਸਤਰਾਂ ਹੈ :-

| | |
|---|---|
| ਲਾਲ ਵੇਲ ੧੪੩੦ ਸਫਾ ਜਿਲਦ ਚਮੜਾ ਚਾਂਦੀ ਦੇ ਕੰਮ ਵਾਲੀ | ੩੦) |
| ਜਿਲਦ ਦਰਜਾ ਦੋਮ | ੨੫) |
| ,, ,, ਜਿਲਦ ਜ਼ੀਨ ਦੀ ਪੱਕੀ | ੨੨) |
| ,, ,, ਕਾਗਜ਼ ਨੰ: ਦੋ ਜਿਲਦ ਚਮੜਾ ਵਧੀਆ | ੨੪) |
| ,, ,, ,, ਨੰ: ੨ ਜਿਲਦ ਚਮੜਾ | ੨੨) |
| ,, ,, ,, ਨੰ: ੨ ਜਿਲਦ ਜ਼ੀਨ | ੨੦) |
| ਲਾਹੌਰੀ ਛਾਪਾ ਮੁਫੀਦ ਆਮ ਪ੍ਰੈਸ ਜੋ ਕਾਗਜ਼ ਘਟੀਆ ਹੈ ਮੋਖ | ੧੮) |

ਨੋਟ—ਮਹਾਰਾਜ ਦੀ ਬੀੜ ਮੰਗਾਉਣ ਵਾਲੇ ਸੱਜਣ ੫) ਪੇਸ਼ਗੀ ਭੇਜਣ ਤੇ ਰੇਲਵੇ ਸਟੇਸ਼ਨ ਦਾ ਨਾਮ ਭੀ ਲਿਖਣ।

## (੨) ਸਭ ਤੋਂ ਵੱਡਾ ਬਾਬਾ ਅਖੰਡਪਾਠ ਵਾਲਾ ਸਫਾ ੨੪੫੨

**ਅੱਖਰਾਂ ਦਾ ਨਮੂਨਾ ਇਹ ਹੈ** ਛਾਪਾ ਬਹੁਤ ਹੀ ਸੁੰਦਰ ਹਰ ਸਫੇ ਤੇ ਲਾਲ ਵੇਲ ਹੈ, ਵੱਡਾ ਬਾਬਾ ਸਫਾ ੨੪੫੨ ਜਿਲਦ ਚਮੜਾ ੫੦) ਜਿਲਦ ਜ਼ੀਨ ੪੫)

## (੩) ਦਰਮਿਆਨੇ ਛਾਪੇ ਦੇ ਮਹਾਰਾਜ ਸਫਾ ੧੨੫੭

ਇਹ ਬੀੜ ਸਫਰ ਵਿਚ ਵੀ ਆਸਾਨੀ ਨਾਲ ਲੈ ਜਾ ਸਕਦੇ ਹੋ **ਇਸਦਾ ਟਾਈਪ ਇਹ ਹੈ** ਭੇਟਾ ੧੪) ਰੁਪੈ, ਜਿਲਦ ਚਮੜਾ ੧੬)

## (੪) ਛੋਟੀ ਬੀੜ ਮਹਾਰਾਜ ਸਫਾ ੧੪੩੦ ਬਰੀਕ

ਇਹ ਮਹਾਰਾਜ ਸਫਰੀ "ਅੱਖਰਾਂ ਦਾ ਨਮੂਨਾ ਏਹ ਹੈ" ਭੇਟਾ ਜਿਲਦ ਚਮੜਾ ੮) ਜਿਲਦ ਜ਼ੀਨ ੭) ਜਿਲਦ ਵਲੈਤੀ ਕੱਪੜਾ ੬) ਦੋ ਹਿਸੇ ਆਮ ਜਿਲਦਾਂ ਵਿਚ ਭੇਟਾ ੬) ਰੁਪਏ।

## (੫) ਦਸਮ ਗ੍ਰੰਥ ਸਾਹਿਬ ਜੀ **ਛਾਪਾ ਇਹ ਹੈ**

ਸਫਾ ੧੪੦੦ ਹੈ, ਸੁੰਦਰ ਮੋਟਾ ਛਾਪਾ, ਚੰਗਾ ਕਾਗਜ਼ ਭੇਟਾ ਜਿਲਦ ਚਮੜਾ ੩੦) ਜਿਲਦ ਜ਼ੀਨ ੨੬), ਛੋਟਾ ਸਫਰੀ ਦਸਮ ਗ੍ਰੰਥ ਬ੍ਰੀਕ ਟੈਪ ੭), ੮)

ਪਤਾ—ਭਾਈਪ੍ਰਤਾਪਸਿੰਘ ਸੁੰਦਰਸਿੰਘ ਪੁਸਤਕਾਂਵਾਲੇ ਬਾਜ਼ਾਰਮਾਈਸੇਵਾਂ,ਅੰਮ੍ਰਿਤਸਰ

# ਪੁਸਤਕਾਂ ਦੀ ਪ੍ਰਸਿੱਧ ਵੱਡੀ

## ਤੇ

# ਪੁਰਾਨੀ ਦੁਕਾਨ

ਸ੍ਰੀ ਅੰਮ੍ਰਿਤਸਰ ਜੀ ਵਿਚ ਸਾਡੀ ਦੁਕਾਨ ੨੪ ਸਾਲਾਂ ਤੋਂ ਬੜੀ ਸਚਾਈ ਨਾਲ ਕੰਮ ਕਰ ਰਹੀ ਹੈ। ਵਾਹਿਗੁਰੂ ਦੀ ਕ੍ਰਿਪਾਲਤਾ ਨਾਲ ਕੁਲ ਟਾਪੂਆਂ ਬ੍ਰਹਮਾ, ਚੀਨ, ਆਸਾਮ, ਮਲਾਇਆ ਸਟੇਟਸ, ਕੁਆਲਾ ਲੰਪਰ, ਸਿੰਘਾਪੁਰ, ਪੀਨਾਂਗ, ਬਗਦਾਦ, ਬਸਰਾ, ਅਮ੍ਰੀਕਾ, ਲੰਕਾ, ਅਫਰੀਕਾ, ਲੰਡਨ, ਫਰਾਂਸ, ਆਦਿਕ, ਹਿੰਦੁਸਤਾਨ ਤੇ ਪੰਜਾਬ ਦੇ ਕੁਲ ਸ਼ਹਿਰਾਂ, ਪਿੰਡਾਂ ਵਿਚ ਸਾਥੋਂ ਸੱਜਣ ਪੁਰਸ਼ ਪਾਰ-ਸਲ ਮੰਗਵਾਉਂਦੇ ਹਨ, ਜੇਕਰ ਤੁਸੀਂ ਵੀ ਦੂਰ ਦੇਸ਼ਾਂਤ੍ਰਾਂ ਵਿਚ ਸੱਚੇ ਵਿਵਹਾਰੀ ਦੀ ਤਲਾਸ਼ ਕਰਦੇ ਕਰਦੇ ਅਨੇਕਾਂ ਨੁਕਸਾਨ ਉਠਾ ਚੁਕੇ ਹੋ, ਤਾਂ ਆਓ ਤੇ ਸਾਡੇ ਵਿਹਾਰ ਤੇ ਸਚਾਈ ਦੇ ਅਸੂਲਾਂ ਤੋਂ ਲਾਭ ਉਠਾਓ ਅਤੇ ਹੋਰ ਪਰੇਮੀਆਂ ਨੂੰ ਵੀ ਖਬਰ ਕਰ ਦਿਓ ਜਦ ਕਦੀ ਆਪਨੂੰ ਕਿਸੇ ਪੁਸਤਕ, ਧਾਰਮਕ ਗ੍ਰੰਥ, ਗੁਰਬਾਣੀ ਦੇ ਗੁਟਕੇ, ਕੰਘੇ, ਕੜੇ, ਕ੍ਰਿਪਾਨਾਂ, ਚੱਕ੍ਰ, ਮਾਲਾ, ਮੁਨਿਆਰੀ, ਸਟੇਸ਼ਨਰੀ, ਨਾਲੇ ਰੇਸ਼ਮੀ-ਸੂਤੀ, ਸਾਬਨ ਦੇਸੀ-ਅੰਗ੍ਰੇਜ਼ੀ, ਬਰਤਨ, ਪਾਪੜ, ਵੜੀਆਂ, ਗੁੱਛੀਆਂ, ਕੱਪੜਾ ਰੇਸ਼ਮੀ-ਸੂਤੀ, ਜੁਰਾਬਾਂ, ਕੈਮਰੇ, ਬੈਟਰੀਆਂ, ਐਨਕਾਂ, ਗੁਲੂਬੰਦ, ਕਾਰੀਗਰੀਦੇ ਸੰਦ, ਪਸਾਰੀ ਦੀਆਂ ਚੀਜ਼ਾਂ, ਹਾਥੀਦੰਦ ਦੇ ਖਡੌਣੇ ਤੇ ਸਾਮਾਨ ਕ੍ਰਿਪਾਨਾਂ, ਗਾਤ੍ਰੇ, ਘੜੀਆਂ, ਕਲਾਕ, ਹਾਰਮੋਨੀਅਮ ਵਾਜੇ, ਗਰਾਮੋਫੋਨ ਵਾਜੇ, ਲੋਈਆਂ, ਧੁੱਸੇ, **ਨਰੂਲਾ ਦਵਾ ਘਰ** ਦੀਆਂ ਸਭ ਦਵਾਈਆਂ ਆਦਿ, ਮੂਲ ਕੀ ਹਰ ਇਕ ਚੀਜ਼ ਗਾਹਕ ਦੀ ਮਰਜ਼ੀ ਅਨੁਸਰ ਭੇਜ ਸਕਦੇ ਹਾਂ, ਆਪ ਚਿੱਠੀ ਭੇਜਕੇ ਵੀ. ਪੀ. ਦੀ ਰਾਹੀਂ ਯਾ ਪੇਸ਼ਗੀ ਭੇਜਕੇ ਮੰਗਵਾ ਸਕਦੇ ਹੋ, ਇਕ ਵਾਰ ਜ਼ਰੂਰ ਅਜ਼ਮਾਓ। ਮੋਤੀਆਂ ਦਾ ਖਜ਼ਾਨਾ ੧੬੦ ਸਫੇ ਦੀ ਪੁਸਤਕ ਇਕ ਆਨੇ ਦੀ ਟਿਕਟ ਭੇਜਕੇ ਮੁਫਤ ਮੰਗਾਓ।

ਮੰਗਾਉਣ ਦਾ ਪਤਾ ਏਹ ਹੈ—

# ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

## ਪੁਸਤਕਾਂ ਵਾਲੇ, ਮਾਲਕ—ਗੁਰਮਤ ਨੈਸ਼ਨਲ ਏਜੰਸੀ

## ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

# ਇਸਤ੍ਰੀ ਸਿੱਖਯਾ ਦੇ ਪੁਸਤਕ

ਤੇ

## ਧਾਰਮਕ, ਇਖਲਾਕੀ ਨਾਵਲ

ਸੁਭਾਗ ਜੋੜੀ ਸਵਾਦਲਾ ਨਾਵਲ ੧)
ਇਕ ਪਵਿੱਤ੍ਰ ਜੀਵਨ ਅਰਥਾਤ ਦੰਪਤੀ ਪਿਆਰਦਾ ਸੱਚਾ ਨਮੂਨਾ ੨)
ਕ੍ਰਿਪਾਲ ਕੌਰ—ਕਾਲਾ ਦੇਗੀ ਛੰਭ ਦੀ ਲੁਟ ਮੁਕੰਮਲ ।)
ਸਤਵੰਤ ਕੌਰ—ਮੁਕੰਮਲ ਦੋ ਭਾਗ ਰਚਿਤ ਭਾ:ਸਾ:ਵੀਰ ਸਿੰਘ ਜੀ ੧॥)
ਸੁਸ਼ੀਲਾ ਪੰਜ ਭਾਗ ॥=)
ਭਾਈ ਮਹਿੰਗਾ ਸੁਹਾਗ ਬਾਈ ।)
ਰਾਜਿੰਦਰ ਕੌਰ ਇਖਲਾਕੀ ਨਾ: ।=)
ਘਰ ਦਾ ਨਿਰਬਾਹ ਮੁਕੰਮਲ ੭ ਹਿਸੇ ਰਚਿਤ ਭਾ: ਅਮਰ ਸਿੰਘ ੫)
ਪ੍ਰੇਮ ਕੌਰ, ਸੁਲੱਖੀ ਮਾਂ ।=)
ਚੋਣਵੇਂ ਫੁਲ ਇਖਲਾਕੀ ਨਾਵਲ ।=)
ਦੁਲਹਨ ਦਰਪਨ ।=)
ਹੀਰੇ ਦੀਆਂ ਕਣੀਆਂ ।=)
ਰਣਜੀਤ ਕੌਰ, ਧਾਰਮਕ ਨਾਵਲ ॥)
ਚੰਚਲ ਮੂਰਤੀ, ਧਾਰਮਕ ਨਾਵਲ ।)
ਦਲੇਰ ਕੌਰ ਮੁਕੰਮਲ ॥।
ਸ੍ਰੀਰਕ ਰੱਖਿਆ ਬੜੀ ਉਮਦਾ ਪੁਸਤਕ ਵਧੀਆ ਮੁਜਿਲਦ ੨।
ਬੁੱਧੀ-ਮਾਨ ਦਾਈ ੧॥)
ਇਸਤ੍ਰੀ ਚਕਿਤਸਾ ।=)
ਬਾਲ ਚਕਿਤਸਾ ।)

ਬਿਜਲਾ ਸਿੰਘ ਦਾ ਪ੍ਰਸੰਗ ।=)
ਸੁੰਦਰੀ ।≡) ਬਿਜੈ ਸਿੰਘ ॥=)
ਸੁਲੱਖੀ ਧੀ ॥।) ਸੁਚੱਜੀ ਨੂੰਹ ॥।)
ਸੁਲੱਖੀ ਮਾਂ ॥।)
ਧਰਮ ਬੀਰ ਮੰਡਲ ੧)
ਗੁਰਪੁਰਬਾਂ ਦੀ ਕਥਾ ਜੀਵਨ ਦਸ ਪਾਤਸ਼ਾਹੀ ॥)
ਜੀਵਨ ਅਕਾਲੀ ਫੂਲਾ ਸਿੰਘ ਜੀ ੧)
ਜੀਵਨ ਮਹਾਰਾਜਾ ਰਣਜੀਤ ਸਿੰਘ ਜੀ ਰਚਿਤ ਬਾਬਾ ਪ੍ਰੇਮ ਸਿੰਘ ੧॥)
ਬੰਦਾ ਬਹਾਦਰ ਵਾਰਤਕ ਚੀਫ ਖਾਲਸਾ ਦੀਵਾਨ ॥-)
ਹਾਰਮੋਨੀਅਮ ਉਸਤਾਦ ॥)
ਰਸੋਈ ਸਿੱਖਿਆ ਮੁਕੰਮਲ ਤੀਸਰੀ ਐਡੀਸ਼ਨ ੧।)
ਗੁਰੂ ਨਾਨਕ ਚਮਤਕਾਰ ੪)
ਸੁਭੱਦਰਾ ਨਾਟਕ ੧)
ਲਖ਼ਸ਼ਮੀ ਦੇਵੀ ਦੋ ਭਾਗ ੨। =)
ਮਹਾਰਾਜਾ ਰਣਜੀਤ ਸਿੰਘ ਨਾਟਕ ਪਹਿਲਾ ਭਾਗ ੧।) ਦੂਜਾ ਭਾਗ ੧॥)
ਘਰਦਾ ਦਰਜ਼ੀ ਵੱਡਾ ਮੁਕੰਮਲ ॥।)
ਜੀਵਨ ਬ੍ਰਿਤਾਂਤ ਭਾਈ ਤਾਰੂ ਸਿੰਘ ਜੀ ਵਾਰਤਕ ।)

ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਾਵਨ ਦਾ ਪਤਾ:—

| | |
|---|---|
| ਗੁਰ-ਸਿੱਖ ਵਾੜੀ ਮੁਕੰਮਲ—ਗੁਰਸਿੱਖਾਂ ਦੇ ਪ੍ਰਸੰਗ | ੧॥) |
| ਸੁਭਾਗ ਜੀ ਦਾ ਸੁਧਾਰ ਹੱਥੀਂ ਬਾਬਾ ਨੌਧ ਸਿੰਘ ਜੀ ਮੁਜਿਲਦ | ੨॥) |
| ਰਾਜਾ ਲਖਦਾਤਾ ਸਿੰਘ | ੧।) |
| ਫੁਲਾਂ ਦੀ ਸੈਰ | ।=) |
| ਸੁੰਦਰ ਜੋੜੀ | ≡) |
| ਕ੍ਰਿਸ਼ਨ ਕੁਮਾਰੀ | ।) |
| ਸੁਸ਼ੀਲ ਕੌਰ | ≡) |
| ਰਾਣਾ ਸੂਰਤ ਸਿੰਘ | ੩।) |
| ਚਿੱਠੀ ਪੱਤਰ—ਸਭ ਤਰਾਂ ਦੀਆਂ ਚਿੱਠੀਆਂ ਦੇ ਤਰੀਕੇ | ।—) |
| ਸ੍ਰੀ ਕਲਗੀਧਰ ਚਮਤਕਾਰ | ੫।) |
| ਬਹਾਦਰ ਸਿੰਘਣੀਆਂ | ।।।) |
| ਜੇਬੀ ਨਿੱਤਨੇਮ ਸਟੀਕ | ॥=) |
| ਜੀਵਨ ਬ੍ਰਿਤਾਂਤ ਸਰਦਾਰ ਹਰੀ ਸਿੰਘ ਜੀ ਨਲੂਆ ਛੋਟਾ ॥) ਵੱਡਾ | ੧) |
| ਤ੍ਵਾਰੀਖ ਗੁਰੂ ਖਾਲਸਾ ਪੰਜਾਬੀ ਬੈਂਤਾਂ ਵਿਚ ਬਹੁਤ ਸਵਾਦਲੀ ਮੁਕੰਮਲ ਪੁਸਤਕ | ੪) |
| ਪੰਜਾਬੀ ਮਹਾਂ ਭਾਰਤ ਮੁਕੰਮਲ | ੧॥) |
| ਪ੍ਰੇਮ ਦੋਹਰੇ—ਚਿੱਠੀਆਂ ਵਿਚ ਲਿਖਣ ਵਾਲੇ | =) |
| ਪ੍ਰੇਮ ਪੱਤਰ-ਪਿਆਰ ਭਰੀਆਂ ਚਿੱਠੀਆਂ ਲਿਖਣ ਦੇ ਤਰੀਕੇ | ॥) |
| ਬੀਬੀਆਂ ਦੇ ਗੀਤ | ।—) |
| ਤੋਤਾ ਮੈਨਾ ਮੁਕੰਮਲ ੮ ਭਾਗ | ॥) |
| ਦੋ ਵਹੁਟੀਆਂ | ॥) |
| ਹਾਇ ੨ ਨਿਯੋਗ ਗਿਆਨ ਕੌਰ | ।—) |
| ਚੰਬੇ ਦੀਆਂ ਕਲੀਆਂ | ।।।) |
| ਸੂਲਾਂ ਦੀ ਸੇਜ | ॥) |
| ਹੱਡੀਆਂ ਦੀ ਮਾਲਾ | ।=) |
| ਡਾਕੂ ਮੈਕੇਅਰ ੫੭ ਦਾ ਗਦਰ | ੧) |
| ਭੂਤਨਾਥ ਨਾਵਲ ਫੀ ਭਾਗ | ।=) |
| ਸ੍ਵਰਗ ਧਾਮ ਇਕ ਸੌ ਕੁੜੀਆਂ | ॥) |
| ਚਾਲਾਕ ਚੋਰ | ।।।) |
| ਜੀਵਨ ਕਿਰਣਾਂ | ॥) |

# ਨਵੀਆਂ ਛਪੀਆਂ ਪੁਸਤਕਾਂ

## ਸ੍ਰੀ ਗੁਰੂ ਅਰਜਨ ਬਿਲਾਸ

ਪੰਜਵੀਂ ਪਾਤਸ਼ਾਹੀ ਜੀ ਦਾ ਪੰਜਾਬੀ ਬੈਂਤਾਂ ਵਿਚ ਸੰਪੂਰਨ ਬਿਰ-ਤਾਂਤ ਕ੍ਰਿਤ ਭਾਈ ਜੋਧ ਸਿੰਘ ਜੀ ਗੁਜਰਖਾਨ ਬੜਾ ਰਸੀਲਾ ਛਪ-ਵਾਇਆ ਗਿਆ ਹੈ। ਇਸਦੀਆਂ ੧੦ ਐਡੀਸ਼ਨਾਂ ਹਥੋ ਹਥ ਵਿਕ ਚੁਕੀਆਂ ਹਨ। ਮੁਲ ।=)

## ਚਨਾਕਾ ਰਾਜਨੀਤ ਸਟੀਕ

ਰਾਜਨੀਤ ਦੀ ਮਸ਼ਹੂਰ ਪੁਸਤਕ ਜੋ ਮਸ਼ਹੂਰ ਚਨਾਕਾ ਰਿਸ਼ੀ ਦੀ ਬਣੀ ਹੋਈ ਹੈ ਤੇ ਜਿਸਦਾ ਟੀਕਾ ਭਾਸ਼ਾ ਵਿਚ ਮਹਾਰਾਜ ਸ੍ਰੀ ਕਲਗੀਧਰ ਜੀ ਨੇ ਕੀਤਾ ਸੀ, ਹੁਣ ਇਸਦਾ ਟੀਕਾ ਸਰਲ ਪੰਜਾਬੀ ਵਿਚ ਕਰਵਾਇਆ ਗਿਆ ਹੈ ਇਸਦਾ ਪਾਠ ਹਰ ਇਕ ਨੂੰ ਕਰਨਾ ਉਚਿਤ ਹੈ ।=)

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ ਬਾਜ਼ਾਰ ਮਾਈਸੇਵਾਂ, ਅੰਮ੍ਰਿਤਸਰ

## ਭੱਟਾਂ ਦੇ ਸਵਯੇ ਸਟੀਕ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸਭ ਤੋਂ ਮੁਸ਼ਕਲ ਤੇ ਸਮਝਣ ਵਾਲੀ ਬਾਣੀ ਭੱਟਾਂ ਦੇ ਸਵਯੇ ਹੀ ਹਨ, ਪਰ ਅਜ ਤੱਕ ਇਨ੍ਹਾਂ ਦਾ ਟੀਕਾ ਨਹੀਂ ਸੀ ਹੋਇਆ । ਇਸ ਲਈ ਅਸਾਂ ਇਸਦਾ ਟੀਕਾ ਗਿਆਨੀ ਸਰਦੂਲ ਸਿੰਘ ਜੀ ਪਾਸੋਂ ਬੜੀ ਮੇਹਨਤ ਨਾਲ ਕਰਵਾਕੇ ਛਪਵਾਇਆ ਹੈ । ਅਰਥ, ਭਾਵ ਅਰਥ ਪਦ ਅਰਥ ਤੇ ਇਕ ਇਕ ਤੁਕ ਦਾ ਟੀਕਾ ਬੜਾ ਸੁੰਦਰ ਕੀਤਾ ਗਿਆ ਹੈ ਮੁਲ ੧)

## ਇੰਗਲਿਸ਼ ਪੰਜਾਬੀ ਟੀਚਰ

ਜਦ ਤਕ ਕਈ ਸਾਲ ਆਪ ਸਕੂਲਾਂ ਵਿਚ ਨਾ ਪੜ੍ਹੋ ਤਦ ਤਕ ਅੰਗ੍ਰੇਜ਼ੀ ਬੋਲੀ ਆਉਣੀ ਬੜੀ ਕਠਨ ਹੈ, ਪਰ ਹੁਣ ਆਪਣੇ ਪੰਜਾਬੀ ਪੜ੍ਹੇ ਭਰਾਵਾਂ ਲਈ ਇਹ ਨਵਾਂ ਪੁਸਤਕ ਹੁਣੇ ਹੀ ਤਿਆਰ ਕਰਵਾਇਆ ਹੈ, ਜਿਸ ਵਿਚ ਸ਼ੁਰੂ ਤੋਂ ਲੈਕੇ ਵੱਡੇ ੨ ਫਿਕਰੇ ਤੇ ਸੋਹਣੀਆਂ ੨ ਚਿੱਠੀਆਂ ਲਿਖਣ ਦੇ ਅਤੀ ਉਤਮ ਮਨੋਹਰ ਢੰਗ ਦਸੇ ਹਨ। ਸਾਡਾ ਇਹ ਪੱਕਾ ਭਰੋਸਾ ਹੈ ਕਿ ਜੇ ਇਕ ਵੇਰ ਆਪ ਇਸਨੂੰ ਪੜ੍ਹ ਲਵੋ ਤਾਂ ਜ਼ਰੂਰ ਹੀ ਆਪ ਤੋਂ ਆਪ ਅੰਗਰੇਜ਼ੀ ਬੋਲੀ ਆ ਜਾਵੇਗੀ, ਭੇਟਾ ।॥)

## ਮੁਕਤੀ

ਤਦ ਹੀ ਮਿਲ ਸਕਦੀ ਹੈ ਜੇਕਰ ਅਸੀ ਸਤਿਗੁਰੂ ਦੇ ਦਸੇ ਪੂਰਨਿਆਂ ਤੇ ਚਲੀਏ, ਸੋ ਇਹ ਪੂਰਨੇ ਸਤਿਗੁਰੂ ਜੀ ਨੇ ਬਾਣੀ ਦਵਾਰਾ ਹੀ ਦਸੇ ਹਨ ਪਰ ਇ ੱਾਂ ਦਾ ਸਮਝਣਾ ਕੁਝ ਮੁਸ਼ਕਲ ਹੈ ਇਸ ਲਈ ਅਸਾਂ ਸਤਿਗੁਰੂ ਜੀ ਦੀ ਅਕਾਲੀ ਬਾਣੀ ਜਪੁਜੀ ਸਾਹਿਬ, ਜਾਪੁ ਸਾਹਿਬ, ਸਵਯੇ, ਆਨੰਦ ਸਾਹਿਬ, ਸੰਪੂਰਨ ਰਹਿਰਾਸ, ਕੀਰਤਨ ਸੋਹਿਲਾ ਆਦਿ ਬਾਣੀਆਂ ਦਾ ਜੇਬੀ "ਨਿਤਨੇਮ ਸਟੀਕ" ਤਿਆਰ ਕਰਵਾਕੇ ਸਭਨਾਂ ਦੇ ਲਾਭ ਪ੍ਰਿਤ ਛਾਪ ਦਿਤਾ ਹੈ ਕਾਗਜ਼ ਛਪਾਈ ਬਹੁਤ ਸੁੰਦਰ ਹੈ, ਟੀਕਾ ਤੁਕ ੨ ਦਾ ਪਦ ਅਰਥਾਂ ਸਣੇ ਨਾਲ ੨ ਹੈ ਜਿਲਦ ਸਮੇਤ ਭੇਟਾ ।।=) ਹੈ ਜਲਦੀ ਮੰਗਾਓ ਤਾਂਕਿ ਅਗਲੀ ਐਡੀਸ਼ਨ ਦੀ ਉਡੀਕ ਨਾ ਕਰਨੀ ਪਵੇ ਏਹ ਅੱਗੇ ਕਈ ਐਡੀਸ਼ਨਾਂ ਵਿਚ ਛਪਕੇ ਹਥੋ ਹਥੀ ਵਿਕ ਚੁਕਾ ਹੈ ।

## ਗੁਰੂ ਹਾਜ਼ਰ ਹੈ ?

### ਪ੍ਰਸੰਗ ਦਯਾ ਕੌਰ

ਇਕ ਇਸਤ੍ਰੀ ਨੂੰ ਪਠਾਣਾਂ ਨੇ ਘੇਰ ਲੈਣਾ ਤੇ ਗੁਰੂ ਜੀ ਨੇ ਉਸਦੀ ਰਖਿਆ ਕਰਨੀ ਬਹੁਤ ਉਮਦਾ ਪ੍ਰਸੰਗ ਹੈ ਮੁਲ =) ਛੀ ਆਨੇ ।

---

ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਾਵਨ ਦਾ ਪਤਾ:—

# ਹਿਕਮਤ, ਜੋਤਸ਼, ਮਿਸਮੇਰ੍ਜ਼ਮ, ਹੁੰਨਰ ਦੇ ਗ੍ਰੰਥ

## ਹਿਕਮਤ ਦੇ ਗ੍ਰੰਥ

ਨਵੀਨ ਅੰਮ੍ਰਿਤ ਸਾਗਰ ਸਟੀਕ ੧॥)
ਦਾਰੁਲਸ਼ਫਾ ੧)
ਰਸਾਲਾ ਆਤਸ਼ਕ ਵੱਡਾ ।=)
ਰਸਾਲਾ ਕਬਜ਼ਕੁਸ਼ਾ ।=)
ਸਦਾ ਜਵਾਨੀ, ਗੁਪਤ ਰੋਗਾਂ ਦਾ ਇਲਾਜ ੧)
ਅਮੀਰ ਪ੍ਰਕਾਸ਼ ਸਟੀਕ ੧)
ਨਿਰਘੰਟ ਛੋਟਾ ॥), ਵੱਡਾ ੧॥)
ਮਖਜ਼ਨ ਹਿਕਮਤ ੧।)
ਵੱਡਾ ਕੁਸ਼ਤਾਜਾਤ ਮੁਕੰਮਲ ॥)
ਰਸ ਮੰਜਰੀ ਵੈਦਕ ੧॥।)
ਕਰਾਬਾਂ ਦੀਨ ਅਤਾਰਾਂ ੧)
ਰਸਾਲਾ ਸੁਹਬਤ ≡)
ਰਸਾਲਾ ਸੁਜ਼ਾਕ ।)
ਰਸਾਲਾ ਬਵਾਸੀਰ ।)
ਜਰਾਹੀ ਪ੍ਰਕਾਸ਼ ਵੱਡਾ ੧॥)
ਮੈਤੀਰੀਆ ਮੈਡੀਕਾ ੩)
ਘਰ ਦਾ ਡਾਕਟਰ ਤੇ ਵੈਦ ॥।), ॥।)
ਨਿਰਮਲ ਪ੍ਰਬੋਧ ੧)
ਫਾਰਮਾਕੋਪੀਆ ਅੰਗ੍ਰੇਜ਼ੀ ਨੁਸਖੇ ॥।)
ਨਾੜੀ ਪ੍ਰਕਾਸ਼ =)
ਬੁਧੀਮਾਨ ਦਾਈ ੧॥)
ਇਸਤ੍ਰੀ ਚਕਿਤਸਾ ।)
ਬਾਲ ਚਕਿਤਸਾ ≡) ਵਡਾ ॥।)
ਖਜ਼ਾਨਾ ਹਿਕਮਤ ਵੱਡਾ ੧)

## ਜੋਤਸ਼ ਦੇ ਗ੍ਰੰਥ

ਜੋਤਸ਼ ਰਮਲ ੧੬ ਗੋਤੇ ਸਣੇ ੧॥)
ਚਮਤਕਾਰ ਜੋਤਸ਼ ,, ,, ੧॥)
ਜੋਤਸ਼ ਰਤਨ ਭੰਡਾਰ ।=)
ਜੋਤਸ਼ ਕਲਪ ਦ੍ਰੁਮੁਦੀਕ ।=)
ਰੇਖਾ ਵਿਚਾਰ ਰਤਨਾਵਲੀ ਵਡੀ ੧)
ਹੋੜਾ ਚੱਕਰ –) ਅੰਗ ਫੁਰਨਾ –)
ਸ਼ੀਘਰ ਬੋਧ –)
ਭੱਡਲੀ ਮੇਘ ਮਾਲਾ ।–)
ਹਨੂਮਾਨ ਜੋਤਸ਼ =)
ਪਰੀਛਾ ਛੋਟਾ –) ਵਡਾ =)
ਕਸ਼ਮੀਰ ਦਾ ਜੋਤਸ਼ੀ ੧॥)

## ਜੰਤਰਾਂ ਮੰਤਰਾਂ ਦੇ ਪੁਸਤਕ

ਗੋਰਖ ਸਿਧੀ ॥।)
ਮੋਹਨੀ ਤੰਤਰ ਵਡਾ ੧।) ਛੋਟਾ ॥)
ਚੀਨ ਤੇ ਅਫਰੀਕਾ ਦੇ ਜਾਦੂ ॥)
ਫਰਾਂਸ ਦੇ ਜਾਦੂ ੧।)
ਨਕਸ਼ ਸੁਲੇਮਨੀ ਵਡੇ ॥)
ਇੰ ਜਾਲ ਮਹਾਂਬੀਰ ਵਡਾ ॥)
ਤਾਸ਼ ਜਾਦੂ ।)
ਹਮਜ਼ਾਦ ਪੁਰਸ਼ ਛਾਇਆ ੧)
ਬੰਗਾਲ ਦੇ ਜਾਦੂ ਵਡੇ ॥)

## ਮਿਸਮੇਰ੍ਜ਼ਮ ਦੇ ਪੁਸਤਕ

ਭੂਤ ਚੱਕ੍ਰ ਮੁਜਿਲਦ ਵੱਡਾ ੧॥)
ਯੋਗ ਦਰਪਨ ੧) ਯੋਗ ਦਰਸ਼ਨ ੧)
ਕਰਾਮਾਤੀ ਸ਼ੀਸ਼ਾ ਮੁਕੰਮਲ ੨॥)

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

## ਸਿੱਖ ਇਤਿਹਾਸ ਕਿਵੇ ਨਸ਼ਟ ਹੋਇਆ

ਇਸ ਪੁਸਤਕ ਵਿਚ "ਮੁਲਤਾਨ ਦੀ ਜ਼ਿਆਰਤ", "ਸੁਖਮਨੀ ਦੀ ਉਥਾਨਕਾ" ਅਤੇ "ਬਿਦਾਵਾ ਕਿਨ ਲਿਖਿਆ" ਨਾਮੀ ਤਿੰਨ ਸਾਖੀਆਂ ਤੇ ਵਿਚਾਰ ਕਰਕੇ ਦੱਸਿਆ ਗਿਆ ਹੈ ਕਿ ਪੰਥ ਦੇ ਦੁਸ਼ਮਨ ਕਿਸਤਰਾਂ ਸਾਡੇ ਇਤਹਾਸਨੂੰ ਤੋੜ ਤੋੜਕੇ ਫੁਟਦਾਪ੍ਰਚਾਰ ਕਰ ਰਹੇ ਹਨ ਤੇ ਇਤਿਹਾਸ ਨੂੰਨਸ਼ਟ ਕਰ ਰਹੇ ਹਨ ਭੇਟਾ ।=)

## ਸੂਰਜ ਪ੍ਰਕਾਸ਼

## ਦੇ ਸਮੱਸਤ ਮੰਗਲਾਂ ਦਾ ਟੀਕਾ ਸਣੇ ਪਦ ਅਰਥ

ਟੀਕਾ ਕਾਰ ਪ੍ਰਸਿੱਧ ਸੰਤ ਕਵਿ ਹਰ ਭਜਨ ਸਿੰਘ ਜੀ ਬੜੇ ਸੁੰ ਕਾਗਜ਼ ਤੇ ਛਪਾਈ ਵਿਚ ਛਪ ਗਿਆ ਹੈ। ਆਰ-ਡਰ ਛੇਤੀ ਆਉਣੇ ਚਾਹੀਦੇ ਹਨ। ਪੁਸ ਤਕ ਬੜੀ ਵਡੀ ਹੈ, ਭੇਟਾ ੧) ਹੈ।

## ਵਡੀਆਂ ਤੇ ਅਸਲੀ

### ਕਾਫੀਆਂ ਬੁਲ੍ਹੇਸ਼ਾਹ

ਅੱਜ ਤਕ ਗੁਰਮੁਖੀਵਿਚ ੩੫-੪੦ ਤੋਂ ਵਧ ਕਾਫੀਆਂ ਨਹੀਂ ਸਨਛਪੀਆਂ ਉਹ ਵੀ ਗਲਤ ਮਲਤ ਸਨ, ਅਸਾਂ ਬਹੁਤ ਮੇਹਨਤਕਰਕੇ ੧੧੬ ਕਾਫੀਆਂ ਇਕੱਤਰ ਕਰਕੇਛਪਵਾ ਦਿਤੀਆਂਹਨ, ਇਹ ਪੁਸਤਕ ਗਿਆਨੀ ਕਲਾਸ ਦੀ ਪੜ੍ਹਾਈ ਵਿਚ ਲਗੀ ਹੋਈ ਹੈ ।=), ॥)

## ਜ਼ਨਾਨੇਤੇ ਮਰਦਾਨੇ ਚਿਠੀਪਤ੍ਰ

ਹਰ ਇਕ ਤਰ੍ਹਾਂ ਦੇ ਚਿੱਠੀ ਪੱਤ੍ਰ ਕਰਨ ਦੇ ਢੰਗ ਮੁਲ ਸਿਰਫ । ) ਪੰਜ ਆਨੇ।

## ਬੀਬੀਆਂ ਦੇ ਗੀਤ

ਬੀਬੀਆਂ (ਕੁੜੀਆਂ) ਦੇ ਪੜ੍ਹਨ ਦੇ ਗੀਤ, ਦੋਹਰੇ, ਛੰਦ, ਟੱਪੇ, ਬੁਝਾ-ਰਤਾਂ ਆਦਿਕ ਇਸ ਵਿਚ ਦਰਜ ਹਨ, ਮੁਲ ਪੰਜ ਆਨੇ।

## ਬਾਬਾ ਨੌਧ ਸਿੰਘ, ਸੁਭਾਗ ਜੀ

ਇਹ ਪੁਸਤਕ ਗਿਆਨੀ ਕਲਾਸ ਦੀ ਪੜ੍ਹਾਈ ਵਿਚ ਲਗੀ ਹੋਈ ਹੈ ਪੁਸ-ਤਕ ਐਸੀ ਦਿਲ ਖਿਚਵੀਂ ਹੈ ਕਿ ਪੜ੍ਹਨ ਲਗਿਆਂ ਛੱਡਨ ਨੂੰ ਜੀ ਨਹੀਂ ਕਰਦਾ ਵਾਧਾ ਇਹ ਹੈ ਕਿ ਸਾਖੀ ਦੇ ਨਾਲ ੨ ਹੀ ਸਿਖ ਧਰਮ ਦੇ ਅਸੂਲ ਦਿਲ ਤੇ ਉਕਰੇ ਜਾਂਦੇ ਹਨ, ਰਚਿਤ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਮੁਕੰਮਲ ਦੋ ਭਾਗ ਮੁਜਿਲਦ ੨॥)

## ਰਸੋਈ ਸਿਖਿਆ

ਰਸੋਈ ਦੇ ਮੁਤਅੱਲਕ ਸਭ ਤੋਂ ਵੱਡੀ ਪੁਸਤਕ ਰਚਿਤ ਭਾਈ ਨਾਨਕ ਸਿੰਘ ਦੀ ਤੀਸਰੀ ਐਡੀਸ਼ਨ ਹਥੋ ਹਥ ਵਿਕ ਰਹੀ ਹੈ। ਮੁਲ ੧।) ਮੁਜਿਲਦ

## ਜੀਵਨ ਕਿਰਨਾਂ

ਦੁਨੀਆਂ ਦੇ ਮਸ਼ਹੂਰ ੨ ਬਜ਼ੁਰਗਾਂ ਦੇ ਜੀਵਨ ਚਰਿ ਰਚਿਤ ਪਰੋਫੈਸਰ ਗੰਗਾ ਸਿੰਘ ਜੀ ਮੁਲ ।।)

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

## ਹੁੰਨਰ ਦੇ ਪੁਸਤਕ

ਵਿਸ਼ਕਰਮਾਂ ਦਰਪਨ ਵਡਾ:—ਰਚਿਤ ਮਿਸਤੀ ਨਰੈਣ ਸਿੰਘ ਤੇ ਭਾ: ਗਿਆਨ ਸਿੰਘ ਆਦਿਕ ਮੁਕੰਮਲ ਕੰਮ ਤ੍ਰਖਾਣੇ ਰਾਜਗੀਰੀ ਤੇ ਮੁਕੰਮਲ ਲੁਹਾਰੇ ਦੱਸੇ ਗਏ ਹਨ ੧॥)

ਵਿਸ਼ਕਰਮਾਂ ਪ੍ਰਕਾਸ਼—ਮਿਸਤ੍ਰੀ ਲਛਮਨ ਸਿੰਘ ਵਾਲਾ ਸਭ ਤਰਾਂ ਦੀਆਂ ਗਿਰਾਂ ਦਿਤੀਆਂ ਹਨ ੧)

ਤਾਰ ਬਰਕੀ-ਤਾਰ ਦਾ ਕੰਮ ਸਿਖਨ ਦੀ ਪੁਸਤਕ ।)

ਸਾਢੇ ਪੰਜ ਸੌ ਵਪਾਰ ॥)

ਸਾਬੂਨ ਸਾਜ਼ੀ ਵਡੀ ॥)

ਘਰ ਦਾ ਮਾਲੀ—ਬਾਗ ਬਗੀਚੇ ਲਾਣ ਦੇ ਢੰਗ ੧)

ਦਰਜੀਆਂ ਦਾ ਉਸਤਾਦ ਵਡਾ ਮੁਕੰਮਲ ਨਕਸ਼ਿਆਂ ਸਣੇ ।)

ਬਿਜਲੀ ਦੀ ਵੱਡੀ ਮੁਕੰਮਲ ਪੁਸਤਕ ਦੋ ਭਾਗ ਵਾਇਰੰਗ ਵਾਲੀ ਨਕਸ਼ਿਆਂ ਸਣੇ ੩)

ਬਿਜਲੀ ਪ੍ਰਬੋਧ—ਬਿਜਲੀ ਦੇ ਲੰਪਾਂ ਦੀਆਂ ਬੈਟਰੀਆਂ ਬਨਾਣ ਦੇ ਤਰੀਕੇ ਮੁਜਿਲਦ ੧)

ਰਸੋਈ ਸਿਖਿਆ ੧।)

ਮੋਟਰ ਰੈਹਬਰ ੧॥)

ਸਟੀਮ ਇੰਜਨ ਪ੍ਰਬੋਧ ਛੋਟਾ ੧)

ਸਟੀਮ ਇੰਜਨ ਪ੍ਰਬੋਧ ਵਡਾ ੨)

ਆਇਲ ਇੰਜਨ ਪ੍ਰਬੋਧ ੧)

ਫੋਟੋ ਗ੍ਰਾਫੀ ॥)

## ਗੁਰਬਾਣੀ ਦੀਆਂ ਤੁਕਾਂ ਸੁੰਦਰ ਕਿੱਤੇ

ਅਸਾਂ ਬਹੁਤ ਮੇਹਨਤ ਨਾਲ ਤਿਆਰ ਕਰਾਏ ਹਨ, ਕਾਗਜ਼ ਵਧੀਆ ਹੈ ਹਰਫ ਮੋਟੇ ੨ ਹਨ, ਸਾਈਜ਼ ੧੦ ੧੩ ਹੈ ਹਰ ਇੱਕ ਕਿੱਤੇ ਦੇ ਥਲੇ ਤੁਕ ਦਾ ਭਾਵ ਤੇ ਉਪਦੇਸ਼ ਦਰਜ ਹੈ ਅਜ ਤੱਕ ਬਹੁਤ ਕਿਸਮਾਂ ਛਪ ਚੁਕੀਆਂ ਹਨ ਤੇ ਜਲਦੀ ਹੀ ਹੋਰ ਕਿਸਮਾਂ ਛਪ ਜਾਣਗੀਆਂ, ਘਰਾਂ ਗੁਰਦੁਆਰਿਆਂ ਵਿੱਚ ਲਗਾਣ ਵਾਸਤੇ ਚੰਗੀ ਸੁਗਾਤਹੈ, ਮੁਲ ਫੀ ਕਿਤਾ )॥ ਸੌ ਵਾਸਤੇ ੧॥)

**ਦਸਗੁਰ ਜੋਤ ਪ੍ਰਕਾਸ਼**—ਜੀਵਨ ਬਿਰਤਾਂਤ ਦਸ ਪਾਤਸ਼ਾਹੀ—ਬੜੀ ਹੀ ਰਸਦਾਇਕ ਕਵਤਾ ਵਿਚ ਬਾਬਾਸੁੰਦਰ ਸਿੰਘ ਜੀ ਗ੍ਰੰਥੀ ਰਸਾਲਾ ਨੰ: ੧੧ ਦੀ ਰਚਿਤ ਹੈ ਪ੍ਰਸੰਗ ਬੜੇ ਖੋਜ ਨਾਲ ਲਿਖੇ ਗਏ ਹਨ ਸਫੇ ਵਡੇ ੭੬੮ ਹਨ ਮੁਲ ਜਿਲਦ ਵਧੀਆ ਸਮੇਤ ੫)

**ਕਥਾ ਉਪਦੇਸ਼ ਸਾਗਰ** ਇਸ ਵਿਚ ੯੬ ਆਸ਼ਿਆਂ ਤੇ ਵਖੋ ਵਖ ਗੁਰਪ੍ਰਮਾਣ ਲੈਕਚਰ ਲਿਖੇ ਹਨ ਪੁਸ- ਦੇਖਨ ਯੋਗ ਹੈ ਦੋਵੇਂ ਹਿਸੇ ਮੁਲ ੩) ਪੁਸਤਕ ਦੇ ਸਫੇ ੯੦੦ ਹਨ ਰੂਹਾਨੀ ਜ਼ਿੰਦਗੀ-ਸੰਤਾਂ ਮਹਾਤਮਾਂ ਫਕੀਰਾਂ ਅਮੋਲਕ ਬਚਨਾਂ ਦਾ ਸੰਗਰਹ—ਖੁਸ਼ੀ ਕਹੈ? ਕਿਥੋਂ ਮਿਲਦੀਹੈ ਆਦਿ ਮੁ: ੩)

ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਾਨ ਦਾ ਪਤਾ—

ਪੰਜਾਬੀ ਬੈਂਤਾਂ ਵਿੱਚ

# ਤਵਾਰੀਖ ਗੁਰੂ ਖਾਲਸਾ ਦੇ ਅਠਾਰਾਂ ਹਿੱਸੇ

[ਰਚਿਤ ਗਜਾਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ]

(੧) ਨਿਰੰਕਾਰੀ ਜੋਤ-(ਸ੍ਰੀਗੁਰੂ ਨਾਨਕ ਦੇਵ ਜੀਦਾ ਜੀਵਨ ਬ੍ਰਿਤਾਂਤ) ੧।)
(੨) ਹਿਤਕਾਰੀ ਜੋਤ-(ਸ੍ਰੀ ਗੁਰੂ ਅੰਗਦ ਪ੍ਰਕਾਸ਼) ਮੋਖ ।।)
(੩) ਦਾਤਾਰੀ ਜੋਤ-(ਸ੍ਰੀ ਗੁਰੂ ਅਮਰ ਪ੍ਰਕਾਸ਼) ਮੋਖ ।।।)
(੪) ਉਜਿਆਰੀ ਜੋਤ- ਸ੍ਰੀ ਗੁਰੂ ਰਾਮਦਾਸ ਜੀ ਦਾ ਸੰਪੂਰਣ ਬ੍ਰਿਤਾਂਤ) ੧)
(੫) ਜਾਗਦੀ ਜੋਤ-(ਸ੍ਰੀ ਗੁਰੂ ਅਰਜਨ ਪਕਾਸ਼) ਮੋਖ ੧)
(੬) ਦਲਭੰਜਨੀਜੋਤ-(ਸ੍ਰੀਖੜਗੇਸ਼ਪ੍ਰਕਾਸ਼)ਸ੍ਰੀਗੁਰੂਹਰਿਗੋਬਿੰਦ ਜੀਵਨ੧।)
(੭) ਉਪਕਾਰੀ ਜੋਤ-(ਸ੍ਰੀ ਹਰਿਰਾਇ ਪ੍ਰਕਾਸ਼) ਮੋਖ ।।)
(੮) ਦੀਦਾਰੀ ਜੋਤ-(ਸ੍ਰੀ ਗੁਰੂ ਹਰਿ ਕ੍ਰਿਸ਼ਨ ਪ੍ਰਕਾਸ਼) ਮੋਖ ।।)
(੯) ਨਿਰੰਜਨੀ ਜੋਤ-(ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਦਾਬ੍ਰਿਤਾਂਤ)।।।)
(੧੦) ਅਕਾਲੀ ਜੋਤ-(ਸ੍ਰੀ ਦਸਮੇਸ਼ ਪ੍ਰਤਾਪ) ਸ੍ਰੀ ਗੁਰੂ ਗੋਬਿੰਦ ਸਿੰਘ
ਜੀ ਦਾ ਸੰਪੂਰਨ ਬਿਰਤਾਂਤ ਮੋਖ ੧।।)
(੧੧) ਨਿਰਭੈ ਯੋਧਾ-ਬਾਬੇ ਬੰਦੇ ਬਹਾਦਰ ਦਾ ਪੂਰਾ ਪੂਰਾ ਹਾਲ ਮੋਖ ੧)
(੧੨) ਅਜੀਤ ਖਾਲਸਾ-ਸਿੰਘਾਂ ਦੇ ਸਿੱਖ ਸਿਦਕ ਤੇ ਬੜੇਬੜੇ ਜੰਗ ਮੋਖ ੧।)
(੧੩) ਜੋਹਰ ਖਾਲਸਾ-ਸਿੰਘਾਂ ਦੀ ਤੇਗਨੇ ਦਿੱਲੀ ਤੇ ਕਾਬਲਦੀ ਤਾਕਤਦਾ
ਮਲੀਆਮੇਟ ਕਰਨਾ, ਅਹਿਮਦ ਸ਼ਾਹੀ ਹੱਲੇ,ਸਿੰਘਾਂਦੇ ਘੱਲੂਘਾਰੇ,੧)
(੧੪) ਪ੍ਰਕਾਸ਼ ਖਾਲਸਾ-ਬਾਰਾਂ ਮਿਸਲਾਂ ਦਾ ਹਾਲ, ।।।)
(੧੫) ਸਰਕਾਰ ਖਾਲਸਾ-ਰਾਜ ਖਾਲਸਾ ਦਾ ਪ੍ਰਕਾਸ਼, ਮਹਾਰਾਜਾ
ਰਣਜੀਤ ਸਿੰਘ ਦੇ ਰਾਜ ਦੇ ਪੂਰੇ ਪੂਰੇ ਹਾਲ ਮੋਖ ੧।=) ਵਧੀਆ ੨)
(੧੬) ਦਰਬਾਰ ਖਾਲਸਾ-ਮਹਾਰਾਜਾ ਖੜਗ ਸਿੰਘ, ਮਹਾਰਾਜਾ ਸ਼ੇਰ ਸਿੰਘ
ਕੰਵਰ ਨੌਨਿਹਾਲ ਸਿੰਘ,ਮ: ਦਲੀਪ ਸਿੰਘ,ਮਹਾਂਰਾਣੀ ਜਿੰਦ ਕੌਰਾਂ ਦੇ
ਦਰਦਨਾਕਹਾਲ,ਸਿੰਘਾਂ ਤੇ ਅੰਗ੍ਰੇਜ਼ਾਂਦੇ ਘੱਲੂਘਾਰੇ,ਸਿੱਖਰਾਜਦਾ ਅੰਤ ੧।)
(੧੭) ਸੁਧਾਰ ਖਾਲਸਾ-(ਅਕਾਲੀ ਲਹਿਰ ਨੰ: ੧) ਮੋਖ ੧।)
(੧੮) ਬੀਰ ਖਾਲਸਾ-(ਅਕਾਲੀ ਲਹਿਰ ਨੰ: ੨) ਮੋਖ ।।=)

**ਨੋਟ-ਗਿਆਨੀਜੀ ਦੀਆਂ ਸਭ ਪੁਸਤਕਾਂ ਦੀ ਏਜੰਸੀ ਸਾਡੇਕੋਲ ਹੈ ਨੋਟ ਕਰਲੌ।**

## ਪਤਾ ☞ ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ